ਸਤਿਗੁਰੂ ਦੇਵ ਦੀ ਦਯਾ

# ਗਿਆਨ ਗੰਗਾ

-:ਪ੍ਰਚਾਰ ਪ੍ਰਸਾਰ ਸਮਿਤੀ:-
ਸਤਲੋਕ ਆਸ਼ਰਮ ਚੰਡੀਗੜ੍ਹ ਰੋਡ, ਬਰਵਾਲਾ
ਜ਼ਿਲ੍ਹਾ ਹਿਸਾਰ (ਹਰਿਆਣਾ)।

**ਜਗਤਗੁਰੂ ਤੱਤਵਦਰਸ਼ੀ ਸੰਤ ਰਾਮਪਾਲ ਜੀ ਮਹਾਰਾਜ ਦੇ ਸਤਸੰਗਾ ਦਾ ਸੰਗ੍ਰਹਿ ਅਨਮੋਲ ਪੁਸਤਕ**

# "ਗਿਆਨ ਗੰਗਾ"


-: ਪ੍ਰਕਾਸ਼ਕ :-

-:ਪ੍ਰਚਾਰ ਪ੍ਰਸਾਰ ਸਮਿਤੀ :-

**ਸਤਲੋਕ ਆਸ਼ਰਮ ਚੰਡੀਗੜ੍ਹ ਰੋਡ, ਬਰਵਾਲਾ ਜ਼ਿਲ੍ਹਾ ਹਿਸਾਰ (ਹਰਿਆਣਾ)।**

**ਧਰਮਾਰਥ ਮੁੱਲ ਕੇਵਲ - 15/-**


"ਭਗਤੀ ਸੌਦਾਗਰ ਕੋ ਸ਼ੰਦੇਸ਼" ਪੁਸਤਕ ਦਾ ਵਿਕਲਪ "ਗਿਆਨ ਗੰਗਾ"


## ਸਤਲੋਕ ਆਸ਼ਰਮ

ਸਤਲੋਕ ਆਸ਼ਰਮ, ਚੰਡੀਗੜ੍ਹ ਰੋਡ, ਬਰਵਾਲਾ, ਜ਼ਿਲ੍ਹਾ. ਹਿਸਾਰ ਹਰਿਆਣਾ

ਨਿਰਮਾਣ ਅਧੀਨ :- ਸਤਲੋਕ ਆਸ਼ਰਮ ਬੈਤੂਲ, ਗ੍ਰਾਮ ਉੜਦਨ, ਅਟਾਰਸੀ ਰੋਡ, ਜ਼ਿਲਾ ਬੈਤੂਲ (ਮ.ਪ੍ਰ.) ਭਾਰਤ।

09992600801, 09992600802, 09992600803
09812166044, 09812151088, 09812026821,
09812142324, 09992600825

**Visit us at:** www.jagatgururampalji.org
**e-mail:** jagatgururampalji@yahoo.com

# -: ਵਿਸ਼ਾ ਸੂਚੀ:-

# ਭੂਮਿਕਾ

ਅਨਾਦਿ ਕਾਲ ਤੋਂ ਹੀ ਮਾਨਵ ਪਰਮ ਸ਼ਾਂਤੀ, ਸੁੱਖ ਤੇ ਅਮਰਤਵ ਦੀ ਖੋਜ਼ ਵਿਚ ਲੱਗਿਆ ਹੋਇਆ ਹੈ।ਉਹ ਆਪਣੀ ਸਮਰੱਥਾ ਦੇ ਅਨੁਸਾਰ ਕੋਸ਼ਿਸ਼ ਕਰਦਾ ਆ ਰਿਹਾ ਹੈ ਲੇਕਿਨ ਉਸਦੀ ਇਹ ਚਾਹਤ ਕਦੇ ਪੂਰੀ ਨਹੀਂ ਹੋ ਪਾ ਰਹੀ।ਅਜਿਹਾ ਇਸ ਲਈ ਹੈ ਕਿ ਉਸਨੂੰ ਇਸ ਚਾਹਤ ਨੂੰ ਪ੍ਰਾਪਤ ਕਰਨ ਦੇ ਮਾਰਗ ਦਾ ਪੂਰਨ ਗਿਆਨ ਨਹੀਂ ਹੈ।ਸਭ ਪ੍ਰਾਣੀ ਚਾਹੁੰਦੇ ਹਨ ਕਿ ਉਸਨੂੰ ਕੋਈ ਕਾਰਜ ਨਾ ਕਰਨਾ ਪਵੇ, ਖਾਣ ਨੂੰ ਸ਼ਵਾਦਿਸ਼ਟ ਭੋਜਨ ਮਿਲੇ, ਪਹਿਨਣ ਨੂੰ ਸੁੰਦਰ ਵਸਤਰ ਮਿਲਣ, ਰਹਿਣ ਨੂੰ ਆਲੀਸ਼ਾਨ ਭਵਨ ਹੋਵੇ, ਘੁੰਮਣ ਨੂੰ ਸੁੰਦਰ ਪਾਰਕ ਹੋਣ, ਮੰਨੋਰੰਜਨ ਕਰਨ ਦੇ ਲਈ ਮਧੁਰ-2 ਸੰਗੀਤ ਹੋਵੇ, ਨੱਚੀਏ-ਗਾਈਏ, ਖੇਲੀਏ-ਕੁੱਦੀਏ, ਮੌਜ਼-ਮਸ਼ਤੀ ਮਨਾਈਏ ਅਤੇ ਕਦੇ ਬੀਮਾਰ ਨਾ ਹੋਈਏ, ਕਦੇ ਬੁੱਢੇ ਨਾ ਹੋਈਏ ਅਤੇ ਕਦੇ ਮ੍ਰਿਤੂ ਨਾ ਹੋਵੇ ਆਦਿ-2, ਪ੍ਰੰਤੂ ਜਿਸ ਸੰਸਾਰ ਵਿਚ ਅਸੀਂ ਰਹਿ ਰਹੇ ਹਾਂ ਇੱਥੇ ਅਜਿਹਾ ਕਿਤੇ ਨਜ਼ਰ ਨਹੀਂ ਆਉਂਦਾ ਅਤੇ ਨਾ ਹੀ ਐਸਾ ਸੰਭਵ ਹੈ।ਕਿਉਂਕਿ ਇਹ ਲੋਕ ਨਾਸ਼ਵਾਨ ਹੈ ਅਤੇ ਇਸ ਲੋਕ ਦੀ ਹਰ ਵਸਤੂ ਭੀ ਨਾਸ਼ਵਾਨ ਹੈ ਅਤੇ ਇਸ ਲੋਕ ਦਾ ਰਾਜਾ ਬ੍ਰਹਮ ਕਾਲ ਹੈ ਜੋ ਕਿ ਇਕ ਲੱਖ ਮਾਨਵ ਦੇ ਸੂਖਸ਼ਮ ਸਰੀਰ ਖਾਂਦਾ ਹੈ।ਉਸਨੇ ਸਭ ਪ੍ਰਾਣੀਆਂ ਨੂੰ ਕਰਮ-ਭਰਮ ਅਤੇ ਪਾਪ-ਪੁੰਨ ਰੂਪੀ ਜਾਲ ਵਿਚ ਉਲਝਾ ਕੇ ਤਿੰਨ ਲੋਕ ਦੇ ਪਿੰਜ਼ਰੇ ਵਿੱਚ ਕੈਦ ਕੀਤਾ ਹੋਇਆ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ-

ਕਬੀਰ, ਤੀਨ ਲੋਕ ਪਿੰਜ਼ਰਾ ਭਇਆ, ਪਾਪ ਪੁੰਨ ਦੋ ਜ਼ਾਲ ।
ਸਭੀ ਜੀਵ ਭੋਜਨ ਭਏ, ਇਕ ਖਾਨੇ ਵਾਲਾ ਕਾਲ ॥
ਗਰੀਬ, ਇਕ ਪਾਪੀ ਇੱਕ ਪੁੰਨੀ ਆਇਆ, ਇਕ ਹੈ ਸੂਮ ਦਲੇਲ ਰੇ।
ਬਿਨਾ ਭਜਨ ਕੋਈ ਕਾਮ ਨਾ ਆਵੇ, ਸੱਭ ਹੈ ਜਮ ਕੀ ਜ਼ੇਲ ਰੇ॥

ਉਹ ਨਹੀਂ ਚਾਹੁੰਦਾ ਕਿ ਕੋਈ ਪ੍ਰਾਣੀ ਇਸ ਪਿੰਜ਼ਰੇ ਰੂਪੀ ਕੈਦ ਵਿੱਚੋਂ ਬਾਹਰ ਨਿਕਲ ਜਾਏ।ਉਹ ਇਹ ਵੀ ਨਹੀ ਚਾਹੁੰਦਾ ਕਿ ਜੀਵ ਆਤਮਾ ਨੂੰ ਆਪਣੇ ਨਿੱਜ ਘਰ ਸਤਲੋਕ ਦਾ ਪਤਾ ਚੱਲੇ। ਇਸਲਈ ਉਹ ਆਪਣੀ ਤ੍ਰਿਗੁਣੀ ਮਾਇਆ ਨਾਲ ਹਰ ਜੀਵ ਨੂੰ ਭ੍ਰਮਿਤ ਕੀਤਾ ਹੋਇਆ ਹੈ।ਫਿਰ ਮਾਨਵ ਨੂੰ ਇਹ ਚਾਹਤ ਕਿਥੋਂ ਉਤਪੰਨ ਹੋਈ ਹੈ? ਇੱਥੇ ਅਜਿਹਾ ਕੁਝ ਨਹੀਂ ਹੁੰਦਾ।ਇੱਥੇ ਅਸੀਂ ਸਭਨੇ ਮਰਨਾ ਹੈ, ਸਭ ਦੁੱਖੀ ਤੇ ਅਸ਼ਾਂਤ ਹਾਂ।ਜਿਸ ਸਥਿਤੀ ਨੂੰ ਅਸੀਂ ਇੱਥੇ ਪ੍ਰਾਪਤ ਕਰਨਾ ਚਾਹੁੰਦੇ ਹਾਂ ਅਜਿਹੀ ਸਥਿਤੀ ਵਿੱਚ ਅਸੀਂ ਆਪਣੇ ਨਿੱਜ ਘਰ ਸਤਲੋਕ ਵਿਚ ਰਹਿੰਦੇ ਸੀ।ਕਾਲ ਬ੍ਰਹਮ ਦੇ ਲੋਕ ਵਿੱਚ ਆਕੇ ਫਸ ਗਏ ਅਤੇ ਆਪਣੇ ਨਿੱਜ ਘਰ ਦਾ ਰਾਸਤਾ ਭੁੱਲ ਗਏ। ਕਬੀਰ ਸਾਹਿਬ ਕਹਿੰਦੇ ਹਨ ਕਿ:--

ਇੱਛਾ ਰੂਪੀ ਖੇਲਨ ਆਇਆ, ਤਾਤੈਂ ਸੁੱਖ ਸਾਗਰ ਨਹੀਂ ਪਾਇਆ।

ਇਸ ਕਾਲ ਬ੍ਰਹਮ ਦੇ ਲੋਕ ਵਿੱਚ ਸ਼ਾਂਤੀ ਤੇ ਸੁੱਖ ਦਾ ਨਾਮੋਂਨਿਸ਼ਾਨ ਨਹੀਂ ਹੈ। ਤ੍ਰਿਗੁਣੀ ਮਾਇਆ ਤੋਂ ਉਤਪੰਨ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਰਾਗ-ਦਵੈਸ਼, ਹਰਸ਼-ਸ਼ੋਕ, ਨਫ਼ਾ-ਨੁਕਸਾਨ, ਮਾਣ-ਵਡਿਆਈ ਰੂਪੀ ਔਗੁਣ ਹਰ ਜੀਵ ਨੂੰ ਪ੍ਰੇਸ਼ਾਨ ਕੀਤਾ ਹੋਇਆ ਹੈ।ਇੱਥੇ ਇੱਕ ਜੀਵ ਦੂਜੇ ਜੀਵ ਨੂੰ ਮਾਰ ਕੇ ਖਾ ਜਾਂਦਾ ਹੈ, ਸ਼ੋਸ਼ਣ ਕਰਦਾ ਹੈ, ਇੱਜ਼ਤ ਲੁੱਟ ਲੈਂਦਾ ਹੈ, ਧੰਨ ਲੁੱਟ ਲੈਂਦਾ ਹੈ, ਸ਼ਾਂਤੀ ਛੀਣ ਲੈਂਦਾ ਹੈ।ਇੱਥੇ

ਚਾਰੋਂ ਤਰਫ ਅੱਗ ਲੱਗੀ ਹੋਈ ਹੈ।ਜੇਕਰ ਆਪ ਸ਼ਾਂਤੀ ਨਾਲ ਰਹਿਣਾ ਚਾਹੋਗੇ ਤਾਂ ਦੂਸਰੇ ਆਪਨੂੰ ਰਹਿਣ ਨਹੀਂ ਦੇਣਗੇ।ਆਪਦੇ ਨਾ ਚਾਹੁੰਦੇ ਹੋਏ ਵੀ ਚੋਰ ਚੋਰੀ ਕਰ ਕੇ ਲੈ ਜਾਂਦਾ ਹੈ, ਡਾਕੂ ਡਾਕਾ ਮਾਰ ਲੈ ਜਾਂਦਾ ਹੈ, ਦੁਰਘਟਨਾ ਘਟ ਜਾਂਦੀ ਹੈ, ਕਿਸਾਨ ਦੀ ਫ਼ਸਲ ਖ਼ਰਾਬ ਹੋ ਜਾਂਦੀ ਹੈ, ਵਪਾਰੀ ਦਾ ਵਪਾਰ ਠੱਪ ਹੋ ਜਾਂਦਾ ਹੈ, ਰਾਜੇ ਦਾ ਰਾਜ ਖੋਹ ਲਿਆ ਜਾਂਦਾ ਹੈ, ਸਵੱਸਥ ਸਰੀਰ ਵਿੱਚ ਬੀਮਾਰੀ ਲੱਗ ਜਾਂਦੀ ਹੈ ਅਰਥਾਤ ਇੱਥੇ ਕੋਈ ਵੀ ਵਸਤੂ ਸੁਰੱਖਿਅਤ ਨਹੀਂ ਹੈ।ਰਾਜਿਆਂ ਦੇ ਰਾਜ, ਇੱਜ਼ਤਦਾਰਾਂ ਦੀ ਇੱਜ਼ਤ, ਧੰਨਵਾਨ ਦਾ ਧੰਨ, ਤਾਕਤਵਰ ਦੀ ਤਾਕਤ ਅਤੇ ਇੱਥੋਂ ਤੱਕ ਕਿ ਸਾਡੇ ਸਭ ਦੇ ਸਰੀਰ ਅਚਾਨਕ ਖੋਹ ਲਏ ਜਾਂਦੇ ਹਨ, ਮਾਤਾ-ਪਿਤਾ ਦੇ ਸਾਹਮਣੇ ਜਵਾਨ ਬੇਟਾ -ਬੇਟੀ ਮਰ ਜਾਂਦੇ ਹਨ, ਦੁੱਧ ਪੀਂਦੇ ਬੱਚਿਆਂ ਨੂੰ ਰੋਂਦੇ-ਬਿਲਕਦੇ ਛੱਡਕੇ ਮਾਤਾ-ਪਿਤਾ ਮਰ ਜਾਂਦੇ ਹਨ, ਜਵਾਨ ਭੈਣਾ ਵਿਧਵਾ ਹੋ ਜਾਂਦੀਆਂ ਹਨ ਅਤੇ ਪਹਾੜ ਵਰਗੇ ਦੁੱਖਾਂ ਨੂੰ ਭੋਗਣ ਲਈ ਮਜ਼ਬੂਰ ਹੋ ਜਾਂਦੇ ਹਾਂ।ਵਿਚਾਰ ਕਰੋ ਕੀ ਇਹ ਜਗ੍ਹਾ ਰਹਿਣ ਦੇ ਲਾਇਕ ਹੈ? ਲੇਕਿਨ ਅਸੀਂ ਮਜ਼ਬੂਰੀ ਵੱਸ ਇੱਥੇ ਰਹਿ ਰਹੇ ਹਾਂ ਕਿਉਂਕਿ ਇਸ ਕਾਲ ਦੇ ਪਿੰਜ਼ਰੇ ਵਿੱਚੋਂ ਬਾਹਰ ਨਿਕਲਣ ਦਾ ਕੋਈ ਰਾਸਤਾ ਨਜ਼ਰ ਨਹੀਂ ਆਉਂਦਾ ਅਤੇ ਸਾਨੂੰ ਦੂਸਰਿਆਂ ਨੂੰ ਦੁੱਖੀ ਕਰਨ ਦੀ ਅਤੇ ਦੁੱਖ ਸਹਿਣ ਦੀ ਆਦਤ ਜਿਹੀ ਬਣ ਗਈ।ਕਿਉਂਕਿ ਅਸੀਂ ਆਪਣੇ ਨਿੱਜ ਘਰ ਨੂੰ ਭੁੱਲ ਗਏ ਹਾਂ।ਉਹ ਪਰਮ ਸ਼ਾਂਤੀ ਅਤੇ ਸੁੱਖ ਇੱਥੇ ਨਾ ਹੋਕੇ ਨਿੱਜ ਘਰ ਸਤਲੋਕ ਵਿੱਚ ਹੈ ਜਿੱਥੇ ਨਾ ਜਨਮ ਹੈ, ਨਾ ਮ੍ਰਿਤੂ ਹੈ, ਨਾ ਬੁਢਾਪਾ, ਨਾ ਦੁੱਖ, ਨਾ ਕੋਈ ਲੜਾਈ-ਝਗੜਾ ਹੈ, ਨਾ ਕੋਈ ਬੀਮਾਰੀ ਹੈ, ਨਾ ਪੈਸਾ ਨਾ ਕੋਈ ਲੈਣ-ਦੇਣ, ਨਾ ਬਿਜਲੀ ਦਾ ਬਿੱਲ ਭਰਨਾ, ਨਾ ਮੰਨੋਰੰਜਨ ਦੇ ਸਾਧਨ ਖ਼੍ਰੀਦਣਾ ਹੈ।ਉੱਥੇ ਸਭ ਪ੍ਰਮਾਤਮਾ ਵੱਲੋਂ ਨਿਸ਼ੁਲਕ ਅਤੇ ਅਖੰਡ ਹੈ।ਬੰਦੀਛੋੜ ਗਰੀਬਦਾਸ ਜੀ ਮਹਾਰਾਜ ਦੀ ਬਾਣੀ ਵਿਚ ਪ੍ਰਮਾਣ ਹੈ ਕਿ:-

ਬਿਨ ਹੀ ਮੁੱਖ ਸਾਰੰਗ ਰਾਗ ਸੁਣ, ਬਿਨ ਹੀ ਤੰਤੀ ਤਾਰ।
ਬਿਨਾਂ ਸੁਰ ਅਲਗੋਜੇ ਬਜੈਂ, ਨਗਰ ਨਾਚ ਘੁਮਾਰ॥
ਘੰਟਾ ਬਾਜੈਂ ਤਾਲ ਨਗ, ਮੰਜੀਰੇ ਡਫ ਝਾਝ।
ਮੁਰਲੀ ਮਧੁਰ ਸੁਹਾਵਨੀ, ਨਿਸਵਾਸਰ ਔਰ ਸਾਝ॥
ਬੀਨ ਵਿਹੰਗਮ ਵਾਜਹਿ, ਤਰਕ ਤਮਬੂਰੇ ਤੀਰ।
ਰਾਗ ਖੰਡ ਨਹੀਂ ਹੋਤ ਹੇ, ਬੰਧਿਆ ਰਹਿਤ ਸਮੀਰ॥
ਤਰਕ ਨਹੀਂ ਤੋਰਾ ਨਹੀਂ, ਨਾਂਹੀ ਕਸ਼ੀਸ਼ ਕਬਾਬ।
ਅੰਮ੍ਰਿਤ ਪਿਆਲੇ ਮਧ ਪੀਵੈਂ, ਜਿਉਂ ਭਾਟੀ ਚਵੈਂ ਸ਼ਰਾਬ॥
ਮਤਵਾਲੇ ਮਸਤਾਨਪੁਰ, ਗਲੀ-2 ਗੁਲਜ਼ਾਰ॥
ਸ਼ੰਖ ਸ਼ਰਾਬੀ ਫਿਰਤ ਹੈਂ, ਚਲੋ ਤਾਸ ਬਜ਼ਾਰ॥
ਸ਼ੰਖ-ਸ਼ੰਖ ਪਤਨੀ ਨਾਚੈਂ, ਗਾਵੇ ਸ਼ਬਦ ਸੁਭਾਨ।
ਚੰਦਰ ਬਦਨ ਸੂਰਜਮੁੱਖੀ, ਨਾਂਹੀ ਮਾਨ ਗੁਮਾਨ॥
ਸੰਖ ਹਿੰਡੋਲੇ ਨੂਰ ਨਗ, ਝੂਲੇ ਸੰਤ ਹਜ਼ੂਰ।
ਤਖ਼ਤ ਧਨੀ ਕੇ ਪਾਸ ਕਰ, ਐਸਾ ਮੁਲਕ ਜਹੂਰ ॥
ਨਦੀ ਨਾਵ ਨਾਲੇ ਬਗੇ, ਛੂਟੈਂ ਫੁਹਾਰੇ ਸੁੰਨ।
ਭਰੇ ਹੋਦ ਸਰਵਰ ਸਦਾ, ਨਹੀਂ ਪਾਪ ਨਹੀਂ ਪੁੰਨ॥
ਨਾ ਕੋਈ ਭਿਖਸ਼ਕ ਦਾਨ ਦੇ, ਨਾ ਕੋਈ ਹਾਰ ਵਿਵਹਾਰ।
ਨਾ ਕੋਈ ਜਨਮੇ ਮਰੇ, ਐਸਾ ਦੇਸ਼ ਹਮਾਰ॥
ਜ਼ਹਾਂ ਸ਼ੰਖੋ ਲਿਹਰ ਮੇਹਰ ਕੀ ਉਪਜੈ, ਕਹਿਰ ਜਹਾਂ ਨਹੀਂ ਕੋਈ।
ਦਾਸ ਗਰੀਬ ਅਚਲ ਅਵਿਨਾਸ਼ੀ, ਸੁੱਖ ਕਾ ਸਾਗਰ ਸੋਈ॥

ਸਤਲੋਕ ਵਿਚ ਸਿਰਫ ਇੱਕ ਰਸ ਪਰਮ ਸ਼ਾਂਤੀ ਤੇ ਸੁੱਖ ਹੈ।ਜਦੋਂ ਤੱਕ ਅਸੀਂ ਸਤਲੋਕ ਨਹੀਂ ਜਾਵਾਂਗੇ ਉਦੋਂ ਤੱਕ ਅਸੀਂ ਪਰਮਸ਼ਾਂਤੀ, ਸੁੱਖ ਤੇ ਅਮਰਤਵ ਦੀ ਪ੍ਰਾਪਤੀ ਨਹੀਂ ਕਰ ਸਕਦੇ।ਸਤਲੋਕ ਵਿਚ ਜਾਣਾ ਤਾਂ ਹੀ ਸੰਭਵ ਹੋ ਸਕਦਾ ਹੈ ਜਦੋਂ ਅਸੀਂ ਪੂਰਨ ਸੰਤ ਤੋਂ ਉਪਦੇਸ਼ ਲੈ ਕੇ ਪੂਰਨ ਪ੍ਰਮਾਤਮਾ ਦੀ ਅਜੀਵਨ ਭਗਤੀ ਕਰਦੇ ਰਹੀਏ।ਇਸ ਪੁਸਤਕ ਦੇ ਮਾਧਿਅਮ ਤੋਂ ਜੋ ਅਸੀਂ ਸੰਦੇਸ਼ ਦੇਣਾ ਚਾਹੁੰਦੇ ਹਾਂ ਉਸ ਵਿੱਚ ਕਿਸੇ ਦੇਵੀ - ਦੇਵਤਾ ਤੇ ਧਰਮ ਦੀ ਬੁਰਾਈ ਨਾ ਕਰਕੇ ਸਰਵ ਪਵਿੱਤਰ ਧਰਮ ਗ੍ਰੰਥਾਂ ਵਿੱਚ ਛੁੱਪੇ ਗੂੜ੍ਹ ਰਹੱਸ ਨੂੰ ਉਜਾਗਰ ਕਰਕੇ ਯਥਾਰਥ ਭਗਤੀ ਮਾਰਗ ਦੱਸਣਾ ਚਾਹਿਆ ਹੈ ਜੋ ਕਿ ਵਰਤਮਾਨ ਦੇ ਸੰਤ, ਮਹੰਤ ਤੇ ਅਚਾਰੀਆ ਗੁਰੂ ਸਾਹਿਬਾਨ ਸ਼ਾਸਤਰਾਂ ਵਿੱਚ ਛੁੱਪੇ ਗੂੜ੍ਹ ਰਹੱਸ ਨੂੰ ਸਮਝ ਨਹੀ ਪਾਏ।ਕਬੀਰ ਸਾਹਿਬ ਆਪਣੀ ਬਾਣੀ ਵਿੱਚ ਕਹਿੰਦੇ ਹਨ ਕਿ:- "ਬੇਦ ਕਤੇਬ ਝੂਠੇ ਨਾ ਭਾਈ ਝੂਠੇ ਹੈਂ ਜੋ ਸਮਝੇ ਨਾਹੀਂ।"

ਜਿਸ ਕਾਰਣ ਭਗਤ ਸਮਾਜ ਨੂੰ ਬਹੁਤ ਹਾਨੀ ਹੋ ਰਹੀ ਹੈ।ਸਭ ਆਪਣੇ ਅਨੁਮਾਨ ਤੋਂ ਤੇ ਗੁਰੂਆਂ ਦੁਆਰਾ ਦੱਸੀ ਗਈ ਸ਼ਾਸਤਰ ਵਿਰੁੱਧ ਸਾਧਨਾ ਕਰਦੇ ਹਨ।ਜਿਸ ਨਾਲ ਨਾ ਮਾਨਸਿਕ ਸ਼ਾਂਤੀ ਮਿਲਦੀ ਹੈ ਅਤੇ ਨਾ ਹੀ ਸਰੀਰਿਕ ਸੁੱਖ, ਨਾ ਹੀ ਘਰ ਤੇ ਕਾਰੋਬਾਰ ਵਿਚ ਲਾਭ ਹੁੰਦਾ ਹੈ ਤੇ ਨਾ ਹੀ ਪ੍ਰਮੇਸ਼ਵਰ ਦਾ ਸ਼ਾਖਸ਼ਾਤਕਾਰ ਹੁੰਦਾ ਹੈ ਅਤੇ ਨਾ ਹੀ ਮੋਖ਼ਸ਼ ਪ੍ਰਾਪਤੀ ਹੁੰਦੀ ਹੈ ਅਤੇ ਇਹ ਸਭ ਸੁੱਖ ਕਿਵੇਂ ਮਿਲੇ ਤਥਾ ਇਹ ਜਾਨਣ ਦੇ ਲਈ ਮੈਂ ਕੌਣ ਹਾਂ, ਕਿੱਥੋਂ ਆਇਆ ਹਾਂ, ਕਿਉਂ ਜਨਮ ਲੈਂਦਾ ਹਾਂ, ਕਿਉਂ ਮਰਦਾ ਹਾਂ ਅਤੇ ਕਿਉਂ ਦੁੱਖ ਭੋਗਦਾ ਹਾਂ? ਆਖਿਰ ਇਹ ਸਭ ਕੌਣ ਕਰਵਾ ਰਿਹਾ ਹੈ ਅਤੇ ਪ੍ਰਮੇਸ਼ਵਰ ਕੌਣ ਹੈ, ਕੈਸਾ ਹੈ ਤਥਾ ਕੈਸੇ ਮਿਲੇਗਾ ਅਤੇ ਬ੍ਰਹਮਾ, ਵਿਸ਼ਣੂ ਅਤੇ ਸ਼ਿਵ ਦੇ ਮਾਤਾ-ਪਿਤਾ ਕੌਣ ਹਨ ਅਤੇ ਕਿਸ ਪ੍ਰਕਾਰ ਕਾਲ ਬ੍ਰਹਮ ਦੀ ਜ੍ਹੇਲ ਤੋਂ ਛੁੱਟਕਾਰਾ ਪਾਕੇ ਅਸੀਂ ਆਪਣੇ ਨਿੱਜ ਘਰ (ਸਤਲੋਕ) ਵਿੱਚ ਵਾਪਸ ਜਾ ਸਕਦੇ ਹਾਂ। ਇਹ ਸਭ ਕੁਝ ਇਸ ਪੁਸਤਕ ਦੇ ਮਾਧਿਅਮ ਰਾਹੀਂ ਦਰਸਾਇਆ ਗਿਆ ਹੈ ਤਾਂ ਕਿ ਇਸਨੂੰ ਪੜ੍ਹਕੇ ਆਮ ਭਗਤਆਤਮਾ ਦਾ ਕਲਿਆਣ ਸੰਭਵ ਹੋ ਸਕੇ।ਇਹ ਪੁਸਤਕ ਸਤਿਗੁਰੂ ਰਾਮਪਾਲ ਜੀ ਮਹਾਰਾਜ ਦੇ ਪ੍ਰਵਚਨਾਂ ਦਾ ਸੰਗ੍ਰਹਿ ਹੈ ਜੋ ਕਿ ਤੱਥਾਂ ਉੱਤੇ ਆਧਾਰਿਤ ਹੈ।ਸਾਨੂੰ ਪੂਰਨ ਵਿਸ਼ਵਾਸ ਹੈ ਕਿ ਜੋ ਪਾਠਕਜਨ ਰੁਚੀ ਤੇ ਨਿਰਪੱਖ ਭਾਵ ਨਾਲ ਪੜ੍ਹਕੇ ਅਨੁਸ਼ਰਨ ਕਰੇਗਾ।ਉਸਦਾ ਕਲਿਆਣ ਸੰਭਵ ਹੈ।

"ਆਤਮ ਪ੍ਰਾਣ ਉਦਾਰ ਹੀਂ, ਏਸਾ ਧਰਮ ਨਹੀਂ ਔਰ।
ਕੋਟਿ ਅਧਵਮੇਘ ਯੱਗ, ਸਕਲ ਸਮਾਨਾ ਭੌਰ॥"

ਭਾਵਅਰਥ:-ਜੇਕਰ ਇੱਕ ਆਤਮਾ ਨੂੰ ਸਤਭਗਤੀ ਮਾਰਗ ਤੇ ਲਗਾਕੇ ਉਸਦਾ ਆਤਮ ਕਲਿਆਣ ਕਰਵਾ ਦਿੱਤਾ ਜਾਵੇ ਤਾਂ ਕਰੋੜ ਅਵਸ਼ਵਮੇਘ ਯੱਗ ਦਾ ਫ਼ਲ ਮਿਲਦਾ ਹੈ ਅਤੇ ਉਸਦੇ ਬਰਾਬਰ ਕੋਈ ਵੀ ਧਰਮ ਨਹੀਂ ਹੈ।ਕਬੀਰ ਸਾਹਿਬ ਕਹਿੰਦੇ ਹਨ ਕਿ ਮੇਰਾ ਇਹ ਗਿਆਨ ਜੇਕਰ ਕੋਈ ਗਿਆਨੀ ਪੁਰਸ਼ ਹੋਏਗਾ ਤਾਂ ਇਸਨੂੰ ਸੁਣਕੇ ਹਿਰਦੇ ਵਿੱਚ ਵਸਾ ਲਏਗਾ ਅਤੇ ਜੇਕਰ ਮੂਰਖ ਹੋਏਗਾ ਤਾਂ ਉਸਦੀ ਸਮਝ ਤੋਂ ਬਾਹਰ ਹੈ।

"ਕਬੀਰ, ਗਿਆਨੀ ਹੋ ਤੋ ਹਿਰਦੇ ਲਗਾਈ, ਮੂਰਖ ਹੋ ਤੋ ਗਮ ਨਾ ਪਾਈ"

# ਭਗਤੀ ਮਰਿਯਾਦਾ

## "ਜੀਵ ਹਮਾਰੀ ਜਾਤੀ ਹੈ, ਮਾਨਵ ਧਰਮ ਹਮਾਰਾ
## ਹਿੰਦੂ ਮੁਸਲਿਮ ਸਿੱਖ ਇਸਾਈ, ਧਰਮ ਨਹੀਂ ਕੋਈ ਨਿਆਰਾ॥"

ਪਿਆਰੇ ਭਗਤਜਨੋਂ,

ਅੱਜ ਤੋਂ ਲਗਭਗ ਪੰਜ ਹਜ਼ਾਰ ਸਾਲ ਪਹਿਲਾਂ ਕੋਈ ਵੀ ਧਰਮ ਜਾਂ ਹੋਰ ਸੰਪ੍ਰਦਾਇ ਨਹੀਂ ਸੀ। ਨਾ ਹਿੰਦੂ, ਨਾ ਮੁਸਲਿਮ, ਨਾ ਸਿੱਖ ਅਤੇ ਨਾ ਕੋਈ ਇਸਾਈ ਸੀ। ਕੇਵਲ ਮਾਨਵ ਧਰਮ ਸੀ। ਸਭਦਾ ਇੱਕ ਹੀ ਮਾਨਵਧਰਮ ਸੀ ਤੇ ਹੈ। ਲੇਕਿਨ ਜਿਵੇਂ-2 ਕਲਯੁੱਗ ਦਾ ਪ੍ਰਭਾਵ ਵੱਧਦਾ ਗਿਆ ਤਾਂ ਤਿਵੇਂ-2 ਸਾਡੇ ਵਿਚ ਮੱਤ-ਭੇਦ ਹੋਣ ਲੱਗੇ। ਕਾਰਨ ਸਿਰਫ਼ ਇਹ ਸੀ ਕਿ ਧਾਰਮਿਕ ਕੁੱਲ ਗੁਰੂਆਂ ਦੁਆਰਾ ਸ਼ਾਸਤਰਾਂ ਵਿੱਚ ਲਿਖੀ ਗਈ ਸਚਾਈ ਨੂੰ ਦਬਾ ਦਿੱਤਾ ਗਿਆ। ਕਾਰਨ ਚਾਹੇ ਸਵਾਰਥ ਹੋਵੇ ਜਾਂ ਉਪੱਰੀ ਦਿਖਾਵਾ। ਜਿਸਦੇ ਪ੍ਰਮਾਣ ਸਰੂਪ ਅੱਜ ਇੱਕ ਮਾਨਵ ਧਰਮ ਦੇ ਚਾਰ ਧਰਮ ਤੇ ਹੋਰ ਬਹੁਤ ਸੰਪ੍ਰਦਾਵਾਂ ਬਣ ਚੁੱਕੀਆਂ ਹਨ। ਜਿਸ ਦੇ ਕਾਰਨ ਆਪਸ ਵਿਚ ਮੱਤਭੇਦ ਹੋਣਾ ਸੁਭਾਵਿਕ ਹੈ। ਸਭ ਦਾ ਪ੍ਰਭੂ/ ਭਗਵਾਨ/ ਰਾਮ/ ਅੱਲ੍ਹਾ/ ਰੱਬ/ ਗੌਡ/ ਖੁਦਾ/ ਪ੍ਰਮੇਸ਼ਵਰ ਇੱਕ ਹੀ ਹੈ। ਜੋ ਕਿ ਭਾਸ਼ਾ ਭਿੰਨ ਪ੍ਰਾਏਵਾਚੀ ਸ਼ਬਦ ਹੈ। ਸਭ ਮੰਨਦੇ ਹਨ ਕਿ ਸਭਦਾ ਮਾਲਿਕ ਇੱਕ ਹੈ ਪਰ ਫਿਰ ਵੀ ਇਹ ਅਲੱਗ-2 ਧਰਮ ਸੰਪ੍ਰਦਾਵਾਂ ਕਿਉਂ?

ਇਹ ਗੱਲ ਬਿਲਕੁਲ ਠੀਕ ਹੈ ਕਿ ਸਭ ਦਾ ਮਾਲਿਕ / ਰੱਬ / ਖੁਦਾ/ ਅੱਲ੍ਹਾ/ ਗੌਡ/ ਰਾਮ/ ਪ੍ਰਮੇਸ਼ਵਰ ਇੱਕ ਹੀ ਹੈ ਜਿਸਦਾ ਵਾਸਤਵਿਕ ਨਾਮ ਕਬੀਰ ਹੈ ਅਤੇ ਉਹ ਆਪਣੇ ਸਤਲੋਕ/ ਸਤਧਾਮ/ ਸੱਚਖੰਡ ਵਿੱਚ ਮਾਨਵ ਸੁਦ੍ਰਿਸ਼ ਸਵਰੂਪ ਵਿੱਚ ਆਕਾਰ ਵਿੱਚ ਰਹਿੰਦਾ ਹੈ। ਲੇਕਿਨ ਹੁਣ ਹਿੰਦੂ ਤਾਂ ਕਹਿੰਦੇ ਹਨ ਕਿ ਸਾਡਾ ਰਾਮ ਵੱਡਾ ਹੈ, ਮੁਸਲਿਮ ਕਹਿੰਦੇ ਹਨ ਕਿ ਸਾਡਾ ਅੱਲ੍ਹਾ ਵੱਡਾ ਹੈ, ਈਸਾਈ ਕਹਿੰਦੇ ਹਨ ਕਿ ਸਾਡਾ ਈਸਾਮਸੀਹ ਵੱਡਾ ਹੈ ਅਤੇ ਸਿੱਖ ਕਹਿੰਦੇ ਹਨ ਕਿ ਸਾਡੇ ਗੁਰੂ ਨਾਨਕ ਸਾਹਿਬ ਜੀ ਵੱਡੇ ਹਨ। ਇੰਝ ਕਹਿੰਦੇ ਹਨ ਜਿਵੇਂ ਚਾਰ ਨਾਦਾਨ ਬੱਚੇ ਕਹਿੰਦੇ ਹਨ ਕਿ ਇਹ ਮੇਰੇ ਪਾਪਾ, ਦੂਜਾ ਕਹੇਗਾ ਇਹ ਮੇਰੇ ਪਾਪਾ ਹਨ ਤੇਰੇ ਨਹੀਂ ਹਨ, ਤੀਸਰਾ ਕਹੇਗਾ ਇਹ ਮੇਰੇ ਪਿਤਾ ਜੀ ਹਨ ਜੋ ਸਭ ਤੋਂ ਵੱਡਾ ਹੈ ਅਤੇ ਫਿਰ ਚੌਥਾ ਕਹੇਗਾ ਕਿ ਨਦਾਨੋਂ! ਇਹ ਮੇਰਾ ਡੈਡੀ ਹੈ, ਤੁਹਾਡਾ ਨਹੀਂ ਹੈ। ਜਦੋਕਿ ਉਨ੍ਹਾਂ ਚਾਰਾਂ ਦੇ ਪਿਤਾ ਉਹੀ ਇੱਕ ਹੀ ਹੈ। ਇਨ੍ਹਾਂ ਨਾਦਾਨ ਬੱਚਿਆਂ ਦੀ ਤਰ੍ਹਾਂ ਅੱਜ ਸਾਡਾ ਸਾਰਾ ਮਾਨਵ ਸਮਾਜ ਲੜ ਰਿਹਾ ਹੈ।

"ਕੋਈ ਕਹੇ ਹਮਾਰਾ ਰਾਮ ਬੜਾ ਹੈ, ਕੋਈ ਕਹੇ ਖੁਦਾਈ ਰੇ।
ਕੋਈ ਕਹੇ ਹਮਾਰਾ ਈਸਾਮਸੀਹ ਬੜਾ ਹੈ, ਯੇ ਬਾਟਾ ਰਹੇ ਲਗਾਈ ਰੇ॥"

ਜਦਕਿ ਸਾਡੇ ਸਾਰੇ ਧਾਰਮਿਕ ਗ੍ਰੰਥਾਂ ਤੇ ਸ਼ਾਸ਼ਤਰਾਂ ਵਿੱਚ ਉਸ ਇੱਕ ਪ੍ਰਭੂ/ ਮਾਲਿਕ/ ਰੱਬ/ ਖੁਦਾ/ ਅੱਲ੍ਹਾ/ ਰਾਮ/ ਸਾਹਿਬ/ ਗੌਡ/ਪ੍ਰਮੇਸ਼ਵਰ ਦੀ ਪ੍ਰਤੱਖ ਨਾਮ ਲਿੱਖ ਕੇ ਮਹਿਮਾਂ ਗਾਈ ਹੈ ਕਿ ਉਹ ਇੱਕ ਮਾਲਿਕ/ਪ੍ਰਭੂ ਕਬੀਰ ਸਾਹਿਬ ਹਨ ਜੋ ਸਤਲੋਕ ਵਿੱਚ ਮਾਨਵ ਸੁਦ੍ਰਿਸ਼ ਸਵਰੂਪ ਵਿੱਚ ਆਕਾਰ ਵਿੱਚ ਰਹਿੰਦਾ ਹੈ।

ਵੇਦ, ਗੀਤਾ, ਕੁਰਾਣ ਅਤੇ ਗੁਰੂ ਗ੍ਰੰਥ ਸਾਹਿਬ ਇਹ ਸਭ ਲਗਭਗ ਮਿਲਦੇ-ਜੁਲਦੇ ਹੀ ਹਨ। ਯਜੁਰਵੇਦ ਦੇ ਅ: 5 ਦੇ ਸਲੋਕ ਨੰ.32 ਵਿੱਚ, ਸਾਮਵੇਦ ਦੇ ਸੰਖਿਆ ਨੰ.1400,822 ਵਿੱਚ, ਅੱਥਰਵਵੇਦ ਦੇ ਕਾਂਡ ਨੰ.4 ਦੇ ਅਨੁਵਾਕ 1 ਦੇ ਸਲੋਕ ਨੰ.7 ਰਿੱਗਵੇਦ ਦੇ ਮੰ.1 ਅ:1 ਤੇ ਸੁਕਤ 11 ਦੇ ਸਲੋਕ ਨੰ.4 ਦੇ ਕਬੀਰ ਨਾਮ ਲਿੱਖਕੇ ਦੱਸਿਆ ਹੈ ਕਿ ਪੂਰਣ ਬ੍ਰਹਮ ਕਬੀਰ ਜੀ ਹਨ ਜੋ ਸਤਲੋਕ ਵਿੱਚ ਆਕਾਰ ਵਿੱਚ ਰਹਿੰਦਾ ਹੈ। ਗੀਤਾਜੀ ਚਾਰੋਂ ਵੇਦਾਂ ਦਾ ਸੰਖੇਪਿਤ ਸਾਰ ਹੈ। ਗੀਤਾ ਜੀ ਵੀ ਉਹੀ ਸਤਿਪੁਰਸ਼ ਪੂਰਣ ਬ੍ਰਹਮ ਕਬੀਰ ਜੀ ਤਰਫ ਇਸ਼ਾਰਾ ਕਰਦੀ ਹੈ। ਗੀਤਾ ਜੀ ਦੇ ਅ:15 ਦੇ ਸਲੋਕ ਨੰ.16-17, ਅ:18 ਦੇ ਸਲੋਕ ਨੰ.46,62 ਅ.8 ਦੇ ਸਲੋਕ

ਨੰ. 8 ਤੋਂ 10ਤਥਾ 22 ਵਿੱਚ ਅ:15 ਦੇ ਸਲੋਕ ਨੰ.1,2,4 ਵਿੱਚ ਉਸੇ ਪੂਰਣ ਪ੍ਰਮਾਤਮਾ ਦੀ ਭਗਤੀ ਕਰਨ ਦਾ ਇਸ਼ਾਰਾ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਸ਼ਠ ਨੰ. 24 ਉੱਤੇ ਤਥਾ ਪ੍ਰਸ਼ਠ ਨੰ.721 ਉੱਤੇ ਨਾਮ ਲਿਖ ਕੇ ਕਬੀਰ ਸਾਹਿਬ ਦੀ ਮਹਿਮਾਂ ਕੀਤੀ ਗਈ ਹੈ। ਇਸੇ ਪ੍ਰਕਾਰ ਕੁਰਾਣ ਅਤੇ ਬਾਈਬਲ ਇੱਕ ਹੀ ਸ਼ਾਸਤਰ ਸਮਝੋਂ। ਦੋਨ੍ਹੋਂ ਲਗਭਗ ਇੱਕ ਹੀ ਸੰਦੇਸ਼ ਦਿੰਦੇ ਹਨ ਕਿ ਉਸ ਕਬੀਰ ਅੱਲ੍ਹਾ ਦੀ ਮਹਿਮਾ ਬਿਆਨ ਕਰੋ ਜਿਸਦੀ ਸ਼ਕਤੀ ਨਾਲ ਇਹ ਸਭ ਸ੍ਰਿਸ਼ਟੀ ਚਲਾਇਮਾਨ ਹੈ। ਕੁਰਾਣ ਸ਼ਰੀਫ਼ ਦੇ ਸੂਰਤ ਫੁੱਰਕਾਨੀ ਨੰ.25 ਦੀ ਆਇਤ ਨੰ. 52 ਤੋਂ 59 ਤੱਕ ਕਬੀਰਨ, ਖ਼ਬੀਰਾ, ਕਬੀਰੂ ਆਦਿ ਸ਼ਬਦ ਲਿਖਕੇ ਉਸੀ ਇੱਕ ਕਬੀਰ ਅੱਲ੍ਹਾ ਦੀ ਪਾਕਿ ਬਿਆਨ ਕੀਤੀ ਹੋਈ ਹੈ ਕਿ ਐ ਪੈਗੰਬਰ (ਮੁਹੰਮਦ) ! ਉਸ ਕਬੀਰ ਅੱਲ੍ਹਾ ਦੀ ਪਾਕਿ ਬਿਆਨ ਕਰੋ ਜਿਸਨੇ ਛੇ ਦਿਨਾਂ ਵਿੱਚ ਆਪਣੀ ਸ਼ਕਤੀ ਨਾਲ ਸ੍ਰਿਸ਼ਟੀ ਰਚਕੇ ਤੇ ਸੱਤਵੇ ਂ ਦਿਨ ਤਖ਼ਤ ਉੱਤੇ ਜਾ ਵਿਰਾਜਾ ਅਰਥਾਤ ਸਤਲੋਕ ਵਿੱਚ ਜਾਕੇ ਵਿਸ਼ਰਾਮ ਕੀਤਾ। ਉਹ ਅੱਲ੍ਹਾ (ਪ੍ਰਭੂ) ਕਬੀਰ ਹੈ। ਇਸੇ ਦਾ ਪ੍ਰਮਾਣ ਬਾਈਬਲ ਦੇ ਅੰਦਰ ਉਤਪੱਤੀ ਗ੍ਰੰਥ ਵਿੱਚ ਸ੍ਰਿਸ਼ਟੀ ਕਰਮ ਵਿੱਚ ਬਾਈਬਲ ਦੇ ਪ੍ਰਾਰੰਭ ਵਿੱਚ ਹੀ ਸੱਤ ਦਿਨ ਦੀ ਰਚਨਾਂ ਵਿੱਚ 1:20-2:5 ਵਿੱਚ ਹੈ।

ਸਭ ਸੰਤਾਂ ਵ ਗ੍ਰੰਥਾਂ ਦਾ ਸਾਰ ਇਹੀ ਹੈ ਕਿ ਪੂਰਣ ਗੁਰੂ ਜਿਸਦੇ ਕੋਲ ਤਿੰਨੋਂ ਨਾਮ ਹੋਣ ਅਤੇ ਨਾਮ ਦੇਣ ਦਾ ਅਧਿਕਾਰ ਵੀ ਹੋਵੇ ਤੋਂ ਨਾਮ ਲੈ ਕੇ ਜੀਵ ਨੂੰ ਜਨਮ-ਮ੍ਰਿਤੂ ਰੂਪੀ ਰੋਗ ਤੋਂ ਛੁੱਟਕਾਰਾ ਪਾਉਣਾ ਚਾਹੀਦਾ ਹੈ। ਕਿਉਂਕਿ ਸਾਡਾ ਉਦੇਸ਼ ਆਪਨੂੰ ਕਾਲ ਦੀ ਕਾਰਾਗਾਰ ਤੋਂ ਛੁੱਟਵਾ ਕਿ ਆਪਣੇ ਮੂਲ ਮਾਲਿਕ ਕਵਿਰਦੇਵ (ਕਬੀਰ ਸਾਹਿਬ) ਦੇ ਸਤਲੋਕ ਨੂੰ ਪ੍ਰਾਪਤ ਕਰਵਾਉਣਾ ਹੈ। ਕਵਿਰਦੇਵ ਨੇ ਆਪਣੀ ਬਾਣੀ ਵਿੱਚ ਕਿਹਾ ਹੈ ਕਿ ਇੱਕ ਜੀਵ ਨੂੰ ਕਾਲ ਸਾਧਨਾਂ ਤੋਂ ਹਟਾ ਕੇ ਪੂਰਨ ਗੁਰੂ ਦੇ ਪਾਸ ਲਿਆਕੇ ਸਤਿ ਉਪਦੇਸ਼ ਦਿਵਾਉਣ ਦਾ ਪੁੰਨ ਇੰਨਾ ਹੁੰਦਾ ਹੈ ਕਿ ਜਿੰਨਾ ਕਿ ਕਰੋੜ ਗਾਂਵਾਂ-ਬੱਕਰੇ ਆਦਿ ਪ੍ਰਾਣੀਆਂ ਨੂੰ ਕਸਾਈ ਤੋਂ ਛੁੱਟਵਾਉਣ ਦਾ ਹੁੰਦਾ ਹੈ। ਕਿਉਂਕਿ ਇਹ ਅਬੋਧ ਮਾਨਵ ਸਰੀਰ ਧਾਰੀ ਪ੍ਰਾਣੀ ਗਲਤ ਗੁਰੂਆਂ ਦੁਆਰਾ ਦੱਸੀ ਗਈ ਸ਼ਾਸਤਰ ਵਿਰੁੱਧ ਸਾਧਨਾਂ ਨਾਲ ਕਾਲ ਦੇ ਜਾਲ ਵਿੱਚ ਫਸਿਆ ਰਹਿਕੇ ਨਾ ਜਾਣੇ ਕਿੰਨੇ ਦੁੱਖਦਾਈ ਚੌਰਾਸੀ ਲੱਖ ਯੂਨੀਆਂ ਦੇ ਕਸ਼ਟ ਨੂੰ ਝੱਲਦਾ ਰਹਿੰਦਾ ਹੈ। ਜਦ ਇਹ ਜੀਵਆਤਮਾ ਕਵਿਰਦੇਵ (ਕਬੀਰ ਸਾਹਿਬ) ਦੀ ਸ਼ਰਣ ਵਿੱਚ ਪੂਰੇ ਗੁਰੂ ਦੇ ਮਾਧਿਅਮ ਨਾਲ ਆ ਜਾਂਦੀ ਹੈ, ਨਾਮ ਨਾਲ ਜੁੜ ਜਾਂਦੀ ਹੈ ਤਾਂ ਫਿਰ ਇਸਦਾ ਜਨਮ ਤਥਾ ਮ੍ਰਿਤੂ ਦਾ ਕਸ਼ਟ ਸਦਾ ਦੇ ਲਈ ਸਮਾਪਤ ਹੋ ਜਾਂਦਾ ਹੈ ਅਤੇ ਸਤਲੋਕ ਵਿੱਚ ਵਾਸਤਵਿਕ ਪਰਮ ਸ਼ਾਂਤੀ ਨੂੰ ਪ੍ਰਾਪਤ ਕਰਦਾ ਹੈ।

ਹੁਣ ਪ੍ਰਸ਼ਨ ਆਉਂਦਾ ਹੈ ਕਿ ਅੱਜਕੱਲ ਦੇ ਗੁਰੂ ਜ਼ਿਆਦਾ ਤੋਂ ਜ਼ਿਆਦਾ ਸ਼ਿਸ਼ਯ ਬਣਾਕੇ ਆਪਣੀ ਯੋਗਤਾ ਦਾ ਪ੍ਰਮਾਣ ਦਿਖਾਉਂਦੇ ਹਨ ਅਰਥਾਤ ਹਰ ਕੋਈ ਚਾਰ ਕਥਾ ਸਿੱਖ ਲੈਂਦਾ ਹੈ ਅਤੇ ਕਹਿੰਦਾ ਕਿ ਮੈਂ ਵੀ ਨਾਮ ਦੇ ਦਿੰਦਾ ਹਾਂ ਅਤੇ ਭੋਲੀ ਆਤਮਾਵਾਂ ਨੂੰ ਕਾਲ ਦੇ ਜਾਲ ਵਿੱਚ ਪਾ ਦਿੰਦਾ ਹੈ। ਕਿਉਂਕਿ ਸ਼ਾਸਤਰਾਂ ਦੇ ਵਿਰੁੱਧ ਨਾਮ ਉਪਦੇਸ਼ ਦੇਣ ਵਾਲੇ ਅਤੇ ਜੱਪਣ ਵਾਲੇ ਸਭ ਨਿਸ਼ਚਿਤ ਹੀ ਨਰਕ ਦੇ ਅਧਿਕਾਰੀ ਹੋਣਗੇ ਤੇ ਉਨ੍ਹਾਂ ਨੂੰ ਨਰਕ ਵਿੱਚ ਉਲਟਾ ਲਟਕਾਇਆ ਜਾਵੇਗਾ। ਇਹ ਕਥਨ ਸ਼ਾਸਤਰ (ਗੀਤਾ,ਵੇਦ ਤੇ ਸਰਵ ਗ੍ਰੰਥ) ਹੀ ਦੱਸਦੇ ਹਨ। ਇਸ ਕਥਨ ਨੂੰ ਸਿੱਧ ਕਰਨ ਦੇ ਲਈ ਇੱਕ ਸੰਖੇਪਿਤ ਕਥਾ ਦੱਸਦਾ ਹਾਂ।

ਇਕ ਸਮੇਂ ਦੀ ਗੱਲ ਹੈ ਕਿ ਸਭ ਨੂੰ ਪਤਾ ਚੱਲਿਆ ਕਿ ਰਾਜਾ ਪਰੀਕਸ਼ਤ ਨੂੰ ਸੱਤਵੇਂ ਦਿਨ ਸੱਪ ਡੱਸੇਗਾ ਅਤੇ ਉਸਦੀ ਮ੍ਰਿਤੂ ਹੋਏਗੀ। ਇਸ ਗੱਲ ਦਾ ਪਤਾ ਲੱਗਣ ਉੱਤੇ ਸਭ ਨੇ ਸੋਚਿਆ ਕਿ ਸੱਤ ਦਿਨਾਂ ਤੱਕ ਰਾਜਾ ਪਰੀਕਸ਼ਤ ਨੂੰ ਭਾਗਵਤ ਦੀ ਕਥਾ ਸੁਣਾਈ ਜਾਵੇ ਤਾਂਕਿ ਇਸਦਾ ਇਥੋਂ ਮੋਹ ਹੱਟ ਜਾਵੇ ਅਤੇ ਪ੍ਰਭੂ ਦੇ ਚਿੰਤਨ ਵਿੱਚ ਲੱਗ ਜਾਵੇ ਕਿਉਂਕਿ ਮਰਦੇ ਸਮੇਂ ਜਿਸਦੀ ਜੈਸੀ ਭਾਵਨਾ ਹੁੰਦੀ ਹੈ ਉਹ ਉਸੇ ਨੂੰ ਪ੍ਰਾਪਤ ਹੁੰਦਾ ਹੈ। ਸਭ ਨੇ ਕਿਹਾ ਕਿ ਅਤਿ ਉੱਤਮ ਹੈ। ਲੇਕਿਨ ਹੁਣ ਕਥਾ ਕਰੇ ਕੌਣ ? ਇਸ ਪ੍ਰਸ਼ਨ ਉੱਤੇ ਪ੍ਰਸ਼ਨਵਾਚਕ ਚਿੰਨ੍ਹ ਲੱਗ ਜਾਂਦਾ ਹੈ। ਉਸ ਸਮੇਂ ਉੱਥੇ ਉਪਸਥਿਤ ਸਭ ਮਹਾਂਰਿਸ਼ੀਆਂ ਨੇ ਇੱਥੋਂ ਤੱਕ ਕਿ ਸ੍ਰੀਮਦ ਭਾਗਵਤ ਸੁਧਾਸਾਗਰ ਦੇ ਰਚਾਇਤਾ

ਮਹਾਂਰਿਸ਼ੀ ਵੇਦ ਵਿਆਸ ਜੀ ਨੇ ਵੀ ਆਪਣੇ ਆਪਨੂੰ ਵੀ ਕਥਾ ਸੁਣਉਣ ਦੇ ਯੋਗ ਨਹੀਂ ਸਮਝਿਆ। ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਸਾਡੇ ਅੰਦਰ ਇਹ ਸਮਰੱਥਤਾ ਨਹੀਂ ਹੈ। ਇਸਲਈ ਕਿਉਂਕਿ ਇੱਕ ਜੀਵ ਦੇ ਜੀਵਨ ਨੂੰ ਨਸ਼ਟ ਕਰਕੇ ਪਾਪ ਦੇ ਭਾਗੀਦਾਰ ਬਣੇਂ। ਕਿਉਂਕਿ ਸੱਤਵੇ ਂ ਦਿਨ ਪਰਿਣਾਮ ਆਉਣਾ ਸੀ। ਇਸਲਈ ਸੱਤ ਦਿਨ ਤੱਕ ਕਥਾ ਸੁਣਾਉਣ ਦੀ ਕਿਸੇ ਦੀ ਹਿੰਮਤ ਨਹੀਂ ਪਈ। ਕਿਉਂਕਿ ਸਭ ਨੂੰ ਆਪਣੀ ਔਕਾਤ ਦਾ ਪਤਾ ਹੈ। ਸਵਰਗ ਤੋਂ ਸੁੱਖਦੇਵ ਜੀ ਨੂੰ ਭਾਗਵਤ ਦੀ ਕਥਾ ਕਰਨ ਦੇ ਲਈ ਬੁਲਾਇਆ ਗਿਆ ਅਤੇ ਤਦ ਰਾਜਾ ਪਰੀਕਸ਼ਤ ਦਾ ਮੋਹ ਇੱਥੋਂ ਹਟਿਆ ਅਤੇ ਸਵਰਗ ਦੀ ਪ੍ਰਾਪਤੀ ਹੋਈ। ਸਵਰਗ ਵਿੱਚ ਸੁੱਖ ਭੋਗਣ ਦੇ ਬਾਅਦ ਵਾਪਿਸ ਨਰਕ ਵਿੱਚ ਅਤੇ ਫਿਰ ਲੱਖ ਚੌਰਾਸੀ ਵਿੱਚ ਚੱਕਰ ਕੱਟੇਗਾ। ਇਹ ਇੱਥੇ ਦਾ ਹਾਰਡ ਐਂਡ ਫ਼ਾਸਟ ਰੂਲ ਹੈ ਅਰਥਾਤ ਅਟੱਲ ਨਿਯਮ ਹੈ। ਇਹ ਉਪਲੱਭਧੀ ਵੀ ਤਿੰਨ ਲੋਕ ਦੇ ਪੂਰਣ ਗੁਰੂ ਬਿਨਾਂ ਪ੍ਰਾਪਤ ਨਹੀਂ ਹੋ ਸਕਦੀ।

ਠੀਕ ਇਸੇ ਤਰ੍ਹਾਂ ਜਦ ਕਿਸੇ ਸਥਾਨ ਤੇ ਪ੍ਰਧਾਨ ਮੰਤਰੀ ਆ ਰਿਹਾ ਹੋਵੇ ਤਾਂ ਉਨ੍ਹਾਂ ਦੇ ਆਉਣ ਤੋਂ ਪਹਿਲਾਂ ਦੋ-ਤਿੰਨ ਬਹੁਤ ਅੱਛੇ ਵਕਤਾ/ ਗਾਇਕ ਤੇ ਤਬਲੇ-ਬੈਂਜੂ ਵਜ਼ਾਉਣ ਵਾਲੇ ਹੁੰਦੇ ਹਨ ਜੋ ਬਹੁਤ ਸ਼ੁਰੀਲੀ ਅਤੇ ਅਕ੍ਰਸ਼ਿਕ ਆਵਾਜ਼ ਨਾਲ ਦਰਸ਼ਕਾਂ ਨੂੰ ਪ੍ਰਭਾਵਿਤ ਕਰਦੇ ਹਨ। ਲੇਕਿਨ ਉਹ ਜੋ ਕਹਿ ਰਹੇ ਨੇ ਉਨ੍ਹਾਂ ਵਿੱਚ ਇੱਕ ਗੱਲ ਭੀ ਕਰਨ ਵਿੱਚ ਕਾਵਿਲ ਨਹੀਂ ਹਨ। ਲੇਕਿਨ ਜਦੋਂ ਪ੍ਰਧਾਨ ਮੰਤਰੀ ਆਉਂਦਾ ਹੈ ਤਾਂ ਉਹ ਘੱਟ ਤੋਂ ਘੱਟ ਸ਼ਬਦਾਂ ਵਿੱਚ ਕਹਿੰਦਾ ਹੈ ਕਿ ਆਗਰੇ ਵਿੱਚ ਇੰਟ੍ਰਨੈਸ਼ਨਲ ਕਾਲਜ ਬਣਵਾ ਦੇਵੋ, ਚੰਡੀਗੜ੍ਹ ਵਿੱਚ ਇੰਟ੍ਰਨੈਸ਼ਨਲ ਯੂਨੀਵਰਸਿਟੀ ਬਣਵਾ ਦੇਵੋ ਆਦਿ-2। ਸਿਰਫ ਇੰਨਾ ਹੀ ਕਹਿਕੇ ਪੀ.ਐੱਮ. ਸਾਹਿਬ ਚਲੇ ਜਾਂਦੇ ਹਨ। ਉਨ੍ਹਾਂ ਦੇ ਕਹਿਣ ਨਾਲ ਅਗਲੇ ਦਿਨ ਹੀ ਉਹ ਕਾਰਜ ਪ੍ਰਾਰੰਭ ਹੋ ਜਾਂਦਾ ਹੈ ਕਿਉਂਕਿ ਉਨ੍ਹਾਂ ਦੇ ਵਚਨ ਵਿੱਚ ਸ਼ਕਤੀ ਹੈ ਅਤੇ ਇਹੀ ਗੱਲ ਆਪ ਉੱਤੇ ਮੇਰੇ ਜਿਹਾ ਆਮ ਵਿਆਕਤੀ ਕਹੇ ਤਾਂ ਸਾਡੀ ਵੱਡੀ ਮੂਰਖ਼ਤਾ ਹੋਵੇਗੀ ਕਿਉਂਕਿ ਸਾਡੇ ਵਚਨ ਵਿੱਚ ਇੰਨੀ ਸ਼ਕਤੀ ਨਹੀਂ ਹੈ। ਜਦਕਿ ਪ੍ਰਧਾਨਮੰਤ੍ਰੀ ਦੇ ਲਈ ਇਹ ਸਭ ਸਧਾਰਣ ਗੱਲ ਹੈ।

ਇਨ੍ਹਾਂ ਤੱਥਾਂ ਨੂੰ ਪ੍ਰਮਾਣਿਤ ਕਰਨ ਦੇ ਲਈ ਕੁਝ ਨਿਮਨਲਿਖਿਤ ਬਾਣੀਆਂ ਜ਼ਰੂਰ ਪੜ੍ਹੋ ਅਤੇ ਗਹਿਣ ਵਿਚਾਰ ਕਰੋ ਤਥਾ ਅਤਿ ਸ਼ੀਘਰ ਗੁਰੂ ਮੰਤਰ ਪ੍ਰਾਪਤ ਕਰੋ।

ਕਬੀਰ, ਪੰਡਿਤ ਔਰ ਮਸ਼ਾਲਚੀ, ਦੋਨ੍ਹੋਂ ਸੂਝੇ ਨਾਹੀਂ। ਔਰੋਂ ਨੇ ਕਰੇਂ ਚਾਂਦਨਾ, ਆਪ ਅੰਧੇਰੇ ਮਾਹੀਂ॥
ਕਬੀਰ, ਕਰਨੀ ਤਜ ਕਥਨੀ ਕਥੈਂ,ਅਗਿਆਨੀ ਦਿਨ ਰਾਤ। ਕੁਕਰ ਜਿਉਂ ਭੋਂਕਤ ਫਿਰੈਂ,ਸੁਨੀ ਸੁਨਾਈ ਬਾਤ॥
ਗਰੀਬ, ਬੀਜ਼ਕ ਕੀ ਬਾਤਾਂ ਕਹੈਂ, ਬੀਜ਼ਕ ਨਾਹੀਂ ਹਾਥ। ਪ੍ਰਿਥਵੀ ਡੌਬਨ ਉਤੱਰੇ, ਕਹਿ-ਕਹਿ ਮੀਠੀ ਬਾਤ॥
ਗਰੀਬ, ਬੀਜ਼ਕ ਕੀ ਬਾਤਾਂ ਕਹੈਂ, ਬੀਜ਼ਕ ਨਾਹੀਂ ਪਾਸ। ਔਂਰੋ ਕੋ ਪ੍ਰਮੋਧ ਹੀਂ, ਆਪਣ ਚਲੇ ਨਿਰਾਸ਼॥
ਗਰੀਬ, ਕਥਨੀਂ ਕੇ ਸ਼ੂਰੇ ਘਨੇ, ਕਥੈਂ ਅਟੰਬਰ ਗਿਆਨ। ਬਾਹਰ ਜਵਾਬ ਆਵੈ ਨਹੀਂ, ਲੀਦ ਕਰੈਂ ਮੈਦਾਨ॥

ਕਥਾ ਕਰਨਾ ਤੇ ਨਾਮ ਉਪਦੇਸ਼ ਦੇਣਾ ਕੋਈ ਬੱਚਿਆਂ ਦਾ ਖੇਲ੍ਹ ਨਹੀਂ ਹੈ ਕਿ ਲਈ ਕਾਖ ਵਿੱਚ ਪੋਥੀ ਚਲੋ ਮੈਂ ਵੀ ਕਥਾ ਕਰ ਦਿੰਦਾ ਹਾਂ, ਚਲੋ ਮੈਂ ਵੀ ਰਾਮਾਇਣ ਦਾ ਪਾਠ ਕਰ ਦਿੰਦਾ ਹਾਂ, ਗੀਤਾ ਜੀ ਦਾ ਪਾਠ ਕਰ ਦਿੰਦਾ ਹਾਂ, ਗ੍ਰੰਥ ਸਾਹਿਬ ਦਾ ਪਾਠ ਕਰ ਦਿੰਦਾ ਹਾਂ ਅਰਥਾਤ ਸਤਿਸੰਗ ਕਰ ਦਿੰਦਾ ਹਾਂ ਅਤੇ ਨਾਮ ਵੀ ਦੇ ਦਿੰਦਾ ਹਾਂ ਆਦਿ-2। ਪੂਰਣ ਸੰਤ ਨੂੰ ਹੀ ਕਥਾ ਕਰਨ ਤੇ ਉਪਦੇ ਸ਼ ਦੇਣ ਦਾ ਅਧਿਕਾਰ ਹੁੰਦਾ ਹੈ ਅਤੇ ਉਸ ਕਥਾ ਦਾ ਸ਼ਮਾਪਨ ਵੀ ਉਹੀ ਕਰ ਸਕਦਾ ਹੈ। ਕਿਉਂਕਿ ਪੂਰਣ ਸੰਤ ਦੇ ਸ਼ਬਦ ਵਿੱਚ ਸਕਤੀ ਹੁੰਦੀ ਹੈ। ਜਿਵੇਂ ਸ਼ੁਖਦੇਵ ਰਿਸ਼ੀ ਦੇ ਸਬਦ ਵਿੱਚ ਸੀ। ਜਿਵੇ ਂ ਕੋਈ ਸਤਿਸੰਗ ਕਰੇ ਅਤੇ ਮੰਨ ਲਵੋ ਉਸ ਵਿੱਚ ਅੰਬ ਦੀ ਮਹਿਮਾ ਦੱਸੇ ਕਿ ਅੰਬ ਬਹੁਤ ਮਿੱਠਾ ਹੁੰਦਾ ਹੈ, ਫ਼ਲਾਂ ਦਾ ਰਾਜਾ ਹੁੰਦਾ ਹੈ, ਉਸਦਾ ਰੰਗ ਪੀਲਾ ਹੁੰਦਾ ਹੈ ਆਦਿ-2 ਅਤੇ ਜੇ ਕੋਈ ਆ ਕੇ ਕਹੇ ਕਿ ਲਿਆ ਭਾਈ ਅੰਬ ਦੇਉ। ਤਾਂ ਉਹ ਸਤਿਸੰਗ ਕਰਨ ਵਾਲਾ ਕਹੇ ਕਿ ਮੇਰੇ ਕੋਲ ਤਾਂ ਅੰਬ ਨਹੀਂ ਹੈ। ਫਿਰ ਲੈਣ ਵਾਲਾ ਕਹੇ ਕਿ ਕਿਥੋਂ ਮਿਲੇਗਾ ? ਉਸਨੂੰ ਜਵਾਬ ਮਿਲੇ ਕਿ ਪਤਾ ਨਹੀਂ। ਅੰਬ ਤਾਂ ਨਿਰਾਕਾਰ ਹੈ ਉਹ ਦਿਖਾਈ ਥੋੜ੍ਹਾ ਦਿੰਦਾ ਹੈ। ਫਿਰ ਲੈਣ ਵਾਲਾ ਕਹੇਗਾ ਕਿ ਅਰੇ ਨਾਦਾਨ ! ਜਦ ਤੇਰੇ ਕੋਲ ਅੰਬ ਹੈ ਹੀਂ ਨਹੀਂ ਅਤੇ ਨਾ ਹੀ ਤੈਨੂੰ ਇਹ ਪਤਾ ਕਿ ਅੰਬ ਕਿੱਥੋਂ

ਮਿਲੇਗਾ, ਨਾਲ ਹੀ ਕਹਿ ਰਿਹਾ ਹੈ ਕਿ ਉਹ ਨਿਰਾਕਾਰ ਹੈ ਤਾਂ ਬੇਅਰਥ ਵਿੱਚ ਸ਼ੋਰ ਕਿਉਂ ਮਚਾਉਂਦਾ ਫਿਰਦਾ ਹੈਂ ? ਕਹਿਣ ਦਾ ਮਤਲਬ ਇਹ ਹੈ ਕਿ ਤੱਤਵਗਿਆਨ ਰਹਿਤ ਤੇ ਬਿਨਾਂ ਅਧਿਕਾਰੀ ਕਥਾ ਕਰਨ ਵਾਲੇ ਤੇ ਉਸਦੇ ਮੁੱਖ ਤੋਂ ਸੁਣਨ ਵਾਲੇ ਸਾਰੇ ਨਰਕ ਦੇ ਅਧਿਕਾਰੀ ਹੁੰਦੇ ਹਨ।

ਜੇ ਕੋਈ ਵਿਅਕਤੀ ਆਪਣੇ ਆਪ ਹੀ ਗੁਰੂ ਬਣਕੇ ਸ਼ਿਸ਼ ਬਣਾ ਲੈਂਦਾ ਹੈ ਤਾਂ ਸਮਝੋ ਆਪਣੇ ਸਿਰ ਉੱਤੇ ਭਾਰ ਚੜ੍ਹਾ ਲੈਂਦਾ ਹੈ। ਕਿਉਂਕਿ ਪ੍ਰਮੇਸ਼ਵਰ ਦਾ ਨਿਯਮ ਹੈ ਕਿ ਜਦ ਤੱਕ ਸ਼ਿਸ਼ ਪਾਰ ਨਹੀਂ ਹੋਏਗਾ ਤਦ ਤੱਕ ਗੁਰੂ ਨੂੰ ਵਾਰ-2 ਜਨਮ ਲੈਂਦੇ ਰਹਿਣਾ ਪੈਂਦਾ ਹੈ। ਪੂਰਨ ਗੁਰੂ ਅਧੂਰੇ ਸ਼ਿਸ਼ਾਂ ਤੋਂ ਛੁੱਟਕਾਰਾ ਪਾਉਣ ਲਈ ਐਸੀ ਲੀਲ੍ਹਾ ਕਰਿਆ ਕਰਦੇ ਹਨ ਜਿਸ ਤੋਂ ਅਗਿਆਨੀ ਸ਼ਿਸ਼ਾਂ ਨੂੰ ਗੁਰੂ ਦੇ ਪ੍ਰਤਿ ਨਫ਼ਰਤ ਹੋ ਜਾਂਦੀ ਹੈ। ਜਿਵੇਂ ਕਬੀਰ ਸਾਹਿਬ ਜਦੋਂ ਕਾਸ਼ੀ ਵਿੱਚ ਪ੍ਰਗਟ ਹੋਏ ਸੀ। ਉਸ ਸਮੇਂ ਕਬੀਰ ਸਾਹਿਬ ਦੇ ਚੌਂਹਟ ਲੱਖ ਸ਼ਿਸ਼ ਬਣ ਗਏ ਸਨ। ਉਨ੍ਹਾਂ ਦੀ ਪ੍ਰੀਖਿਆ ਲੈਣ ਲਈ ਕਬੀਰ ਸਾਹਿਬ ਨੇ ਕਾਸ਼ੀ ਸ਼ਹਿਰ ਦੀ ਇੱਕ ਮਸ਼ਹੂਰ ਵੇਸ਼ਵਾ ਨੂੰ ਸਤਸੰਗ ਸਮਝਾਉਣ ਦੇ ਲਈ ਉਸਦੇ ਘਰ ਜਾਣਾ ਸ਼ੁਰੂ ਕਰ ਦਿੱਤਾ। ਜਿਸਨੂੰ ਦੇਖ ਤੇ ਸੁਣਕੇ ਚੇਲਿਆਂ ਦੇ ਦਿਲ ਵਿੱਚ ਗੁਰੂ ਪ੍ਰਤੀ ਘ੍ਰਿਣਾ ਪੈਦਾ ਹੋ ਗਈ ਅਤੇ ਸਭ ਦਾ ਆਪਣੇ ਗੁਰੂ ਦੇ ਪ੍ਰਤੀ ਵਿਸ਼ਵਾਸ਼ ਟੁੱਟ ਗਿਆ। ਕੇਵਲ ਦੋ ਨੂੰ ਛੱਡਕੇ ਸਭ ਸ਼ਿਸ਼ ਗੁਰੂ ਬੇਹੀਣ ਹੋ ਗਏ। ਸਤਿਗੁਰੂ ਗਰੀਬਦਾਸ ਜੀ ਮਹਾਰਾਜ ਜੀ ਦੀ ਬਾਣੀ ਵਿੱਚ ਪ੍ਰਮਾਣ ਹੈ:-

ਗਰੀਬ, ਚੰਡਾਲੀ ਕੇ ਚੌਂਕ ਮੇਂ, ਸਤਿਗੁਰੂ ਬੈਠੇ ਜਾਏ। ਚੌਂਸਠ ਲਾਖ ਗਾਰਤ ਗਏ, ਦੋ ਰਹੇ ਸਤਿਗੁਰੂ ਪਾਏ॥
ਭੜਵਾ ਭੜਵਾ ਸਭ ਕਹੈਂ, ਜਾਨਤ ਨਹੀਂ ਖੋਜ। ਦਾਸ ਗਰੀਬ ਕਬੀਰ ਕਰਮ ਸੇ, ਬਾਂਟਤ ਸਿਰ ਕਾ ਬੋਝ॥

ਅਸੀਂ ਆਪਨੂੰ ਇਹੀ ਪ੍ਰਾਥਨਾਂ ਕਰਨਾ ਚਾਹੁੰਦੇ ਹਨ ਕਿ ਸੋਚ ਵਿਚਾਰ ਕੇ ਸੌਦਾ ਕਰੋ। ਸਾਮ ਵੇਦ ਦੇ ਸਲੋਕ ਨੰ:822 ਵਿੱਚ ਦੱਸਿਆ ਹੈ ਕਿ ਜੀਵ ਦੀ ਮੁਕਤੀ ਤਿੰਨ ਨਾਂਵਾਂ ਨਾਲ ਹੋਵੇਗੀ। ਪ੍ਰਥਮ ਓਮ, ਦੂਸਰਾ ਸਤਿਨਾਮ (ਤੱਤ), ਅਤੇ ਤੀਸਰਾ ਸਾਰਨਾਮ (ਸਤਿ)। ਇਹ ਗੀਤਾ ਜੀ ਵੀ ਪ੍ਰਮਾਣ ਦਿੰਦੀ ਹੈ ਕਿ-ਓਮ-ਤੱਤ-ਸਤਿ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵੀ ਏਸੇ ਸਤਿਨਾਮ ਜੱਪਣ ਦਾ ਇਸ਼ਾਰਾ ਕਰ ਰਿਹਾ ਹੈ। ਸਤਿਨਾਮ-ਸਤਿਨਾਮ ਕੋਈ ਜੱਪਣ ਤਾਂ ਜਾਪ ਨਹੀਂ ਹੈ। ਇਹ ਤਾਂ ਉਸ ਨਾਮ ਦੀ ਤਰਫ਼ ਇਸ਼ਾਰਾ ਕਰ ਰਿਹਾ ਹੈ ਜੋ ਇੱਕ ਸੱਚਾ ਨਾਮ ਹੈ। ਇਸੇ ਤਰ੍ਹਾਂ ਇਹ ਸਾਰਨਾਮ ਵੀ। ਇੱਕਲਾ ਓਮ ਮੰਤਰ ਕਿਸੇ ਕੰਮ ਦਾ ਨਹੀਂ ਹੈ। ਇਹ ਤਿੰਨੋਂ ਨਾਮ ਤੇ ਨਾਮ ਦੇਣ ਦੀ ਆਗਿਆ ਮੈਨੂੰ ਮੇਰੇ ਗੁਰੂ ਦੇਵ ਸਵਾਮੀ ਰਾਮਦੇਵਾਨੰਦ ਜੀ ਮਹਾਰਾਜ ਦੁਆਰਾ ਬਖ਼ਸ਼ਿਸ਼ ਹੈ ਜੋ ਕਬੀਰ ਸਾਹਿਬ ਤੋਂ ਪੀੜ੍ਹੀ ਦਰ ਪੀੜ੍ਹੀ ਚਲਦੀ ਆ ਰਹੀ ਹੈ। ਪਹਿਲਾਂ ਆਪ ਸਤਿਸੰਗ ਸੁਣੋ, ਸੇਵਾ ਕਰੋ ਜਿਸ ਤੋਂ ਆਪਦਾ ਭਗਤੀ ਰੂਪੀ ਖੇਤ ਸੰਵਰ ਜਾਵੇਗਾ।

ਕਬੀਰ, ਮਾਨੁਸ਼ ਜਨਮ ਪਾਏ ਕੇ, ਨਹੀਂ ਰਟਤ ਹਰਿ ਨਾਮ। ਜੈਸੇ ਕੂਆ ਜਲ ਬਿਨਾਂ, ਖੁਦ੍ਵਾਇਆ ਕਿਸ ਕਾਮ॥
ਕਬੀਰ, ਏਕ ਹਰਿ ਕੇ ਨਾਮ ਬਿਨਾਂ, ਯੇ ਰਾਜਾ ਰਿਸ਼ਬ ਹੋਏ। ਮਾਟੀ ਢੋਵੇ ਕੁੰਮਹਾਰ ਕੀ, ਘਾਸ ਨਾ ਡਾਲੇ ਕੋਈ॥

ਇਸਤੋਂ ਬਾਅਦ ਆਪਨੂੰ ਸੰਵਾਰੇ ਹੋਏ ਖੇਤ ਵਿੱਚ ਬੀਜ਼ ਬੀਜ਼ਣਾ ਪਵੇਗਾ। ਸ਼ਾਸਤਰਾਂ (ਕਬੀਰ ਸਾਹਿਬ ਦੀ ਬਾਣੀ, ਵੇਦ, ਗੀਤਾ, ਪੁਰਾਣ, ਕੁਰਾਣ, ਧਰਮਦਾਸ ਸਾਹਿਬ ਆਦਿ ਸੰਤਾਂ ਦੀ ਬਾਣੀ) ਦੇ ਅਧਿਐਨ ਤੋਂ ਮੁਕਤੀ ਨਹੀਂ ਹੋਏਗੀ। ਇਨ੍ਹਾਂ ਸਭ ਸ਼ਾਸਤਰਾਂ ਦਾ ਇੱਕ ਹੀ ਸਾਰ (ਨਿਚੋੜ) ਹੈ ਕਿ ਪੂਰਣ ਮੁਕਤੀ ਲਈ ਪੂਰਨ ਪ੍ਰਮਾਤਮਾ ਕਬੀਰ ਸਾਹਿਬ ਦੇ ਪ੍ਰਤਿਨਿਧਿ ਸੰਤ (ਜਿਸਨੂੰ ਉਨ੍ਹਾਂ ਦੇ ਗੁਰੂ ਦੁਆਰਾ ਨਾਮ ਦੇਣ ਦੀ ਆਗਿਆ ਹੋਵੇ) ਤੋਂ ਨਾਮ ਉਪਦੇਸ਼ ਲੈਕੇ ਆਤਮ ਕਲਿਆਣ ਕਰਾਉਣਾ ਚਾਹੀਦਾ। ਜੇ ਨਾਮ ਨਾ ਲਿਆ ਤਾਂ:-

ਨਾਮ ਬਿਨਾ ਸੂਨਾ ਨਗਰ, ਪੜਿਆ ਸ਼ਕਲ ਮੇਂ ਸ਼ੋਰ।
ਲੂਟ ਨਾ ਲੂਟੀ ਬੰਦਗੀ, ਹੋ ਗਿਆ ਹੰਸਾ ਭੌਰ॥
ਅਦਲੀ ਆਰਤੀ ਅਦਲ ਅਜੂਨੀ, ਨਾਮ ਬਿਨਾਂ ਹੈ ਕਾਯਾ ਸੂੰਨੀ।
ਝੂਠੀ ਕਾਯਾ ਖਾਲ ਲੁਹਾਰਾ, ਇੰਗਲਾ ਪਿੰਗਲਾ ਸੁਸ਼ਮਨ ਦ੍ਵਾਰਾ।
ਕ੍ਰਿਤਘਣੀ ਭੂਲੇ ਨਰ ਲੋਈ, ਜਾ ਘਟ ਨਿਸ਼ਚੈ ਨਾਮ ਨਾ ਹੋਈ।

ਸੋ ਨਰ ਕੀਟ ਪਤੰਗ ਭੁਜੰਗਾ, ਚੌਰਾਸੀ ਮੇਂ ਧਰ ਹੈ ਅੰਗਾ।

**ਜੇ ਬੀਜ਼ ਨਹੀਂ ਬੀਜ਼ਿਆ ਤਾਂ ਆਤਮਾਂ ਰੂਪੀ ਖੇਤ ਦੀ ਗੁਡਾਈ ਅਰਥਾਤ ਤਿਆਰੀ ਕਰਨਾ ਵਿਅਰਥ ਹੋਇਆ। ਕਹਿਣ ਦਾ ਭਾਵ ਇਹ ਹੈ ਕਿ ਇਸਤੋਂ ਆਪਨੂੰ ਗਿਆਨ ਹੋਗਾ ਜੋ ਕਿ ਜ਼ਰੂਰੀ ਹੈ। ਪ੍ਰੰਤੂ ਪੂਰਣ ਗੁਰੂ ਦੁਆਰਾ ਨਾਮ ਉਪਦੇਸ਼ ਲੈਣਾ ਅਰਥਾਤ ਬੀਜ਼ ਬੀਜ਼ਣਾ ਵੀ ਅਤਿ ਜ਼ਰੂਰੀ ਹੈ। ਨਾਮ ਵੀ ਉਹੀ ਜੱਪਣਾ ਹੋਗਾ ਜੋਕਿ ਗੁਰੂ ਨਾਨਕ ਸਾਹਿਬ ਨੇ ਜੱਪਿਆ, ਗਰੀਬਦਾਸ ਸਾਹਿਬ ਨੇ ਜੱਪਿਆ, ਧਰਮਦਾਸ ਸਾਹਿਬ ਆਦਿ ਸੰਤਾਂ ਨੇ ਜੱਪਿਆ। ਇਸਦੇ ਅਤਿਰਿਕਤ ਹੋਰ ਨਾਮਾਂ ਤੋਂ ਜੀਵ ਦੀ ਮੁਕਤੀ ਨਹੀਂ ਹੋਏਗੀ।**

**ਇਸਲਈ ਆਪ ਸਭਨੇ ਨਾਮ ਉਪਦੇਸ਼ ਲੈਕੇ ਆਪਣਾ ਭਗਤੀ ਰੂਪੀ ਧੰਨ ਜੌੜਨਾਂ ਆਰੰਭ ਕਰਨਾ ਚਾਹੀਦਾ ਅਤੇ ਹੋਰਾਂ ਨੂੰ ਵੀ ਦੱਸਣਾ ਚਾਹੀਦਾ ਹੈ। ਜਿੰਨਾ ਜਲਦੀ ਹੋ ਸਕੇ ਉਨਾਂ ਜਲਦੀ। ਕਿਉਂਕਿ ਨਾ ਜਾਣੇ ਕਦ ਅਤੇ ਕਿਸ ਸਮੇਂ ਇਸ ਸਰੀਰ ਦਾ ਪੂਰਾ ਹੋਣ ਦਾ ਸਮਾਂ ਆ ਜਾਵੇ। ਗੁਰੂ ਨਾਨਕ ਦੇਵ ਜੀ ਵੀ ਕਹਿੰਦੇ ਹਨ ਕਿ:-**

ਨਾ ਜਾਨੇ ਕਾਲ ਕੀ ਕਰ ਡਾਰੇ, ਕਿਸ ਵਿੱਧ ਢਲ ਜਾ ਪਾਸਾ ਵੇ।
ਜਿੰਨ੍ਹਾਂ ਦੇ ਸਿਰ ਤੈ ਮੌਤ ਖੁੜਗਦੀ, ਉਨ੍ਹਾਂ ਨੂੰ ਕਿਹੜਾ ਹਾਸਾ ਵੇ॥

**ਕਬੀਰ ਸਾਹਿਬ ਕਹਿੰਦੇ ਹਨ ਕਿ:-**

ਕਬੀਰ, ਸੁਵਾਂਸ-ਉਸਵਾਂਸ ਮੇਂ ਨਾਮ ਜਪੋ, ਵਿਅਰਥ ਸੁਵਾਂਸ ਮਤ ਖੋਏ।
ਨਾ ਜਾਨੇ ਇਸ ਸੁਵਾਂਸ ਕਾ, ਆਵਨ ਹੋ ਕੇ ਨਾ ਹੋਏ॥
ਸਤਿਗੁਰੂ ਸੋਈ ਜੋ ਸਾਰਨਾਮ ਦ੍ਰਿੜਾਵੈ, ਔਰ ਗੁਰੂ ਕੋਈ ਕਾਮ ਨਾ ਆਵੇ।
"ਸਾਰਨਾਮ ਬਿਨ ਪੁਰਸ਼ (ਭਗਵਾਨ) ਦ੍ਰੋਹੀ।"

**ਅਰਥਾਤ ਜੋ ਗੁਰੂ ਸਾਰਨਾਮ ਜਾਂ ਸਾਰਸ਼ਬਦ ਨਹੀਂ ਦਿੰਦਾ ਹੈ ਜਾਂ ਉਸਨੂੰ ਆਪਣੇ ਗੁਰੂ ਦੁਆਰਾ ਨਾਮ ਦੇਣ ਦਾ ਅਧਿਕਾਰ (ਆਗਿਆ) ਨਹੀਂ ਹੈ ਅਰਥਾਤ ਸ਼ਾਸਤਰਾਂ ਦੇ ਅਧਿਐਨ ਤੋਂ ਜੇ ਕੋਈ ਮਨਮੁੱਖੀ ਗੁਰੂ ਇਹ ਨਾਮ ਵੀ ਦਿੰਦਾ ਹੈ ਤਾਂ ਵੀ ਉਹ ਗੁਰੂ ਅਤੇ ਉਸਦੇ ਸ਼ਿਸ਼ਾਂ ਨੂੰ ਨਰਕ ਵਿੱਚ ਪਾਇਆ ਜਾਏਗਾ। ਉਹ ਗੁਰੂ ਭਗਵਾਨ ਦਾ ਦੁਸ਼ਮਣ ਹੈ, ਵਿਦ੍ਰੋਹੀ ਹੈ। ਉਸਨੂੰ ਭਗਵਾਨ ਦੇ ਦਰਬਾਰ ਵਿੱਚ ਉਲਟਾ ਲੱਟਕਾਇਆ ਜਾਵੇਗਾ।**

**ਹੁਣ ਭਗਤ ਸਮਾਜ ਵਿੱਚ ਨਕਲੀ ਗੁਰੂਆਂ (ਸੰਤਾਂ) ਦੁਆਰਾ ਇੱਕ ਗਲਤ ਧਾਰਣਾਂ ਫੈਲਾਅ ਰੱਖੀ ਹੈ ਕਿ ਇੱਕਵਾਰ ਗੁਰੂ ਧਾਰਣ ਕਰਨ ਤੋਂ ਪਿੱਛੋਂ ਦੂਜਾ ਗੁਰੂ ਨਹੀਂ ਬਦਲਣਾ ਚਾਹੀਦਾ। ਜ਼ਰਾ ਵਿਚਾਰ ਕਰਕੇ ਦੇਖੋ ਕਿ ਗੁਰੂ ਸਾਡੇ ਜਨਮ-ਮ੍ਰਿਤੂ ਰੂਪੀ ਰੋਗ ਕੱਟਣ ਵਾਲਾ ਵੈਦ ਹੁੰਦਾ ਹੈ। ਜੇ ਇੱਕ ਵੈਦ ਤੋਂ ਸਾਡਾ ਰੋਗ ਨਹੀਂ ਕੱਟਦਾ ਹੈ ਤਾਂ ਅਸੀਂ ਦੂਜੇ ਚੰਗੇ ਵੈਦ (ਡਾਕਟਰ) ਦੇ ਕੋਲ ਜਾਵਾਂਗੇ ਜਿਸ ਤੋਂ ਸਾਡਾ ਜਾਨਲੇਵਾ ਰੋਗ ਠੀਕ ਹੋ ਸਕੇ। ਜਿਵੇਂ ਧਰਮਦਾਸ ਸਾਹਿਬ ਜੀ ਦੇ ਪਹਿਲੇ ਗੁਰੂ ਸ੍ਰੀ ਰੂਪਦਾਸ ਜੀ ਸਨ। ਲੇਕਿਨ ਜਦ ਧਰਮਦਾਸ ਜੀ ਨੂੰ ਪਤਾ ਲੱਗਾ ਕਿ ਇਹ ਗੁਰੂ ਪੂਰਣ ਮੁਕਤੀਦਾਤਾ ਨਹੀਂ ਹੈ ਤਾਂ ਤੁਰੰਤ ਤਿਆਗਕੇ ਪੂਰਣ ਬ੍ਰਹਮ ਪ੍ਰਮੇਸ਼ਵਰ ਸਤਿਪੁਰਸ਼ ਕਬੀਰ ਸਾਹਿਬ ਨੂੰ ਆਪਣਾ ਗੁਰੂ ਬਣਾਇਆ ਤੇ ਪੂਰਨ ਮੋਖਸ਼ ਸਤਲੋਕ ਵਿੱਚ ਪ੍ਰਾਪਤ ਕੀਤਾ। ਠੀਕ ਇਸੇ ਤਰ੍ਹਾਂ ਅਧੂਰੇ ਗੁਰੂ ਨੂੰ ਤੁਰੰਤ ਤਿਆਗ ਦੇਣਾ ਚਾਹੀਦਾ ਹੈ।**

"ਝੂਠੇ ਗੁਰੂ ਕੇ ਪਕਸ਼ ਕੋ, ਤਜਤ ਨ ਕੀਜੇ ਵਾਰਿ"

## (ਗੁਰੂ ਤੇ ਨਾਮ ਮਹਿਮਾ ਦੀ ਬਾਣੀ)

ਗਰੀਬ, ਬਿਨ ਉਪਦੇਸ਼ ਅਚੰਭ ਹੈ, ਕਿਉਂ ਜੀਵਤ ਹੈਂ ਪ੍ਰਾਣ। ਬਿਨ ਭਗਤੀ ਕਹਾ ਠੌਰ ਹੈ,ਨਰ ਨਾਹਿੰ ਪਾਸ਼ਾਣ॥2॥
ਗਰੀਬ, ਇੱਕ ਹਰਿ ਨਾਮ ਬਿਨਾਂ,ਨਾਰੀ ਕੁੱਤੀਆ ਹੋਏ।ਗਲੀ-2 ਭੌਂਕਤ ਫਿਰੇ,ਟੂਕ ਨਾ ਡਾਲੇ ਕੋ॥3॥
ਗਰੀਬ, ਬੀਬੀ ਪੜਦੇ ਰਹੀਂ ਥੀ,ਡਿਉਡੀ ਲਗਤੀ ਬਾਰ। ਗਾਤ ਉਗਾੜੇ ਫਿਰਤੀ ਹੈ,ਬਨ ਕੁੱਤੀਆ ਬਾਜ਼ਾਰ॥4॥
ਗਰੀਬ,ਨਕਬੇਸਰ ਨਕ ਸੇਬਨੀ,ਪਹਰਤ ਹਾਰ ਹਮੇਲ।ਸੁੰਦਰੀ ਸੇ ਸੁਨਹੀ(ਕੁੱਤੀਆ)ਬਨੀ,ਸੁਨਿ ਸਾਹਿਬ ਕੇ ਖੇਲ॥5॥

ਕਬੀਰ, ਹਰਿ ਕੇ ਨਾਮ ਬਿਨਾਂ,ਰਾਜਾ ਰਿਸ਼ਭ ਹੋਏ। ਮਾਟੀ ਲਦੈ ਕੁੰਮ੍ਹਾਰ ਕੇ,ਘਾਸ ਨਾ ਡਾਲੇ ਕੋਏ॥6॥ ਕਬੀਰ, ਰਾਮ ਕ੍ਰਿਸਨ ਸੇ ਕੌਣ ਬੜਾ, ਉਨ੍ਹੇਂ ਭੀ ਗੁਰੂ ਕੀਨਹ।ਤੀਨ ਲੋਕ ਕੇ ਵੇ ਧਨੀ,ਗੁਰੂ ਆਗੇ ਆਧੀਨ॥7॥ ਕਬੀਰ, ਗ੍ਰਭ ਯੋਗੇਸਵਰ ਗੁਰੂ ਬਿਨਾ,ਲਾਗਾ ਹਰਿ ਕੀ ਸੇਵ। ਕਹਿ ਕਬੀਰ ਸਵਰਗ ਸੇ,ਫੇਰ ਦਿਆ ਸੁਖਦੇਵ ॥8॥ਕਬੀਰ, ਰਾਜਾ ਜਨਕ ਸੇ ਨਾਮ ਲੇ, ਕੀਨ੍ਹੀਂ ਹਰਿ ਕੀ ਸੇਵ (ਪੂਜਾ)। ਕਹੇ ਕਬੀਰ ਬੈਕੁੰਠ ਮੇਂ, ਉਲਟ ਮਿਲੇ ਸੁਖਦੇਵ॥9॥ਕਬੀਰ, ਸਤਿਗੁਰੂ ਕੇ ਉਪਦੇਸ ਕਾ, ਲਾਇਆ ਏਕ ਵਿਚਾਰ। ਜੇ ਸਤਿਗੁਰੂ ਮਿਲਤੇ ਨਹੀਂ, ਜਾਤਾ ਨਰਕ ਦਵਾਰ॥10॥ਕਬੀਰ, ਨਰਕ ਦਵਾਰ ਮੇਂ ਦੂਤ ਸਭ, ਕਰਤੇ ਖੀਂਚਾ ਤਾਨ। ਉਨਤੇ ਕਬਹੂੰ ਨਾ ਛੂਟਤਾ, ਫਿਰ ਫਿਰਤਾ ਚਾਰੋਂ ਖਾਨ॥11॥ਕਬੀਰ, ਚਾਰ ਖਾਨੀਂ ਮੇਂ ਭ੍ਰਮਤਾ, ਕਬਹੂੰ ਨਾ ਲਗਤਾ ਪਾਰ। ਸੋ ਫੇਰਾ ਸਬ ਮਿੱਟ ਗਿਆ, ਸਤਿਗੁਰੂ ਕੇ ਉਪਕਾਰ॥12॥ਕਬੀਰ, ਸਾਤ ਸਮੁੰਦਰ ਕੀ ਮਸੀ ਕਰੂੰ, ਲੇਖਨੀ ਕਰੂੰ ਬਨਿਰਾਏ। ਧਰਤੀ ਕਾ ਕਾਗਦ ਕਰੂੰ,ਗੁਰੂ ਗੁਣ ਲਿਖਾ ਨਾ ਜਾਏ॥13॥ਕਬੀਰ, ਗੁਰੂ ਬੜੇ ਗੋਬਿੰਦ ਸੇ, ਮਨ ਮੇਂ ਦੇਖ ਵਿਚਾਰ। ਹਰਿ ਸੁਮਰੇ ਸੋ ਰਹਿ ਗਏ, ਗੁਰੂ ਭਜੇ ਹੋਏ ਪਾਰ॥14॥ਕਬੀਰ, ਗੁਰੂ ਗੋਬਿੰਦ ਦੋਉ ਖੜੇ,ਕਾਕੇ ਲਾਗੂ ਪਾਏ। ਬਲਿਹਾਰੀ ਗੁਰੂ ਆਪਨੇ,ਜਿਨ ਗੋਬਿੰਦ ਦੀਏ ਮਿਲਾਏ॥ਕਬੀਰ, ਹਰਿ ਕੇ ਰੂਠਤਾ, ਗੁਰੂ ਕੀ ਸਰਨ ਮੇਂ ਜਾਏ। ਕਬੀਰ ਗੁਰੂ ਜੇ ਰੂਠਜਾ,ਹਰਿ ਨਹੀਂ ਹੋਤ ਸਹਾਏ॥

## "ਨਾਮ ਕਿਹੜੇ ਰਾਮ ਦਾ ਜੱਪਣਾ ਹੈ?"

**ਗੀਤਾ ਜੀ ਦੇ ਅਧਿਆਏ ਨੰ: 15 ਦਾ ਸਲੋਕ ਨੰ:16**

**ਦਵੌਂ ਇਮੌਂ, ਪੁਰਸ਼ੌਂ, ਲੋਕੇ, ਸ਼ਰਹ, ਚ, ਅਕਸ਼੍ਰਾਂ, ਏਵ, ਚ, ਸ਼੍ਰਹ, ਸ੍ਰਵਾਣਿ, ਭੂਤਾਨੀ, ਕੂਟਸੱਥਹ, ਅਕਸ਼੍ਰਹ, ਉਚਤੇ॥**

**ਅਨੁਵਾਦ: ਇਸ ਸੰਸਾਰ ਵਿੱਚ ਦੋ ਪ੍ਰਕਾਰ ਦੇ ਭਗਵਾਨ ਹਨ ਨਾਸ਼ਵਾਨ ਅਤੇ ਅਵਿਨਾਸੀ ਇਹ ਸੰਪੂਰਣ ਭੂਤਪ੍ਰਾਣੀਆਂ ਦੇ ਸਰੀਰ ਤਾਂ ਨਾਸ਼ਵਾਨ ਹਨ ਅਤੇ ਜੀਵ ਆਤਮਾਂ ਅਵਿਨਾਸ਼ੀ ਕਿਹਾ ਜਾਂਦਾ ਹੈ।**

**ਗੀਤਾ ਜੀ ਦੇ ਅਧਿਆਏ ਨੰ: 15 ਦੇ ਸਲੋਕ ਨੰ:17**

**ਉਤਮਹ, ਪੁਰਸ਼ਹ, ਤੂੰ, ਅਨੰਏ, ਪਰਮਾਤਮਾਂਇਤੀ, ਉਦਾਰਤੇਹ, ਯਹ, ਲੋਕਤਰਯਮ, ਆਵਿਯਸ਼ਯਹ, ਬਿਭਰਤਿ, ਅਵਯਯਹ, ਈਸ਼ਵਰਹ॥**

**ਅਨੁਵਾਦ: ਉਤਮ ਭਗਵਾਨ ਤਾਂ ਕੋਈ ਹੋਰ ਹੈ ਜੋ ਤਿੰਨਾਂ ਲੋਕਾਂ ਵਿੱਚ ਪ੍ਰਵੇਸ਼ ਕਰਕੇ ਸਭਦਾ ਧਾਰਣ-ਪੋਸਣ ਕਰਦਾ ਹੈ ਅਤੇ ਅਵਿਨਾਸੀ ਪ੍ਰਮੇਸ਼ਵਰ ਪ੍ਰਮਾਤਮਾਂ ਇਸ ਪ੍ਰਕਾਰ ਕਿਹਾ ਗਿਆ ਹੈ।**

ਕਬੀਰ, ਅਕਸ਼ਰ ਪੁਰਸ ਇਕ ਪੇੜ ਹੈ, ਨਿਰੰਜਨ ਵਾਕੀ ਡਾਰ।
ਤ੍ਰਿਦੇਵਾ (ਬ੍ਰਹਮਾਂ, ਵਿਸ਼ਨੂ, ਸ਼ਿਵ) ਸ਼ਾਖਾ ਭਏ, ਪਾਤ ਭਇਆ ਸੰਸਾਰ॥
ਕਬੀਰ, ਤੀਨ ਦੇਵਕੋ ਸਭ ਕੋਈ ਧਿਆਵੇ, ਚੌਥੇ ਦੇਵਕਾ ਮਰਮ ਨਾ ਪਾਵੇ।
ਚੌਥਾ ਛਾਡ ਪੰਚਮ ਧਿਆਵੈ, ਕਹੋ ਕਬੀਰ ਸੋ ਹਮਰੇ ਆਵੈ॥
ਕਬੀਰ, ਤੀਨ ਗੁਣਨ ਕੀ ਭਗਤੀ ਮੇਂ, ਭੂਲ ਪਰਯੋ ਸੰਸਾਰ।
ਕਹੇ ਕਬੀਰ ਨਿਜ ਨਾਮ ਬਿਨ, ਕੈਸੇ ਉਤਰੇਂ ਪਾਰ॥
ਕਬੀਰ, ਓਂਕਾਰ ਨਾਮ ਬ੍ਰਹਮ (ਕਾਲ) ਕਾ, ਯਹ ਕਰਤਾ ਮਤਿ ਜਾਨਿ।
ਸਾਚਾ ਸ਼ਬਦ ਕਬੀਰ ਕਾ, ਪਰਦਾ ਮਾਹਿੰ ਪਹਿਚਾਨਿ॥
ਕਬੀਰ, ਤੀਨ ਲੋਕ ਸਭ ਰਾਮ ਜਪਤ ਹੈਂ, ਜਾਨ ਮੁਕਤਿ ਕੋ ਧਾਮ।
ਰਾਮਚੰਦਰ ਵਸ਼ਿਸਟ ਗੁਰੂ ਕੀਆ, ਤਿਨ ਕਾਹਿ ਸੁਨਾਇਉ ਨਾਮ॥
ਕਬੀਰ, ਰਾਮ ਕ੍ਰਿਸ਼ਨ ਅਵਤਾਰ ਹੈਂ, ਇਨਕਾ ਨਾਹੀਂ ਸੰਸਾਰ।
ਜਿਨ ਸਾਹਿਬ ਸੰਸਾਰ ਕਿਆ, ਸੋ ਕਿਨਹੁ ਨਾ ਜਨਮਇਆ ਨਾਰਿ॥
ਕਬੀਰ, ਚਾਰ ਭੁਜਾਕੇ ਭਜਨਮੇ, ਭੂਲ ਪਰੇ ਸਭ ਸੰਤ।
ਕਬੀਰਾ ਸੁਮਰਿ ਤਾਸੂ ਕੋ, ਜਾਕੇ ਭੁਜਾ ਅਨੰਤ॥
ਕਬੀਰ, ਵਸ਼ਿਸ਼ਟ ਮੁਨੀ ਸੇ ਤਤਵੇਤਾ ਗਿਆਨੀ, ਸ਼ੋਧ ਕਰ ਲਗਨ ਧਰੈ।

ਸੀਤਾ ਹਰਣ ਮਰਣ ਦਸਰਥ ਕੋ, ਵਣ ਵਣ ਰਾਮ ਫਿਰੈ॥
ਕਬੀਰ, ਸਮੁੰਦਰ ਪਾਟਿ ਲੰਕਾ ਗਏ, ਸੀਤਾ ਕੋ ਭਰਤਾਰ।
ਤਾਹਿ ਅਗਸਤ ਮੁਨੀ ਪੀ ਗਿਉ, ਇਨਮੇਂ ਕੋ ਕਰਤਾਰ॥
ਕਬੀਰ, ਗੋਵਰਧਨ ਕਿਸ਼ਨ ਜੀ ਉਠਾਇਆ, ਦ੍ਰੋਣਾਗਿਰੀ ਹਨੂਮੰਤ।
ਸ਼ੇਸ਼ ਨਾਗ ਸਬ ਸ੍ਰਿਸ਼ਟੀ ਉਠਾਈ, ਇਨਮੇ ਕੋ ਭਗਵੰਤ॥
ਗਰੀਬ, ਦੁਰਵਾਸ਼ਾ ਕੋਪੇ ਤਹਾਂ,ਸਮਝ ਨਾ ਆਈ ਨੀਚ।
ਛੱਪਨ ਕੋਟਿ ਯਾਦਵ ਕਟੇ, ਮਚੀ ਰੁਧਰ ਕੀ ਕੀਚ॥
ਕਬੀਰ, ਕਾਟੇ ਬੰਧਨ ਵਿਪਤਿ ਮੇਂ, ਕਠਿਨ ਕੀਆ ਸੰਗ੍ਰਾਮ।
ਚੀਨਹੋਂ ਰੇ ਨਰ ਪ੍ਰਣਾਈਆਂ, ਗਰੁੜ ਬੜੋ ਕੀ ਰਾਮ॥
ਕਬੀਰ, ਕਹੇ ਕਬੀਰ ਚਿਤ ਚੇਤਹੂ, ਸਬਦ ਕਰੋ ਨਿਰੁਵਾਰ।
ਸ੍ਰੀ ਰਾਮ ਚੰਦਰ ਕੋ ਕਰਤਾ ਕਹਤ ਹੈਂ, ਭੂਲ ਪਰੋ ਸੰਸਾਰ॥
ਕਬੀਰ, ਜਿਨ ਰਾਮ ਕ੍ਰਿਸਨ ਨਿਰੰਜਨ ਕੀਆ, ਸੋ ਤੋ ਕਰਤਾ ਨਿਆਰ।
ਅੰਧਾ ਗਿਆਨ ਨਾ ਬੂਝਈ, ਕਹੇ ਕਬੀਰ ਬਿਚਾਰ॥
ਕਬੀਰ, ਤੀਨ ਗੁਣਨ (ਬ੍ਰਹਮਾ, ਵਿਸ਼ਣੂ, ਸ਼ਿਵ) ਕੀ ਭਗਤੀ ਮੇਂ, ਭੂਲ ਪੜਿਉ ਸੰਸਾਰ।
ਕਹੇ ਕਬੀਰ ਨਿਜ ਨਾਮ ਬਿਨਾਂ, ਕੈਸੇ ਉਤਰੋ ਪਾਰ॥

## ॥ਸ਼ਬਦ॥ (ਸੰਤ ਰਾਮਪਾਲ ਦਾਸ ਦੁਆਰਾ ਰਚਿਤ)

ਯੁੱਧ ਜੀਤ ਕਰ ਪਾਂਡਵ, ਖੁਸ਼ੀ ਹੁਏ ਅਪਾਰ। ਇੰਦਰਪ੍ਰਸਥ ਕਿ ਗੱਦੀ ਪਰ, ਯੁਧਿਸ਼ਟਰ ਕੀ ਸਰਕਾਰ।1। ਏਕ ਦਿਨ ਅਰਜੁਨ ਪੂਛਤਾ, ਸੁਨ ਕ੍ਰਿਸ਼ਨ ਭਗਵਾਨ। ਏਕਬਾਰ ਫਿਰ ਸੁਨਾ ਦੇਉ,ਵੋ ਨ੍ਰਿਮਲ ਗੀਤਾ ਗਿਆਨ॥2॥ ਘਮਾਸਾਨ ਯੁੱਧ ਕੇ ਕਾਰਣ, ਭੂਲ ਪੜੀ ਹੇ ਮੋਹੇ। ਜਿਉਂ ਕਾ ਤਿਉਂ ਕਹਿਨਾ ਭਗਵਨ,ਤਨਿਕ ਨਾ ਅੰਤਰ ਹੋਏ॥3॥ ਰਿਸ਼ੀਮੁਨੀ ਔਰ ਦੇਵਤਾ, ਸਭਕੋ ਰਹੇ ਤੁਮਖਾਏ। ਇਨਕੋ ਭੀ ਨਹੀਂ ਛੌੜਾ ਆਪਨੇ,ਰਹੇ ਤੁਮ੍ਹਾਰਾ ਹੀ ਗੁਣਗਾਯੇ ॥4॥ ਕ੍ਰਿਸ਼ਨ ਬੋਲੇ ਅਰਜੁਨ ਸੇ, ਯੇ ਗਲਤੀ ਕਿਉਂ ਕੀਂਨ੍ਹ। ਏਸੇ ਨਿਰਮਲ ਗਿਆਨ ਕੋ ਭੁੱਲ ਗਿਆ ਬੁੱਧੀਹੀਨ॥5॥ ਅਬ ਮੁਝੇ ਭੀ ਕੁਝ ਯਾਦ ਨਹੀਂ,ਭੂਲ ਪੜੀ ਨੀਦਾਨ। ਜਿਉਂ ਕਾ ਤਿਉਂ ਉਸ ਗੀਤਾ ਕਾ ਮੈਂ, ਨਹੀਂ ਕਰ ਸਕਤਾ ਗੁਣਗਾਨ॥6॥ ਸਵੈਂ ਸ੍ਰੀ ਕ੍ਰਿਸ਼ਨ ਕੋ ਯਾਦ ਨਹੀਂ ਔਰ ਅਰਜੁਨ ਕੋ ਧਮਕਾਏ। ਬੁੱਧੀ ਕਾਲਕੇ ਹਾਥ ਹੈ, ਚਾਹੇ ਤ੍ਰਿਲੋਕੀ ਨਾਥ ਕਹਲਾਵੇ॥7॥ ਗਿਆਨਹੀਨ ਪ੍ਰਚਾਰ ਕਾ, ਗਿਆਨ ਕਥੇਂ ਦਿਨ ਰਾਤ। ਜੋ ਸਰਵ ਕੋ ਖਾਨੇ ਵਾਲਾ, ਕਹੇਂ ਉਸੀ ਕੀ ਬਾਤ॥8॥ ਸਭ ਕਹੇਂ ਭਗਵਾਨ ਕ੍ਰਿਪਾਲੂ ਹੈ, ਕ੍ਰਿਪਾ ਕਰੇਂ ਦਿਆਲ। ਜਿਸਕੀ ਸਭ ਪੂਜਾ ਕਰੇਂ,ਵੇ ਸਵੈਂ ਕਹੈ ਮੈਂ ਕਾਲ॥9॥ ਮਾਰੈ ਖਾਵੈ ਸਭ ਕੋ, ਵਹ ਕੈਸਾ ਕ੍ਰਿਪਾਲ। ਕੁੱਤੇ ਗਧੇ ਸੂਰ ਬਨਾਵੈ ਹੈ, ਫਿਰ ਭੀ ਦੀਨ ਦਿਆਲ॥10॥ ਬਾਇਬਲ ਵੇਦ ਕੁਰਾਨ ਹੈ, ਜੈਸੇ ਚਾਂਦ ਪ੍ਰਕਾਸ਼। ਸੂਰਜ ਗਿਆਨ ਕਬੀਰ ਕਾ, ਕਰੈ ਤਿਮਰ ਕਾ ਨਾਸ਼॥11॥ ਰਾਮ ਪਾਲ ਸਾਚੀ ਕਹੈ, ਕਰੋ ਵਿਵੇਕ ਵਿਚਾਰ। ਸਤਿਨਾਮ ਵ ਸਾਰਨਾਮ, ਯਹੀ ਮੰਤਰ ਹੈ ਸਾਰ॥12॥ ਕਬੀਰ ਹਮਾਰਾ ਰਾਮ ਹੈ, ਵੋ ਹੈ ਦੀਨ ਦਿਆਲ। ਸੰਕਟ ਮੋਚਨ ਕਸ਼ਟ ਹਰਨ, ਗੁਣ ਗਾਵੇ ਰਾਮਪਾਲ॥13॥

## ॥ਸ਼ਬਦ॥ (ਸੰਤ ਰਾਮਪਾਲ ਦਾਸ ਦੁਆਰਾ ਰਚਿਤ)

ਬ੍ਰਹਮਾ ਵਿਸ਼ਣੂ ਸਿਵ, ਹੈਂ ਤੀਨ ਲੋਕ ਪ੍ਰਧਾਨ। ਅਸ਼ਟੰਗੀ ਇਨਕੀ ਮਾਤਾ ਹੇ, ਔਰ ਪਿਤਾ ਕਾਲ ਭਗਵਾਨ॥1॥ ਏਕ ਲਾਖਕੋ ਕਾਲ, ਨਿਤ ਖਾਵੇ ਸੀਨਾ ਤਾਨ। ਬ੍ਰਹਮਾ ਬਣਾਵੇ ਵਿਸ਼ਣੂ ਪਾਲੈ, ਸ਼ਿਵ ਕਰਦੇ ਕਲਿਆਣ॥2॥ ਅਰਜੁਨ ਡਰਕੇ ਪੂਛਤਾ ਹੈ, ਯੇਹ ਕੌਣ ਰੂਪ ਭਗਵਾਨ। ਕਹੇ ਨਿਰੰਜਨ ਮੈਂ ਕਾਲ ਹੂੰ, ਸਬਕੋ ਆਇਆ ਖਾਣ ॥3॥ ਬ੍ਰਹਮ ਨਾਮ ਇਸੀ ਕਾ ਹੈ, ਵੇਦ ਕਰੇ ਗੁਣਗਾਨ। ਜਨਮ ਮਰਣ ਚੌਰਾਸੀ, ਯੇ ਇਸਕਾ ਸੰਵਿਧਾਨ॥4॥ ਚਾਰ ਰਾਮ ਕੀ ਭਗਤੀ ਮੇਂ, ਲਗ ਰਹਾ ਸੰਸਾਰ। ਪਾਚਵੇਂ ਰਾਮ ਕਾ ਗਿਆਨ ਨਹੀਂ, ਜੋ ਪਾਰ ਉਤਾਰਨਹਾਰ॥5॥ ਬ੍ਰਹਮਾਂ - ਵਿਸ਼ਣੂ-ਸ਼ਿਵ ਤੀਨੋਂ ਗੁਣ ਹੈਂ, ਦੂਸਰਾ ਪ੍ਰਕ੍ਰਿਤੀ ਕਾ ਜਾਲ। ਲਾਖ ਜੀਵ ਨਿੱਤ ਭੱਖਸ਼ਣ ਕਰੇ, ਰਾਮ ਤੀਸਰਾ ਕਾਲ॥6॥ ਅਕਸ਼ਰ ਪੁਰਸ਼ ਹੈ ਰਾਮ ਚੌਥਾ, ਜੈਸੇ ਚੰਦਰਮਾ ਜਾਨ। ਪਾਂਚਵਾਂ ਰਾਮ ਕਬੀਰ ਹੈ, ਜੈਸੇ ਉਦੈ ਹੁਆ

ਭਾਨ॥7॥ ਰਾਮਦੇਵਾਨੰਦ ਗੁਰੂ ਜੀ, ਕਰ ਗਏ ਨਜ਼ਰ ਨਿਹਾਲ। ਸਤਿਨਾਮ ਕਾ ਦਿਆ ਖਜ਼ਾਨਾ, ਬਰਤੈ ਰਾਮਪਾਲ॥

## ਨਾਮ ਲੈਣ ਵਾਲੇ ਵਿਅਕਤੀਆਂ ਲਈ ਜ਼ਰੂਰੀ ਜਾਣਕਾਰੀ

1. ਪੂਰਣ ਗੁਰੂ ਦੀ ਪਹਿਚਾਣ:- ਅੱਜ ਕਲਯੁੱਗ ਵਿੱਚ ਭਗਤ ਸਮਾਜ ਦੇ ਸਾਹਮਣੇ ਪੂਰਣ ਗੁਰੂ ਦੀ ਪਹਿਚਾਣ ਕਰਨਾ ਸਭ ਤੋਂ ਮੁਸਕਿਲ ਪ੍ਰਸ਼ਨ ਬਣਿਆ ਹੋਇਆ ਹੈ। ਲੇਕਿਨ ਇਸਦਾ ਬਹੁਤ ਹੀ ਲਘੂ ਅਤੇ ਸਧਾਰਣ ਜਿਹਾ ਉੱਤਰ ਹੈ ਕਿ ਜੋ ਗੁਰੂ ਸ਼ਾਸਤਰਾਂ ਦੇ ਅਨੁਸਾਰ ਭਗਤੀ ਕਰਦਾ ਹੈ ਅਤੇ ਆਪਣੇ ਚੇਲਿਆ ਅਰਥਾਤ ਸ਼ਿਸ਼ਾਂ ਤੋਂ ਕਰਵਾਉਂਦਾ ਹੈ ਉਹ ਹੀ ਪੂਰਣ ਸੰਤ ਹੈ। ਕਿਉਂਕਿ ਭਗਤੀ ਮਾਰਗ ਦਾ ਸੰਵਿਧਾਨ ਧਾਰਮਿਕ ਸ਼ਾਸਤਰ ਜਿਵੇਂ- ਕਬੀਰ ਸਾਹਿਬ ਦੀ ਬਾਣੀ, ਨਾਨਕ ਸਾਹਿਬ ਜੀ ਦੀ ਬਾਣੀ, ਸੰਤ ਗਰੀਬਦਾਸ ਜੀ ਮਹਾਰਾਜ ਜੀ ਦੀ ਬਾਣੀ, ਸੰਤ ਧਰਮਦਾਸ ਜੀ ਸਾਹਿਬ ਦੀ ਬਾਣੀ, ਵੇਦ, ਗੀਤਾ, ਪੁਰਾਣ, ਕੁਰਾਨ, ਪਵਿੱਤਰ ਬਾਇਬਲ ਆਦਿ ਹਨ। ਜੋ ਵੀ ਸੰਤ ਸ਼ਾਸਤਰਾਂ ਦੇ ਅਨੁਸਾਰ ਭਗਤੀ ਸਾਧਨਾਂ ਦੱਸਦਾ ਹੈ ਅਤੇ ਭਗਤ ਸਮਾਜ ਨੂੰ ਮਾਰਗ ਦਰਸ਼ਨ ਕਰਦਾ ਹੈ ਤਾਂ ਉਹ ਪੂਰਨ ਸੰਤ ਹੈ ਨਹੀਂ ਤਾਂ ਉਹ ਭਗਤ ਸਮਾਜ ਦਾ ਘੋਰ ਦੁਸ਼ਮਣ ਹੈ ਜੋ ਸ਼ਾਸਤਰਾਂ ਦੇ ਵਿਰੁੱਧ ਸਾਧਨਾਂ ਕਰਵਾ ਰਿਹਾ ਹੈ। ਇਸ ਅਨਮੋਲ ਮਾਨਵ ਜਨਮ ਨਾਲ ਖਿਲਵਾੜ ਕਰ ਰਿਹਾ ਹੈ। ਐਸੇ ਗੁਰੂ ਜਾਂ ਸੰਤ ਨੂੰ ਭਗਵਾਨ ਦੇ ਦਰਬਾਰ ਵਿੱਚ ਘੋਰ ਨਰਕ ਵਿੱਚ ਉਲਟਾ ਲਟਕਾਇਆ ਜਾਏ ਗਾ।

ਉਦਹਾਰਣ ਲਈ ਜਿਵੇਂ ਕੋਈ ਅਧਿਆਪਕ ਸਿਲੇਬਸ (ਪਾਠਕ੍ਰਮ) ਤੋਂ ਬਾਹਰ ਦੀ ਸਿੱਖਿਆ ਦਿੰਦਾ ਹੈ ਤਾਂ ਉਹ ਉਨ੍ਹਾਂ ਵਿੱਦਿਆਰਥੀਆਂ ਦਾ ਦੁਸ਼ਮਣ ਹੈ।

ਗੀਤਾ ਅਧਿ:ਨੰ. 7 ਦੇ ਸਲੋਕ ਨੰ. 15

ਨ, ਮਾਮ, ਦੁਸ਼ਕ੍ਰਿਤਨਹ, ਮੂੜਾ, ਪ੍ਰਪਯੰਤੇ, ਨਰਾਧਮਾਂਹ, ਮਾਯਯਾ, ਅਪਹਿਤ ਗਿਆਨਾਹ, ਆਸੁਰਮ ਭਾਵਮ, ਆਇਸ਼੍ਰਤਾਹ॥

ਅਨੁਵਾਦ: ਮਾਇਆ ਦੇ ਦੁਆਰਾ ਜਿਨ੍ਹਾਂ ਦਾ ਗਿਆਨ ਹਰਿਆ ਜਾ ਚੁੱਕਾ ਹੈ ਅਜਿਹੇ ਅਸ਼ੁਰ ਸੁਭਾਅ ਨੂੰ ਧਾਰਣ ਕਰੇ ਹੇਏ ਮਨੁੱਖ ਨੀਚ ਦੂਸ਼ਿਤਕਰਮ ਕਰਨ ਵਾਲੇ ਮੂਰਖ ਮੈਨੂੰ ਨਹੀਂ ਭਜਦੇ ਅਰਥਾਤ ਉਹ ਤਿੰਨਾਂ ਗੁਣਾਂ (ਰਜਗੁਣ-ਬ੍ਰਹਮਾ, ਸਤਗੁਣ-ਵਿਸ਼ਨੂ, ਤਮਗੁਣ-ਸ਼ਿਵ) ਦੀ ਸਾਧਨਾ ਕਰਦੇ ਰਹਿੰਦੇ ਹਨ।

ਯਜੁਰਵੇਦ ਅਧਿ: ਨੰ. 40 ਸ਼ਲੋਕ ਨੰ.10 (ਸੰਤ ਰਾਮਪਾਲ ਜੀ ਦੁਆਰਾ ਰਚਿਤ):

ਅੰਨਯਦੇਵਾਹੁਹ ਸੰਭਵਾਦੰਨਿਯਹੁਰਸੰਭਵਾਤ, ਇਤੀ ਸ਼ੁਰਸ਼ੁਮ, ਧੀਰਾਣਾਂ ਯੇ ਨਸਤਦਿਵਚਚਸ਼ਿਰੇ॥10॥

ਪੰਜਾਬੀ ਅਨੁਵਾਦ:- ਪ੍ਰਮਾਤਮਾ ਦੇ ਬਾਰੇ ਵਿੱਚ ਸਮਾਨ ਰੂਪ ਵਿੱਚ ਨਿਰਾਕਾਰ ਅਰਥਾਤ ਕਦੇ ਨਾ ਜਨਮਨੇ ਵਾਲਾ ਕਹਿੰਦੇ ਹਨ। ਦੂਸਰਾ ਆਕਾਰ ਵਿੱਚ ਅਰਥਾਤ ਜਨਮ ਲੈਕੇ ਅਵਤਾਰ ਰੂਪ ਵਿੱਚ ਆਉਣ ਵਾਲਾ ਕਹਿੰਦੇ ਹਨ। ਜੋ ਟਿਕਾਉ ਅਰਥਾਤ ਪੂਰਣ ਗਿਆਨੀ ਚੰਗੀ ਪ੍ਰਕਾਰ ਸੁਣਾਉਂਦੇ ਹਨ ਉਨ੍ਹਾਂ ਨੂੰ ਇਸ ਪ੍ਰਕਾਰ ਸਹੀ ਤੌਰ ਤੇ ਉਹੀ ਸਮਰੂਪ ਅਰਥਾਤ ਯਥਾਰਥ ਰੂਪ ਵਿੱਚ ਭਿੰਨ-ਭਿੰਨ ਰੂਪ ਤੋਂ ਪਤੱਖ ਗਿਆਨ ਕਰਵਾਉਂਦੇ ਹਨ।

ਗੀਤਾ ਅਧਿਆਏ ਨੰ. 4 ਦਾ ਸਲੋਕ ਨੰ 34:

ਤੱਤ, ਵਿਭਦਿ, ਪ੍ਰਣਿਪਾਤੇਨ, ਪਰਿਪ੍ਰੇਸ਼ਨੇਨ, ਸੇਵਯਾ,
ਉਪਦੇਕਸ਼ਯੰਤਿ, ਤੇ, ਗਿਆਨਮ, ਗਿਆਨਿਨਹ, ਤਤਵਦਰਸ਼ਿਨਹ॥

ਅਨੁਵਾਦ:- ਉਨ੍ਹਾਂ ਨੂੰ ਸਮਝ ਉਨ੍ਹਾਂ ਪੂਰਣ ਪ੍ਰਮਾਤਮਾਂ ਦੇ ਗਿਆਨ ਤੇ ਸਮਾਧਾਨ ਨੂੰ ਜਾਨਣ ਵਾਲੇ ਸੰਤਾਂ ਨੂੰ ਭਲੀਭਾਂਤੀ ਦੰਡਵਤ ਪ੍ਰਣਾਮ ਕਰਨ ਨਾਲ ਉਨ੍ਹਾਂ ਦੀ ਸੇਵਾ ਕਰਨ ਨਾਲ ਅਤੇ ਕਪਟ ਛੱਡਕੇ ਸਰਲਤਾਪੂਰਵਕ ਪ੍ਰਸਨ ਕਰਨ ਨਾਲ ਉਹ ਪ੍ਰਮਾਤਮ ਤੱਤਵ ਨੂੰ ਭਲੀਭਾਂਤੀ ਜਾਨਣ ਵਾਲੇ ਗਿਆਨੀ ਮਹਾਤਮਾਂ ਤੈਨੂੰ ਉਸ ਤੱਤਵਗਿਆਨ ਦਾ ਉਪਦੇਸ਼ ਕਰਣਗੇ।

2. ਨਸ਼ੀਲੀਆਂ ਵਸਤੂਆਂ ਦਾ ਸੇਵਨ ਨਿਸ਼ੇਧ :- ਹੁੱਕਾ, ਸ਼ਰਾਬ, ਬੀਅਰ, ਤੰਬਾਕੂ, ਬੀੜੀ,

ਸਿਗਰੇਟ, ਹੂਲਾਸ ਸੁੰਘਣਾ, ਗੂਟਕਾ, ਮਾਸ, ਅੰਡਾ, ਸੁਲਫ਼ਾ, ਅਫ਼ੀਮ, ਗਾਂਜ਼ਾਂ ਅਤੇ ਹੋਰ ਨਸ਼ੀਲੀਆਂ ਚੀਜਾਂ ਦਾ ਸੇਵਨ ਤਾਂ ਦੂਰ ਰਿਹਾ ਕਿਸੇ ਨੂੰ ਨਸ਼ੀਲੀਆਂ ਚੀਜ਼ਾਂ ਲਿਆਕੇ ਵੀ ਨਹੀਂ ਦੇਣੀ ਹੈ। ਬੰਦੀਛੌੜ ਗਰੀਬਦਾਸ ਜੀ ਮਹਾਰਾਜ ਇਨ੍ਹਾਂ ਸਭ ਨਸ਼ੀਲੀ ਵਸਤੂਆਂ ਨੂੰ ਬਹੁਤ ਬੁਰਾ ਦੱਸਦੇ ਹੋਏ ਆਪਣੀ ਬਾਣੀ ਵਿੱਚ ਕਹਿੰਦੇ ਹਨ ਕਿ:-

ਸੁਰਾਪਾਨ ਮੱਧ ਮਾਂਸਾਹਾਰੀ,ਗਮਨ ਕਰੈ ਭੋਗੇ ਪਰਨਾਰੀ। ਸੱਤਰ ਜਨਮ ਕਟਤ ਹੈਂ ਸ਼ੀਸ਼ੰ, ਸਾਕਸ਼ੀ ਸਾਹਿਬ ਹੈ ਜਗਦੀਸ਼॥
ਪਰ ਦ੍ਵਾਰਾ ਇਸਤਰੀ ਕਾ ਖੋਲੇ, ਸੱਤਰ ਜਨਮ ਅੰਧਾ ਹੋਵੇ ਡੋਲੇ। ਮਦਿਰਾ ਪੀਵੇ ਕੜਵਾ ਪਾਣੀ,ਸੱਤ੍ਰ ਜਨਮ ਸ੍ਵਾਨ ਕੇ ਜਾਨੀ॥
ਗਰੀਬ, ਹੁੱਕਾ ਹਰਦਮ ਪੀਵਤੇ, ਲਾਲ ਮਿਲਾਵੇ ਧੂਰ। ਇਸਮੇ ਸ਼ੰਸ਼ਯ ਹੈ ਨਹੀਂ, ਜਨਮ ਪਿਛਲੇ ਸੂਰ॥1॥
ਗਰੀਬ, ਸੌ ਨਾਰੀ ਜਾਰੀ ਕਰੇ, ਸੂਰਾ ਪਾਨ ਸੋ ਬਾਰ। ਏਕ ਚਿਲਮ ਹੁੱਕਾ ਭਰੇ, ਡੂਬੇ ਕਾਲੀ ਧਾਰ॥2॥
ਗਰੀਬ, ਸੂਰ ਗਊ ਕੋ ਖਾਤ ਹੇ, ਭਗਤੀ ਬਿਹੂਨੇਂ ਰਾਡ। ਭਾਂਗ ਤੰਬਾਕੂ ਖਾ ਗਏ, ਸੋ ਚਾਬਤ ਹੈਂ ਹਾਡ॥3॥
ਗਰੀਬ, ਭਾਂਗ ਤੰਬਾਕੂ ਪੀਵ ਹੀਂ, ਸੂਰਾ ਪਾਨ ਸੈ ਹੇਤ। ਗੋਸਤ ਮੱਟੀ ਖਾਏ ਕਰ, ਜੰਗਲੀ ਬਨੇਂ ਪ੍ਰੇਤ॥4॥
ਗਰੀਬ, ਪਾਨ ਤੰਬਾਕੂ ਚਾਬ ਹੀਂ, ਨਾਸ ਨਾਕ ਮੇਂ ਦੇਤ। ਸੋ ਤੋ ਇਰਾਨੇ ਗਏ, ਜਿਉਂ ਭੰਡਭੂਜੇ ਕਾ ਰੇਤ॥5॥
ਗਰੀਬ, ਭਾਂਗ ਤੰਬਾਕੂ ਪੀਵ ਹੀਂ, ਗੋਸਤ ਗਲਾ ਕਬਾਬ। ਮੋਰ ਮ੍ਰਿਗ ਕੂੰਭਖਤ ਹੈਂ, ਦੇਗੇਂ ਕਹਾਂ ਜਵਾਬ॥6॥

3. ਤੀਰਥ ਸਥਾਨਾਂ ਉੱਤੇ ਜਾਣ ਨਿਸ਼ੇਧ -: ਕਿਸੇ ਤਰ੍ਹਾਂ ਦਾ ਕੋਈ ਵਰਤ ਨਹੀ ਰੱਖਣਾ ਹੈ। ਕੋਈ ਤੀਰਥ ਯਾਤਰਾ ਨਹੀਂ ਕਰਨੀ, ਨਾ ਕੋਈ ਗੰਗਾ ਨਹਾਉਣਾ ਆਦਿ ਕਰਨਾ, ਨਾ ਕਿਸੀ ਹੋਰ ਧਾਰਮਿਕ ਸਥੱਲ ਉੱਤੇ ਇਸ਼ਨਾਨ ਤੇ ਦਰਸ਼ਨ ਲਈ ਜਾਣਾ ਹੈ। ਕਿਸੇ ਮੰਦਰ ਤੇ ਇਸ਼ਟ ਧਾਮ ਵਿੱਚ ਪੂਜਾ ਤੇ ਭਗਤੀ ਦੇ ਭਾਵ ਨਾਲ ਨਹੀਂ ਜਾਣਾ ਕਿ ਇਸ ਮੰਦਰ ਵਿੱਚ ਭਗਵਾਨ ਹੈ। ਭਗਵਾਨ ਕੋਈ ਪਸ਼ੂ ਤਾਂ ਹੈ ਨਹੀਂ ਕਿ ਉਸਨੂੰ ਪੂਜਾਰੀ ਜੀ ਨੇ ਮੰਦਰ ਵਿੱਚ ਬੰਨ੍ਹ ਰੱਖਿਆ ਹੈ। ਭਗਵਾਨ ਤਾਂ ਕਣ-ਕਣ ਵਿੱਚ ਵਿਆਪਕ ਹੈ। ਇਹ ਸਭ ਸਾਧਨਾਵਾਂ ਸ਼ਾਸਤਰਾਂ ਦੇ ਵਿਰੁੱਧ ਹਨ।

ਜਰਾ ਵਿਚਾਰ ਕਰਕੇ ਦੇਖੋ ਕੀ ਇਹ ਸਭ ਤੀਰਥ ਸਥੱਲ (ਜਿਵੇਂ ਜਗਨਨਾਥ ਦਾ ਮੰਦਿਰ, ਬਦਰੀਨਾਥ, ਹਰਿਦੁਆਰ, ਮੱਕਾ-ਮਦੀਨਾ, ਅਮਰਨਾਥ, ਵੈਸ਼ਣੋ ਦੇਵੀ, ਵ੍ਰਿੰਦਾਂਵਨ, ਮਥੁਰਾ, ਬਰਸਾਨਾ, ਅਯੋਧਿਆ ਰਾਮ ਮੰਦਿਰ, ਕਾਂਸ਼ੀ ਧਾਮ, ਛੂਡਾਨੀ ਧਾਮ ਆਦਿ), ਮੰਦਿਰ ਮਸਜਿਦ, ਗੁਰੂਦੁਆਰਾ, ਚਰਚ ਤੇ ਇਸ਼ਟ ਧਾਮ ਆਦਿ ਐਸੇ ਸਥੱਲ ਹਨ ਜਿੱਥੇ ਕੋਈ ਸੰਤ ਰਹਿੰਦੇ ਸਨ। ਉਹ ਉੱਥੇ ਆਪਣੀ ਭਗਤੀ ਸਾਧਨਾ ਕਰਕੇ ਆਪਣਾ ਭਗਤੀ ਰੂਪੀ ਧੰਨ ਜੋੜ ਕਰਕੇ ਸਰੀਰ ਛੱਡਕੇ ਆਪਣੇ ਇਸ਼ਟ ਦੇਵ ਦੇ ਲੋਕ ਚਲੇ ਗਏ। ਤਦ ਪਿੱਛੋਂ ਉਨ੍ਹਾਂ ਦੀ ਯਾਦਗਾਰ ਨੂੰ ਪ੍ਰਮਾਣਿਤ ਰੱਖਣ ਦੇ ਲਈ ਉੱਥੇ ਕਿਸੇ ਨੇ ਮੰਦਰ, ਕਿਸੀ ਨੇ ਮਸਜਿਦ, ਕਿਸੀ ਨੇ ਗੁਰੂਦੁਆਰਾ, ਕਿਸੀ ਨੇ ਚਰਚ ਜਾਂ ਕਿਸੇ ਨੇ ਧਰਮਸ਼ਾਲਾ ਆਦਿ ਬਣਵਾ ਦਿੱਤੀ। ਤਾਂਕਿ ਉਨ੍ਹਾਂ ਦੀ ਯਾਦ ਬਣੀ ਰਹੇ ਅਤੇ ਸਾਡੇ ਜਿਹੇ ਤੁਛ ਪ੍ਰਾਣੀਆਂ ਨੂੰ ਪ੍ਰਮਾਣ ਮਿਲਦਾ ਰਹੇ ਕਿ ਸਾਨੂੰ ਅਜਿਹੇ ਕਰਮ ਕਰਨੇ ਚਾਹੀਏ ਜਿਵੇਂ ਕਿ ਇਹ ਮਹਾਨ ਆਤਮਾਂਵਾਂ ਨੇ ਕੀਤੇ ਹਨ। ਇਹ ਸਭ ਧਾਰਮਿਕ ਸਥੱਲ ਸਾਨੂੰ ਸਭਨੂੰ ਇਹੀ ਸੰਦੇਸ਼ ਦਿੰਦੇ ਹਨ ਕਿ ਜਿਵੇਂ ਭਗਤੀ ਸਾਧਨਾਂ ਇਨ੍ਹਾਂ ਨਾਮੀ ਸੰਤਾਂ ਨੇ ਕੀਤੀ ਹੈ ਐਸੀ ਹੀ ਆਪ ਕਰੋ। ਇਸਦੇ ਲਈ ਆਪ ਇਸੀ ਤਰੀਕੇ ਸਾਧਨਾਂ ਕਰਨ ਵਾਲੇ ਤੇ ਦੱਸਣ ਵਾਲੇ ਸੰਤਾਂ ਨੂੰ ਤਲਾਸ਼ ਕਰੋ ਅਤੇ ਫਿਰ ਜੈਸਾ ਉਹ ਕਹਿਣ ਵੈਸਾ ਹੀ ਕਰੋ। ਲੇਕਿਨ ਬਾਅਦ ਵਿੱਚ ਉਨ੍ਹਾਂ ਸਥਾਨਾਂ ਦੀ ਹੀ ਪੂਜਾ ਆਰੰਭ ਹੋ ਗਈ ਜੋ ਕੀ ਬਿਲਕੁਲ ਵਿਅਰਥ ਹੈ ਅਤੇ ਸ਼ਾਸਤਰਾਂ ਦੇ ਵਿਰੁੱਧ ਹੈ।

ਇਹ ਸਾਰੇ ਸਥਾਨ ਤਾਂ ਇੱਕ ਐਸੇ ਸਥਾਨ ਦੀ ਤਰ੍ਹਾਂ ਹਨ ਜਿੱਥੇ ਕਿਸੇ ਹਲਵਾਈ ਨੇ ਭੱਠੀ ਬਣਾਕੇ ਜਲੇਬੀ, ਲੱਡੂ ਆਦਿ ਬਣਾਕੇ ਆਪ ਖਾਕੇ ਅਤੇ ਆਪਣੇ ਸਗੇ-ਸਾਥੀਆਂ ਨੂੰ ਖਿਲਾਕੇ ਚਲੇ ਗਏ। ਉਸਤੋਂ ਬਾਅਦ ਉਸ ਸਥਾਨ ਉੱਤੇ ਨਾ ਤਾਂ ਹਲਵਾਈ ਹੈ ਤੇ ਨਾ ਹੀ ਮਠਿਆਈ। ਫਿਰ ਤਾਂ ਉੱਥੇ ਕੇਵਲ ਭੱਠੀ ਹੀ ਹੈ। ਉਹ ਨਾ ਤਾਂ ਸਾਨੂੰ ਮਿਠਾਈ ਬਣਾਉਣਾ ਸਿਖਾ ਸਕਦੀ ਹੈ ਤਾਂ ਨਾ ਹੀ ਸਾਡਾ ਪੇਟ (ਉਦਰ) ਭਰ ਸਕਦੀ ਹੈ। ਹੁਣ ਕੋਈ ਕਹੇ ਕਿ ਆਉ ਭਾਈ! ਆਪਨੂੰ ਉਹ ਭੱਠੀ ਦਿਖਾਕੇ ਲਿਆਊਂਗਾ ਜਿੱਥੇ ਇੱਕ ਹਲਵਾਈ ਨੇ ਮਠਿਆਈ ਬਣਾਈ ਸੀ। ਚਲੋ ਚਲਦੇ ਹਾਂ। ਉੱਥੇ ਜਾਕੇ ਉਸ ਭੱਠੀ ਨੂੰ ਦੇਖ ਲਿਆ ਅਤੇ ਉਸਦੇ ਸੱਤ ਚੱਕਰ ਵੀ ਕੱਟ ਆਏ। ਕੀ ਆਪਨੂੰ ਮਠਿਆਈ ਮਿਲੀ? ਕੀ ਆਪਨੂੰ ਮਠਿਆਈ ਬਣਾਉਣ ਦੀ ਵਿਧੀ ਦੱਸਣ ਵਾਲਾ ਹਲਵਾਈ ਮਿਲਿਆ? ਇਸਦੇ

ਲਈ ਆਪਨੇ ਵੈਸਾ ਹੀ ਹਲਵਾਈ ਖੋਜਣਾ ਹੋਵੇਗਾ ਜੋ ਸਭ ਤੋਂ ਪਹਿਲਾਂ ਆਪਨੂੰ ਮਠਿਆਈ ਖਿਲਾਏ ਅਤੇ ਬਣਾਉਣ ਦੀ ਵਿਧੀ ਵੀ ਦੱਸੇ। ਫਿਰ ਜਿਵੇਂ ਉਹ ਕਹੇ ਕੇਵਲ ਉਹੀ ਕਰਨਾ ਹੋਰ ਕੁਝ ਨਹੀਂ।

ਠੀਕ ਇਸੇ ਤਰ੍ਹਾਂ ਤੀਰਥ ਸਥਾਨਾਂ ਦੀ ਪੂਜਾ ਨਾ ਕਰਕੇ ਵੈਸੇ ਹੀ ਸੰਤਾਂ ਦੀ ਤਲਾਸ਼ ਕਰੋ ਜੋ ਸ਼ਾਸਤਰਾਂ ਦੇ ਅਨੁਸਾਰ ਪੂਰਣ ਪ੍ਰਮਾਤਮਾਂ ਕਬੀਰ ਸਾਹਿਬ ਦੀ ਭਗਤੀ ਕਰਦੇ ਤੇ ਦੱਸਦੇ ਹੋਣ। ਫਿਰ ਜਿਵੇਂ ਉਹ ਕਹੇ ਕੇਵਲ ਉਹੀ ਕਰਨਾ, ਆਪਣੀ ਮਨ ਮਾਨੀ ਨਹੀਂ ਕਰਨੀ।

ਸਾਮਵੇਦ ਸੰਖਿਆ ਨੰ. 1400 ਉਤਾਰ੍ਚਿਕ ਅਧਿ. ਨੰ. 12 ਖੰਡ ਨੰ. 3 ਸਲੋਕ ਨੰ. 5 (ਸੰਤ ਰਾਮਪਾਲ ਜੀ ਦੁਆਰਾ ਭਾਸ਼ਾ-ਭਾਸ਼ਯ) :-

ਭਦਰਾ ਵਸਤਰਾ ਸਮੰਯਾਙਵਸਾਨੋ ਮਹਾਨ ਕਵਿਰਨਿਵਚਨਾਨਿ ਸ਼ੰਸਨ।
ਆ ਵਚਸਸਵ ਚਮਵੋਹ ਪੁਯਮਾਨੋ ਵਿਚਕਸ਼ਣੋ ਜਾਗ੍ਰਵਿਰਦੇਵਵੀਤੌ॥ 5॥

ਅਨੁਵਾਦ- ਚਤੁਰ ਵਿਅਕਤੀਆਂ ਨੇ ਆਪਣੇ ਵਚਨਾਂ ਦੁਆਰਾ ਪੂਰਣ ਪ੍ਰਮਾਤਮਾਂ (ਪੂਰਣ ਬ੍ਰਹਮ) ਦੀ ਪੂਜਾ ਦਾ ਸਤਿਮਾਰਗ ਦਰਸ਼ਨ ਨਾ ਕਰਕੇ ਅੰਮ੍ਰਿਤ ਦੇ ਸਥਾਨ ਉੱਤੇ ਆਮ ਉਪਾਸਨਾਂ (ਜਿਵੇਂ ਭੂਤ ਪੂਜਾ, ਪਿੱਤਰ ਪੂਜਾ, ਸ਼ਰਾਧ ਕੱਢਣਾ, ਤਿੰਨੋਂ ਗੁਣਾਂ ਦੀ ਪੂਜਾ (ਰਜਗੁਣ-ਬ੍ਰਹਮਾਂ, ਸਤਗੁਣ-ਵਿਸ਼ਣੂ, ਤਮਗੁਣ-ਸ਼ੰਕਰ) ਤਥਾ ਬ੍ਰਹਮ-ਕਾਲ ਦੀ ਪੂਜਾ ਮੰਦਰ-ਮਸਜਿਦ-ਗੁਰੂਦੁਆਰੇ -ਚਰਚਾਂ ਤੇ ਤੀਰਥ-ਵਰਤ ਤੱਕ ਦੀ ਉਪਾਸ਼ਨਾਂ) ਰੂਪੀ ਫੌੜੇ ਅਤੇ ਜਖ਼ਮ ਤੋਂ ਨਿਕਲੇ ਮਵਾਦ ਨੂੰ ਆਦਰ ਦੇ ਨਾਲ ਆਚਮਨ ਕਰਾ ਰਹੇ ਹੁੰਦੇ ਹਨ। ਉਸਨੂੰ ਪ੍ਰਮਸੁਖਦਾਇਕ ਪੂਰਣ ਬ੍ਰਹਮ ਕਬੀਰ ਸਾਹਿਬ ਸਹਿਸਰੀਰ ਸਾਧਾਰਣ ਭੇਸ਼ਭੂਸ਼ਾ ਵਿੱਚ ("ਵਸਤਰੇ ਦਾ ਅਰਥ ਹੈ ਭੇਸ਼ਭੂਸ਼ਾ-ਸੰਤ ਭਾਸ਼ਾ ਵਿੱਚ ਇਸਨੂੰ ਚੋਲਾ ਵੀ ਕਹਿੰਦੇ ਹਨ। ਜਿਵੇਂ ਕੋਈ ਸੰਤ ਸਰੀਰ ਤਿਆਗ ਜਾਂਦਾ ਹੈ ਤਾਂ ਕਹਿੰਦੇ ਹਨ ਕਿ ਮਹਾਤਮਾਂ ਤਾਂ ਚੋਲਾ ਛੱਡ ਗਏ।") ਸਤਲੋਕ ਵਾਲੇ ਸਰੀਰ ਦੇ ਸਮਾਨ ਦੂਸਰਾ ਤੇਜ਼ਪੁੰਜ ਦਾ ਸਰੀਰ ਧਾਰਣ ਕਰਕੇ ਆਮ ਵਿਅਕਤੀ ਦੀ ਤਰ੍ਹਾਂ ਜੀਵਨ ਜੀਅਕੇ ਕੁਝ ਦਿਨ ਸੰਸਾਰ ਵਿੱਚ ਰਹਿਕੇ ਆਪਣੀ ਸ਼ਬਦ-ਸਾਖ਼ੀਆਂ ਦੇ ਮਾਧਿਅਮ ਨਾਲ ਸਤਿਗਿਆਨ ਅਗਿਆਨ ਨੂੰ ਵਰਣਨ ਕਰਕੇ ਪੂਰਣ ਪ੍ਰਮਾਤਮਾ ਦੇ ਛਿਪੇ ਹੋਏ ਵਾਸਤਵਿਕ ਸਤਿਗਿਆਨ ਤਥਾ ਭਗਤੀ ਨੂੰ ਜਾਗਰਿਤ ਕਰਦੇ ਹਨ।

ਗੀਤਾ ਅਧਿਆਏ ਨੰ.16 ਦੇ ਸਲੋਕ ਨੰ.23:

ਯਹ, ਸ਼ਾਸਤ੍ਰਵਿਧਿਮ, ਉਤਸ੍ਰਜ, ਵ੍ਰਤੇਤ ਕਾਮਕਾਰਤਹ, ਨ ਸਹ,
ਸਿਧਿਦਮ, ਆਵਪਨੋਤੀ, ਨ, ਸੂਖਮ, ਨ ਪਰਾਮ, ਗਤਿਮ॥

ਅਨੁਵਾਦ-: ਜੋ ਪੁਰਸ਼ ਸ਼ਾਸਤਰ ਵਿਧੀ ਨੂੰ ਤਿਆਗਕੇ ਆਪਣੀ ਇੱਛਾ ਨਾਲ ਮਨਮਾਨਾ ਆਚਰਣ ਕਰਦਾ ਹੈ ਉਹ ਨਾ ਸਿੱਧੀ ਨੂੰ ਪ੍ਰਾਪਤ ਹੁੰਦਾ ਹੈ ਨਾ ਹੀ ਪਰਮਗਤੀ ਨੂੰ ਅਤੇ ਨਾ ਸੁੱਖ ਨੂੰ ਹੀ।

ਗੀਤਾ ਅਧਿਆਏ ਨੰ.6 ਦਾ ਸਲੋਕ ਨੰ.16:

ਨ, ਅਤਿ, ਅਸ਼੍ਨਤਹ, ਤੂ, ਯੋਗਹ, ਅਸਿਤ, ਨ, ਚ, ਏਕਾਂਤਮ,
ਅਨਸ਼੍ਨਤਹ, ਨ,ਚ, ਅਤਿਸਵਪਨਸੀਲਸਯ,ਜਾਗ੍ਰਤਹ, ਨ, ਏਵ, ਚ, ਅਰਜੁਨ॥

ਅਨੁਵਾਦ:- ਹੇ ਅਰਜੁਨ ! ਇਹ ਯੋਗ ਅਰਥਾਤ ਭਗਤੀ ਨਾਤਾਂ ਬਹੁਤ ਖਾਣ ਵਾਲੇ ਦਾ ਅਤੇ ਨਾ ਬਿਲਕੁਲ ਨਾ ਖਾਣ ਵਾਲੇ ਅਤੇ ਨਾ ਬਹੁਤ ਏਕਾਂਤ ਸਥਾਨ ਉੱਤੇ ਆਸ਼ਣ ਲਗਾਕੇ ਸਾਧਨਾ ਕਰਨ ਵਾਲੇ ਦਾ ਤਥਾ ਨਾ ਬਹੁਤ ਸੌਣ ਵਾਲੇ ਦੇ ਸੁਭਾਅ ਵਾਲੇ ਦਾ ਤੇ ਨਾ ਸਦਾ ਜਾਗਣ ਵਾਲੇ ਦਾ ਹੀ ਸਿੱਧ ਹੁੰਦਾ ਹੈ।

ਪੂਜੈਂ ਦੇਇ ਧਾਮ ਕੋ, ਸ਼ੀਸ਼ ਹਲਾਵੇ ਜੋ। ਗਰੀਬਦਾਸ ਸਾਚੀ ਕਹੈ, ਹਦ ਕਾਫਿਰ ਹੈ ਸੋ॥
ਕਬੀਰ, ਗੰਗਾ ਕਾਠੇ ਘਰ ਕਰੈ, ਪੀਵੇ ਨਿਰਮਲ ਨੀਰ। ਮੁਕਤ ਨਹੀਂ ਹਰੀ ਨਾਮ ਬਿਨ, ਸਤਿਗੁਰੂ ਕਹੈਂ ਕਬੀਰ॥
ਕਬੀਰ, ਤੀਰਥ ਕਰ-ਕਰ ਜਗ ਮੂਵਾ, ਉਡੈ ਪਾਨੀ ਨਹਾਏ। ਰਾਮ ਹੀ ਨਾਮ ਨਾ ਜਪਾ, ਕਾਲ ਘਸੀਟੇ ਜਾਏ॥
ਗਰੀਬ, ਪੀਤਲ ਹੀ ਕਾ ਥਾਲ ਹੈ, ਪੀਤਲ ਕਾ ਲੋਟਾ। ਜੜ੍ਹ ਮੂਰਤ ਕੋ ਪੂਜਤੇਂ, ਆਵੇਗਾ ਟੋਟਾ॥
ਗਰੀਬ, ਪੀਤਲ ਚਮਚਾ ਪੂਜੀਏ, ਜੋ ਥਾਲ ਪਰੋਸੇ। ਜੜ੍ਹ ਮੂਰਤ ਕਿਸ ਕਾਮ ਕੀ, ਮਤਿ ਰਹੋ ਭਰੋਸੇ॥

ਕਬੀਰ, ਪ੍ਰਬਤ ਪਰਬਤ ਮੈਂ ਫਿਰਿਆ, ਕਾਰਣ ਆਪਣੇ ਰਾਮ। ਰਾਮ ਸਰੀਖੇ ਜਨ ਮਿਲੇ, ਜਿਨ ਸਾਰੇ ਸਭ ਕਾਮ॥

**4 ਪਿੱਤਰ ਪੂਜਾ ਨਿਸ਼ੇਧ:- ਕਿਸੇ ਤਰ੍ਹਾਂ ਦੀ ਪਿੱਤਰ ਪੂਜਾ, ਸ਼ਰਾਧ ਕੱਢਣਾ ਆਦਿ ਨਹੀਂ ਕਰਨਾ। ਭਗਵਾਨ ਸ਼੍ਰੀ ਕ੍ਰਿਸ਼ਨ ਜੀ ਨੇ ਵੀ ਇਨ੍ਹਾਂ ਪਿੱਤਰਾਂ ਦੀ ਤੇ ਭੂਤਾਂ ਦੀ ਪੂਜਾ ਕਰਨ ਤੋਂ ਸਾਫ ਮਨ੍ਹਾ ਕੀਤਾ ਹੈ। ਗੀਤਾ ਅਧਿਆਏ ਨੰ.9 ਦੇ ਸ਼ਲੋਕ ਨੰ.25 ਵਿੱਚ ਕਿਹਾ ਹੈ ਕਿ -**

ਯਾਂਤਿ, ਦੇਵਵ੍ਰਤਾਹ, ਦੇਵਾਨ, ਪਿੱਤ੍ਰਿਗਿਨ, ਯਾਂਤਿ, ਪਿਤ੍ਰਵ੍ਰਤਾਹ।
ਭੂਤਾਨਿ, ਯਾਂਤਿ, ਭੂਤੇਜਯਾਹ, ਮਧਾਜਿਨਹ, ਅਪਿ, ਮਾਮ॥

**ਅਨੁਵਾਦ:- ਦੇਵਤਿਆਂ ਨੂੰ ਪੂਜਣਵਾਲੇ ਦੇਵਤਿਆਂ ਨੂੰ ਪ੍ਰਾਪਤ ਹੁੰਦੇ ਹਨ, ਪਿੱਤਰਾਂ ਨੂੰ ਪੂਜਣ ਵਾਲੇ ਪਿੱਤਰਾਂ ਨੂੰ ਪ੍ਰਾਪਤ ਹੁੰਦੇ ਹਨ ਭੂਤਾਂ ਨੂੰ ਪੂਜਣ ਵਾਲੇ ਭੂਤਾਂ ਨੂੰ ਪ੍ਰਾਪਤ ਹੁੰਦੇ ਹਨ ਅਤੇ ਮਤ ਅਨੁਸਾਰ ਪੂਜਣ ਕਰਨ ਵਾਲੇ ਭਗਤ ਮੇਰੇ ਤੋਂ ਹੀ ਲਾਭਵਿੰਤ ਹੁੰਦੇ ਹਨ।**

**ਬੰਦੀਛੋੜ ਗਰੀਬਦਾਸ ਜੀ ਮਹਾਰਾਜ ਤੇ ਕਬੀਰ ਸਾਹਿਬ ਜੀ ਮਹਾਰਾਜ ਵੀ ਕਹਿੰਦੇ ਹਨ:-**

'ਗਰੀਬ, ਭੂਤ ਰਮੇ ਸੋ ਭੂਤ ਹੈ,ਦੇਵ ਰਮੇ ਸੋ ਦੇਵ। ਰਾਮ ਰਮੇ ਸੋ ਰਾਮ ਹੈ, ਸੁਨੋ ਸਕਲ ਸੁਰ ਭੇਵ॥'

**ਇਸਲਈ ਉਸ (ਪੂਰਣ ਪ੍ਰਮਾਤਮਾ) ਪ੍ਰਮੇਸ਼ਵਰ ਦੀ ਭਗਤੀ ਕਰੋ ਜਿਸ ਤੋਂ ਪੂਰਣ ਮੁਕਤੀ ਹੋਵੇ। ਉਹ ਪ੍ਰਮਾਤਮਾਂ ਪੂਰਣ ਬ੍ਰਹਮ ਸਤਿਪੁਰਸ਼ (ਸਤਿ ਕਬੀਰ) ਹੈ। ਇਸਦਾ ਪ੍ਰਮਾਣ ਗੀਤਾ ਜੀ ਦੇ ਅਧਿ. ਨੰ.18 ਦੇ ਸ਼ਲੋਕ ਨੰ.46 ਵਿੱਚ ਹੈ।**

ਯਤਹ ਪ੍ਰਵ੍ਰਤਿਭੂਤਾਨਾਂ ਯੇਨ ਸ੍ਰਵਮਿਦੰ ਤਤਮ। ਸਵਕ੍ਰਮਣਾਂ ਤਮਭਯਚ੍ਰਯ ਸਿਧ੍ਰਿਮ ਵਿੰਦਤਿ ਮਾਨਵ੍ਰ॥46॥

**ਅਨੁਵਾਦ: ਜਿਸ ਪ੍ਰਮੇਸ਼ਵਰ ਤੋਂ ਸੰਪੂਰਣ ਪ੍ਰਾਣੀਆਂ ਦੀ ਉਤਪੱਤੀ ਹੋਈ ਹੈ ਤੇ ਜਿਸਤੋਂ ਇਹ ਸਮਸਤ ਜਗਤ ਵਿਆਪਤ ਹੈ, ਉਸ ਪ੍ਰਮੇਸ਼ਵਰ ਦੀ ਆਪਣੇ ਸੁਭਾਵਿਕ ਕਰਮਾਂ ਦੁਆਰਾ ਪੂਜਾ ਕਰਕੇ ਮਨੁੱਖ ਪਰਮਸਿੱਧੀ ਨੂੰ ਪ੍ਰਾਪਤ ਹੋ ਜਾਂਦਾ ਹੈ॥63॥**

**ਗੀਤਾ ਜੀ ਦਾ ਅਧਿਆਏ ਨੰ.18 ਦਾ ਸ਼ਲੋਕ ਨੰ. 62 -:**

ਤਮੇਵਸ਼੍ਰਣਮ ਗੱਛ ਸ੍ਰਵਭਾਵੇਨ ਭਾਰਤ।
ਤੱਤਪ੍ਰਸਾਦਾਤ ਪ੍ਰਾਮ ਸ਼ਾਂਤਿਮ ਸਥਾਨਮ ਪ੍ਰਾਪਸਯਾਸਿ ਸ਼ਾਸ਼ਵਤਮ॥62॥

**ਅਨੁਵਾਦ:- ਹੇ ਭਾਰਤਵੰਸ਼ੋਭੰਦ੍ਰਵ ਅਰਜੁਨ! ਤੂੰ ਸਰਵਭਾਵ ਨਾਲ ਉਸ ਈਸ਼ਵਰ ਦੀ ਹੀ ਸ਼ਰਣ ਵਿੱਚ ਚਲਾ ਜਾ। ਉਸਦੀ ਕ੍ਰਿਪਾ ਨਾਲ ਤੂੰ ਪਰਮਸ਼ਾਂਤੀ (ਸੰਸਾਰ ਤੋਂ ਸਰਵਥਾ ਉਪਰਿਤ) ਨੂੰ ਅਤੇ ਅਵਿਨਾਸ਼ੀ ਪਰਮਪਦ ਨੂੰ ਪ੍ਰਾਪਤ ਹੋ ਜਾਵੇਗਾ।**

**ਸਰਵਭਾਵ ਦਾ ਅਰਥ ਹੈ ਕਿ ਕੋਈ ਹੋਰ ਪੂਜਾ ਨਾ ਕਰਕੇ ਮਨ - ਕਰਮ - ਵਚਨ ਤੋਂ ਇੱਕ ਪ੍ਰਮੇਸ਼ਵਰ ਵਿੱਚ ਆਸ਼ਥਾ ਰੱਖਣਾ।**

**ਗੀਤਾ ਅਧਿਆਏ ਨੰ. 8 ਦਾ ਸ਼ਲੋਕ ਨੰ. 22:-**

ਪੁਰੂਸ਼ਹ ਸਹ ਪਰਹ ਪਾਰਥ ਭਕਤਯਾ ਲਭਯਹ ਤੁ ਅੱਨਨਯਯਾ।
ਯਸਯ ਅਨਤਹ ਸਥਾਨਿ ਭੂਤਾਨਿ ਯੇਨ ਸ੍ਰਵਮਇਦਮ ਤਤਮ॥22॥

**ਅਨੁਵਾਦ:- ਹੇ ਪ੍ਰਥਾਨੰਦਨ ਅਰਜੁਨ! ਸੰਪੂਰਨ ਪ੍ਰਾਣੀ ਜਿਸਦੇ ਅੰਤਰਗਤ ਹਨ ਤੇ ਜਿਸਤੋਂ ਸੰਪੂਰਨ ਸੰਸਾਰ ਵਿਆਪਤ ਹੈ, ਉਹ ਪਰਮ ਪੁਰਸ਼ ਪ੍ਰਮਾਤਮਾ ਤਾਂ ਅਨੰਨਯ ਭਗਤੀ ਨਾਲ ਪ੍ਰਾਪਤ ਹੋਣ ਯੋਗ ਹੈ।**

**ਅਨੰਨਯਭਗਤੀ ਦਾ ਅਰਥ ਹੈ ਇੱਕ ਪ੍ਰਮੇਸ਼ਵਰ (ਪੂਰਣ ਬ੍ਰਹਮ) ਦੀ ਭਗਤੀ ਕਰਨਾ, ਦੂਸਰੇ ਦੇਵੀ-ਦੇਵਤਾਂਵਾਂ ਅਰਥਾਤ ਤਿੰਨੋਂ ਗੁਣਾਂ (ਰਜਗੁਣ-ਬ੍ਰਹਮਾਂ, ਸਤਗੁਣ-ਵਿਸ਼ਣੂ, ਤਮਗੁਣ-ਸ਼ਿਵ) ਦੀ ਨਹੀਂ ਕਰਨੀ। ਗੀਤਾ ਜੀ ਦੇ ਅਧਿਆਏ ਨੰ. 15 ਦਾ ਸਲੋਕ ਨੰ. 1ਤੋਂ4:-**

ਉਰਧ੍ਰਵਮੂਲਮ, ਅਦਹਸ਼ਾਖਮ, ਅਸ਼ਵਤਥਮ, ਪ੍ਰਾਹੁਹ, ਅਵਯਯਮ,
ਛਨਦਾਂਸਿ, ਯਸਯ, ਪ੍ਰਣਾਨਿ, ਯਹ ਤਮ, ਵੇਦ, ਸਹ, ਵੇਦਵਿਤ॥1॥

**ਅਨੁਵਾਦ:- ਉਪੱਰ ਨੂੰ ਜੜ੍ਹ ਵਾਲੇ ਤੇ ਨੀਚੇ ਨੂੰ ਸ਼ਾਖ਼ਾ ਵਾਲਾ ਅਵਿਨਾਸ਼ੀ ਵਿਸ਼ਤਰਿਤ ਬ੍ਰਿਖ਼ ਹੈ, ਘੋੜੇ ਜਿਹਾ ਮਜਬੂਤ ਜਿਸਦੇ ਛੋਟੇ-ਛੋਟੇ ਹਿੱਸੇ ਜਾਂ ਟਹਣਿਆਂ ਪੱਤੇ ਕਹੇ ਹਨ, ਉਸ ਸੰਸਾਰ ਰੂਪ ਬ੍ਰਿਖ਼ ਨੂੰ ਜੋ ਇਸ ਪ੍ਰਕਾਰ ਜਾਣਦਾ ਹੈ ਉਹ ਭਗਤ ਪੂਰਣ ਗਿਆਨੀ ਹੈ।**

**ਗੀਤ ਅਧਿਆਏ ਨੰ. 15 ਦੇ ਸਲੋਕ ਨੰ. 2**

ਅਧਹ,ਚ,ਉਰਧਮ,ਪ੍ਰਸੂਤਾਹ,ਤਸਯ,ਸ਼ਾਖਾਹ,ਗੁਣ,ਪ੍ਰਵ੍ਰਧਾਹ,ਵਿਸ਼ਯ,ਪ੍ਰਵਾਲਾਹ।
ਅਧਰ, ਚ, ਮੂਲਾਨਿ,ਅਨੁਸੰਤਤਾਨਿ,ਕਰਮਅਨੁਬੰਧੀਨਿ, ਮਨੁਸ਼ਯ,ਲੋਕੇ॥2॥

**ਅਨੁਵਾਦ:- ਉਸ ਬ੍ਰਿਖ਼ ਦੀ ਨੀਚੇ ਅਤੇ ਉਪੱਰ ਤਿੰਨੋਂ ਗੁਣ ਬ੍ਰਹਮਾ-ਰਜਗੁਣ, ਵਿਸ਼ਣੂ-ਸਤਗੁਣ, ਸ਼ਿਵ-ਰਜਗੁਣ, ਰੂਪੀ ਫੈਲੀ ਹੋਈ ਵਿਕਾਰ ਕਾਮ, ਕ੍ਰੋਧ, ਮੋਹ, ਲੋਭ, ਅਹੰਕਾਰ ਰੂਪੀ ਕੋਪਲ ਡਾਲੀ ਬ੍ਰਹਮਾਂ, ਵਿਸ਼ਣੂ, ਸ਼ਿਵ ਹੀ ਜੀਵ ਨੂੰ ਕਰਮਾਂ'ਚ ਬੰਨ੍ਹਣ ਦੀ ਵੀ ਜੜ੍ਹਾਂ ਅਰਥਾਤ ਮੂਲ ਕਾਰਨ ਹਨ ਤਥਾ ਮਨੁੱਸ਼ ਲੋਕ, ਸਵਰਗ, ਨਰਕ ਲੋਕ ਪ੍ਰਿਥਵੀ ਲੋਕ ਵਿੱਚ ਨੀਚੇ (ਚੌਰਾਸੀ ਲੱਖ ਜੂਨੀਆਂ ਵਿੱਚ) ਉਪੱਰ ਵਿਵਸਿਤ ਕੀਤੇ ਹੋਏ ਹਨ।**

**ਗੀਤ ਅਧਿਆਏ ਨੰ.15 ਦੇ ਸਲੋਕ ਨੰ.3**

ਨ, ਰੂਪਮ, ਅਸਯ, ਏਹ, ਤਥਾ, ਉਪਲੱਬਯਤੇ, ਨ, ਅੰਤਹ, ਨ, ਚ, ਆਦਿਹ, ਨ, ਚ,
ਸੰਪ੍ਰਤਿਸ਼ਠਤਾ, ਅਸ਼ਵਤਥਮ, ਏਨਮ, ਸੁਵਿਰੂੜਮੂਲਮ, ਅਸੰਗਸ਼ਸਤ੍ਰੇਨ, ਦ੍ਰਢੇਨ, ਛਿਤਵਾ॥3॥

**ਅਨੁਵਾਦ : ਇਸ ਰਚਨਾ ਦਾ ਨਾ ਸ਼ੁਰੂਆਤ ਤਥਾ ਨਾ ਅੰਤ ਹੈ ਵੈਸਾ ਸਰੂਪ ਪਾਇਆ ਜਾਂਦਾ ਹੈ ਤਥਾ ਇੱਥੇ ਵਿਚਾਰ ਕਾਲ ਵਿੱਚ ਅਰਥਾਤ ਮੇਰੇ ਦੁਆਰਾ ਦਿੱਤਾ ਜਾ ਰਿਹਾ ਗੀਤਾ ਗਿਆਨ ਵਿੱਚ ਪੂਰਣ ਜਾਣਕਾਰੀ ਮੈਨੂੰ ਵੀ ਨਹੀਂ ਹੈ ਕਿਉਂਕਿ ਸਰਵ ਬ੍ਰਹਿਮੰਡਾਂ ਦੀ ਰਚਨਾਂ ਕੀਤੀ ਚੰਗੀ ਤਰ੍ਹਾਂ ਸਥਿਤੀ ਦਾ ਮੈਨੂੰ ਵੀ ਗਿਆਨ ਨਹੀਂ ਹੈ ਚੰਗੀ ਤਰ੍ਹਾਂ ਸਥਾਈ ਸਥਿਤੀ ਵਾਲਾ ਮਜ਼ਬੂਤ ਸਵਰੂਪ ਵਾਲੇ ਨਿਰਲੇਪ ਤੱਤਵਗਿਆਨ ਰੂਪੀ ਦ੍ਰਿੜ ਸ਼ਾਸ਼ਤਰ ਤੋਂ ਅਰਥਾਤ ਨਿਰਮਲ ਤੱਤਵਗਿਆਨ ਦੇ ਦੁਆਰਾ ਕੱਟਕੇ ਅਰਥਾਤ ਨਿਰੰਜਨ ਦੀ ਭਗਤੀ ਨੂੰ ਛਣਿਕ ਜਾਣਕੇ।(3)**

**ਗੀਤਾ ਅਧਿਆਏ ਨੂੰ 15 ਦਾ ਸਲੋਕ ਨੰ. 4**

ਤਤਹ ਪਦਮ ਤਤ ਪਰਿਮਾਰਗਿਵਯਮ ਯਮਮਿਨਗਤਾਹ ਨ ਨਿਵਰਤੰਤਿ ਭੂਯਹ।
ਤਮਏਵ ਚ ਅਦਯਮ ਪੁਰੁਸ਼ਮ ਪ੍ਰਪਦਯੇ ਯਤਹ ਪ੍ਰਵ੍ਰਤਿਹ ਪ੍ਰਸੂਤਾ ਪੁਰਾਣੀ॥4॥

**ਅਨੁਵਾਦ-: ਉਸਤੋਂ ਬਾਅਦ ਉਸ ਪਰਮਪਦ ਪ੍ਰਮਾਤਮਾ ਦੀ ਖ਼ੋਜ਼ ਕਰਨੀ ਚਾਹੀਦੀ ਹੈ। ਜਿਸਨੂੰ ਪ੍ਰਾਪਤ ਹੋਏ ਮਨੁੱਖ਼ ਫ਼ਿਰ ਸੰਸਾਰ ਵਿੱਚ ਨਹੀਂ ਆਉਂਦਾ ਅਤੇ ਜਿਸਤੋਂ ਅਨਾਦਿ ਕਾਲ ਤੋਂ ਚੱਲੀ ਆਉਣ ਵਾਲੀ ਇਹ ਸ੍ਰਿਸ਼ਟੀ ਵਿਸਤਾਰ ਨੂੰ ਪ੍ਰਾਪਤ ਹੋਈ ਹੈ, ਉਸ ਆਦਿ ਪੁਰਸ਼ ਪ੍ਰਮਾਤਮਾ ਦੇ ਹੀ ਮੈਂ ਸਰਣ ਵਿੱਚ ਹਾਂ।**

**ਇਸਪ੍ਰਕਾਰ ਖ਼ੁਦ ਭਗਵਾਨ ਸ਼੍ਰੀ ਕ੍ਰਿਸ਼ਨ ਨੇ ਇੰਦਰ ਜੋ ਦੇਵੀ-ਦੇਵਤਿਆਂ ਦਾ ਰਾਜਾ ਹੈ ਕਿ ਪੂਜਾ ਵੀ ਛੱਡਵਾ ਕੇ ਉਸ ਪ੍ਰਮਾਤਮਾ ਦੀ ਭਗਤੀ ਕਰਨ ਦੇ ਲਈ ਹੀ ਪ੍ਰੇਰਨਾਂ ਦਿੱਤੀ ਸੀ। ਜਿਸ ਕਾਰਣ ਉਨ੍ਹਾਂ ਨੇ ਗੋਵਰਧਨ ਪਰਬਤ ਨੂੰ ਚੁੱਕ ਕੇ ਇੰਦਰ ਦੇ ਗੁੱਸੇ ਤੋਂ ਬ੍ਰਿਜ ਵਾਸੀਆਂ ਦੀ ਰੱਖਿਆ ਕੀਤੀ ਸੀ।**

ਗਰੀਬ, ਇੰਦ੍ਰ ਚੜਾ ਬ੍ਰਿਜ ਡੂਬੋਵਨ, ਭੀਗਾ ਭੀਤ ਨਾ ਲੇਵ।
ਇੰਦ੍ਰ ਕਢਾਈ ਹੋਤ ਜਗਤ ਮੇਂ, ਪੂਜਾ ਖਾ ਗਏ ਦੇਵ॥
ਕਬੀਰ, ਇਸ ਸੰਸਾਰ ਕੋ, ਸਮਝਾਊਂ ਕੈ ਬਾਰ।
ਪੂਛ ਜੋ ਪਕੜੇ ਭੇੜ ਕੀ, ਉਤਰਾ ਚਾਹੇ ਪਾਰ॥

**5. ਗੁਰੂ ਆਗਿਆ ਦਾ ਪਾਲਣ :-ਗੁਰੂਦੇਵ ਜੀ ਦੀ ਆਗਿਆ ਦੇ ਬਿਨਾ ਘਰ ਵਿੱਚ ਕਿਸੀ ਵੀ ਪ੍ਰਕਾਰ ਦਾ ਧਾਰਮਿਕ ਪੂਜਾ ਨਹੀਂ ਕਰਾਉਣੀ। ਜਿਵੇਂ ਬੰਦੀਛੋੜ ਆਪਣੀ ਬਾਣੀ ਵਿੱਚ ਦੱਸਦੇ ਹਨ ਕਿ:-**"ਗੁਰੂ ਬਿਨ ਯੱਗ ਹਵਨ ਜੋ ਕਰਹੀਂ, ਮਿੱਥਆ ਜਾਵੇ ਕਬਹੂੰ ਨਾ ਫਲਹੀਂ।"

ਕਬੀਰ, ਗੁਰੂ ਬਿਨ ਮਾਲਾ ਫੇਰਤੇ, ਗੁਰੂ ਬਿਨ ਦੇਤੇ ਦਾਨ।
ਗੁਰੂ ਬਿਨ ਦੋਨੋਂ ਨਿਸ਼ਫਲ ਹੈਂ, ਪੂਛੋ ਵੇਦ ਪੁਰਾਣ॥

**6. ਮਾਤਾ ਮਸਾਣੀ ਪੂਜਣਾ ਨਿਸ਼ੇਧ :- ਆਪਣੇ ਖੇਤ ਵਿੱਚ ਬਣੀ ਕਿਸੀ ਮੜੀ ਜਾਂ ਕਿਸੇ ਖੇੜੇ ਆਦਿ ਦੀ ਜਾਂ ਕਿਸੇ ਹੋਰ ਦੇਵਤਾ ਦੀ ਸਮਾਧ ਵੀ ਨਹੀਂ ਪੂਜਣੀਂ ਹੈ। ਸਮਾਧ ਚਾਹੇ ਕਿਸੇ ਦੀ ਵੀ ਹੋਵੇ ਬਿਲਕੁਲ ਨਹੀਂ ਪੂਜਣੀ ਹੈ। ਹੋਰ ਕੋਈ ਉਪਾਸਨਾ ਨਹੀਂ ਕਰਨੀ ਹੈ। ਇੱਥੋਂ ਤੱਕ**

**ਕਿ ਤਿੰਨੋਂ ਗੁਣਾਂ (ਬ੍ਰਹਮਾਂ, ਵਿਸ਼ਣੂ, ਸ਼ਿਵ) ਦੀ ਪੂਜਾ ਵੀ ਨਹੀਂ ਕਰਨੀ ਹੈ। ਕੇਵਲ ਗੁਰੂ ਜੀ ਦੇ ਦੱਸੇ ਰਾਹ ਉੱਤੇ ਚੱਲਣਾ ਹੈ।**

**ਗੀਤਾ ਅਧਿਆਏ 7 ਦਾ ਸਲੋਕ ਨੰ. 15**

ਨ, ਮਾਮ, ਦੁਸ਼ਕ੍ਰਤਿਨਹ, ਮੂਡਾਹ, ਪ੍ਰਪਦਯੰਤੇ, ਨਰਅਧਮਾਹ,
ਮਾਯਯਾ, ਅਪ੍ਰਹਤਗਯਾਨਾਹ, ਆਸੁਰਮ, ਭਾਵਮ, ਆਸ਼੍ਰਿਤਾਹ॥

**ਅਨੁਵਾਦ:-ਮਾਯਾ ਦੇ ਦੁਆਰਾ ਜਿਨ੍ਹਾਂ ਦਾ ਗਿਆਨ ਹਰਿਆ ਜਾ ਚੁੱਕਾ ਹੈ, ਅਜਿਹੇ ਅਸ਼ੁਰ ਸੁਭਾਅ ਨੂੰ ਧਾਰਣ ਕੀਤੇ ਹੋਏ ਮਨੁੱਖ ਨੀਚ ਦੂਸ਼ਿਤ ਕਰਮ ਕਰਨਵਾਲੇ ਮੂਰਖ਼ ਮੈਨੂੰ ਨਹੀਂ ਭਜਦੇ ਅਰਥਾਤ ਉਹ ਤਿੰਨੇਂ ਗੁਣਾਂ (ਰਜਗੁਣ-ਬ੍ਰਹਮਾ, ਸਤਗੁਣ-ਵਿਸ਼ਣੂ, ਤਮਗੁਣ-ਸ਼ਿਵ) ਦੀ ਸਾਧਨਾ ਹੀ ਕਰਦੇ ਰਹਿੰਦੇ ਹਨ।**

ਕਬੀਰ, ਮਾਈ ਮਸਾਣੀ ਸ਼ੇਢ ਸ਼ੀਤਲਾ, ਭੈਰਵ ਭੂਤ ਹਨੂੰਮੰਤ। ਪ੍ਰਮਾਤਮਾਂ ਉਨਸੇ ਦੂਰ ਹੈ, ਜੋ ਇਨਕੋ ਪੂਜੰਤ॥
ਕਬੀਰ, ਸੌ ਵਰਸ਼ ਤੋ ਸਤਿਗੁਰੂ ਕੀ ਸੇਵਾ, ਇੱਕਦਿਨ ਆਨ ਉਪਾਸੀ। ਵੋ ਅਪਰਾਧੀ ਆਤਮਾ,ਪਰੇ ਕਾਲ ਕੀ ਫਾਂਸੀ॥ ਗੁਰੂ ਕੋ ਤਜੈ ਭਜੇ ਸੋ ਆਨਾ। ਤਾਂ ਪਸੂਆਂ ਕੋ ਫੋਕਟ ਗਿਆਨਾ॥

**7. ਸੰਕਟ ਮੋਚਨ ਕਬੀਰ ਸਾਹਿਬ ਹੈਂ:- ਕਰਮਕਸ਼ਟ (ਸੰਕਟ) ਹੋਣ ਉੱਤੇ ਕੋਈ ਹੋਰ ਇਸ਼ਟ ਦੀ ਜਾਂ ਮਾਤਾ ਮਸਾਣੀ ਆਦਿ ਦੀ ਵੀ ਪੂਜਾ ਨਹੀਂ ਕਰਨੀ ਹੈ। ਨਾ ਕਿਸੇ ਪ੍ਰਕਾਰ ਦੀ ਪੁੱਛ ਲੈਣੀ ਹੈ। ਕੇਵਲ ਬੰਦੀ ਛੌੜ ਕਬੀਰ ਸਾਹਿਬ ਨੂੰ ਪੂਜਣਾ ਹੈ ਜੋ ਸਾਰੇ ਦੁੱਖਾਂ ਨੂੰ ਹਰਣ ਵਾਲੇ ਸੰਕਟ ਮੋਚਨ ਹਨ।**

**ਸਾਮਵੇਦ ਸੰਖਿਆ ਨੰ. 822 ਉਤਾਚਿਰਕ ਅਧਿ:3 ਖੰਡ ਨੰ. 5 ਸਲੋਕ ਨੰ.8 (ਸੰਤ ਰਾਮਪਾਲ ਜੀ ਦੁਆਰਾ ਭਾਸ਼ਾ-ਭਾਸ਼ਯ):-**

ਮਨੀਸ਼ੀਭੀਹ ਪਵਤੇ ਪੂਰਵਯੁ ਕਵ੍ਰਿਨਰੁਭਿਯਰਤਹ ਪਰਿ ਕੋਸ਼ਾਂ ਅਸਿਸ਼ਯਦਤ।
ਤ੍ਰਿਤਸਯ ਨਾਮ ਜਨਯੰਨ ਮਧੁ ਸ਼ਰਨਿੰਦ੍ਰਸਯ ਵਾਯੁੰ ਸਖਾਯਾਯ ਵਰਧਯੰ॥8॥

**ਅਨੁਵਾਦ:-ਸਨਾਤਨ ਅਰਥਾਤ ਅਵਿਨਾਸੀ ਕਬੀਰ ਪ੍ਰਮੇਸ਼ਵਰ ਹਿਰਦੇ ਤੋਂ ਚਾਹੁਣ ਵਾਲੇ ਸ਼ਰਧਾ ਨਾਲ ਭਗਤੀ ਕਰਨ ਵਾਲੇ ਭਗਤਆਤਮਾਂ ਨੂੰ ਤਿੰਨ ਮੰਤਰ ਉਪਦੇਸ਼ ਦੇਕੇ ਪਵਿੱਤਰ ਕਰਕੇ ਜਨਮ ਤੇ ਮ੍ਰਿਤੂ ਤੋਂ ਰਹਿਤ ਕਰਦਾ ਹੈ ਤਥਾ ਉਸਦੇ ਪ੍ਰਾਣ ਅਰਥਾਤ ਜੀਵਨ-ਸੁਵਾਂਸਾਂ ਨੂੰ ਜੋ ਸੰਸਾਰਵਸ਼ ਆਪਣੇ ਮਿੱਤ੍ਰ ਅਰਥਾਤ ਭਗਤ ਦੇ ਗਿਣਤੀ ਦੇ ਪਾਏ ਹੁੰਦੇ ਹਨ ਨੂੰ ਆਪਣੇ ਭੰਡਾਰ ਤੋਂ ਪੂਰਣ ਰੂਪ ਨਾਲ ਵਧਾਉਂਦਾ ਹੈ। ਜਿਸ ਕਾਰਨ ਤੋਂ ਪ੍ਰਮੇਸਵਰ ਦੇ ਵਾਸਤਵਿਕ ਆਨੰਦ ਨੂੰ ਆਪਣੇ ਆਸ਼ੀਰਵਾਦ ਪ੍ਰਸ਼ਾਦ ਤੋਂ ਪ੍ਰਾਪਤ ਕਰਵਾਉਂਦਾ ਹੈ।**

ਕਬੀਰ, ਦੇਵੀ ਦੇਵ ਠਾਂਡੇ ਭਏ, ਹਮਕੋ ਠੌਰ ਬਤਾਉ। ਜੋ ਮੁਝ (ਕਬੀਰ) ਕੋ ਪੂਜੇ ਨਹੀਂ, ਉਨਕੋ ਲੂਟੋ ਖਾਉ॥
ਕਬੀਰ, ਕਾਲ ਜੋ ਪੀਸੇ ਪੀਸਨਾ, ਜੋਰਾ ਹੈ ਪਨਿਹਾਰ। ਯੇ ਦੋ ਅਸਲ ਮੰਜੂਰ ਹੈਂ, ਸਤਿਗੁਰੂ ਕੇ ਦਰਬਾਰ॥

**8. ਅਣ ਆਵਸ਼ਯਕ ਦਾਨ ਨਿਸ਼ੇਧ:- ਕਿਤੇ ਵੀ ਅਤੇ ਕਿਸੇ ਨੂੰ ਦਾਨ ਰੂਪ ਵਿੱਚ ਕੁਝ ਨਹੀਂ ਦੇਣਾ ਹੈ। ਨਾ ਪੈਸਾ, ਨਾ ਬਿਨਾ ਸਿਲਿਆ ਹੋਇਆ ਕੱਪੜਾ ਆਦਿ ਕੁਝ ਨਹੀਂ ਦੇਣਾ ਹੈ। ਜੇ ਕੋਈ ਦਾਨ ਰੂਪ ਵਿੱਚ ਕੁਝ ਮੰਗਣ ਆਵੇ ਤਾਂ ਉਸਨੂੰ ਖਾਣਾ ਖਿਲਾ ਦਿਉ, ਚਾਹ, ਦੁੱਧ, ਲੱਸੀ ਆਦਿ ਪਿਲਾ ਦਿਉ ਪ੍ਰੰਤੂ ਦੇਣਾ ਕੁੱਝ ਵੀ ਨਹੀਂ ਹੈ। ਨਾ ਜਾਣੇਂ ਉਹ ਭਿਖ਼ਾਰੀ ਉਸ ਪੈਸੇ ਦਾ ਦੁਰਉਪਯੋਗ ਕਰੇ। ਜਿਵੇਂ ਇੱਕ ਵਿਆਕਤੀ ਨੇ ਕਿਸੇ ਭਿਖ਼ਾਰੀ ਨੂੰ ਉਸਦੀ ਝੂਠੀ ਕਹਾਣੀ ਜਿਸ ਵਿੱਚ ਉਹ ਕਹਿ ਰਿਹਾ ਸੀ ਕੀ ਮੇਰੇ ਬੱਚੇ ਇਲਾਜ ਬਿਨਾਂ ਤੜਪ ਰਹੇ ਹਨ। ਕੁਝ ਪੈਸੇ ਦੇਣ ਦੀ ਕ੍ਰਿਪਾ ਕਰੋ ਨੂੰ ਸੁਣਕੇ ਭਾਵਨਾ ਵੱਸ਼ ਹੋਕਿ 100 ਰੁ: ਦੇ ਦਿੱਤੇ। ਉਹ ਭਿਖ਼ਾਰੀ ਪਹਿਲਾਂ ਪਊਆ ਪੀਂਦਾ ਸੀ ਉਸ ਦਿਨ ਉਸ ਵਿਅਕਤੀ ਨੇ ਅੱਧੀ ਬੋਤਲ ਸ਼ਰਾਬ ਪੀਤੀ ਅਤੇ ਆਪਣੀ ਪਤਨੀ ਨੂੰ ਕੁੱਟ ਦਿੱਤਾ। ਉਸਦੀ ਪਤਨੀ ਨੇ ਬੱਚਿਆਂ ਸਹਿਤ ਆਤਮ ਹੱਤਿਆ ਕਰ ਲਈ। ਆਪ ਦੁਆਰਾ ਕੀਤਾ ਹੋਇਆ ਉਹ ਦਾਨ ਉਸ ਪਰਿਵਾਰ ਦੇ ਨਾਸ਼ ਦਾ ਕਾਰਨ ਬਣ ਗਿਆ। ਜੇ ਆਪ ਚਾਹੁੰਦੇ ਹੋ ਤਾਂ ਕਿ ਅਜਿਹੇ ਦੁੱਖੀ ਵਿਅਕਤੀ ਪਰਿਵਾਰ ਦੀ ਮਦਦ ਕਰੀਏ ਜਾਵੇ ਤਾਂ ਉਸਦੇ ਬੱਚੇ ਨੂੰ ਡਾਕਟਰ ਤੋਂ ਦਵਾਈ ਦਵਾ ਦਿਉ, ਪੈਸੇ ਨਾ ਦਿਉ।**

"ਕਬੀਰ, ਗੁਰੂ ਬਿਨ ਮਾਲਾ ਫੇਰਤੇ, ਗੁਰੂ ਬਿਨ ਦੇਤੇ ਦਾਨ।
ਗੁਰੂ ਬਿਨ ਦੋਨੋਂ ਨਿਸਫਲ ਹੈਂ, ਪੂਛੋ ਵੇਦ ਪੁਰਾਣ॥"

9. ਜੂਠ੍ਹਾ ਖਾਣਾ ਨਿਸ਼ੇਧ :- ਐਸੇ ਵਿਅਕਤੀ ਦਾ ਜੂਠਾ ਨਹੀਂ ਖਾਣਾ ਹੈ ਜੋ ਕਿ ਸ਼ਰਾਬ, ਮਾਸ, ਤੰਬਾਕੂ, ਅੰਡਾ, ਬੀਅਰ, ਅਫ਼ੀਮ, ਗਾਂਜਾ ਆਦਿ ਦਾ ਸੇਵਨ ਕਰਦਾ ਹੋਵੇ।

10. ਸਤਿਲੋਕ ਗਮਨ (ਦੇਹਾਂਤ) ਦੇ ਬਾਅਦ ਕਿਰਿਆ-ਕਰਮ ਨਿਸ਼ੇਧ:--ਜੇ ਪਰਿਵਾਰ ਦੇ ਕਿਸੇ ਦੀ ਮੌਤ ਹੋ ਜਾਂਦੀ ਹੈ, ਚਿਤਾ ਵਿੱਚ ਅਗਨੀ ਕੋਈ ਭੀ ਦੇ ਸਕਦਾ ਹੈ, ਘਰ ਦਾ ਜਾਂ ਹੋਰ ਤਥਾ ਅਗਨੀ ਪ੍ਰਜਵਲਿਤ ਕਰਦੇ ਸਮੇਂ ਮੰਗਲਾਚਰਣ ਬੋਲ ਦੇਣ। ਤਾਂ ਉਸਦੇ ਫੁੱਲ ਆਦਿ ਕੁਝ ਨਹੀਂ ਉਠਾਉਣੇ ਹਨ, ਜੇ ਉਸ ਸਥਾਨ ਨੂੰ ਸਾਫ਼ ਕਰਨਾ ਅਨਿਵਾਰੀਏ ਹੈ ਤਾਂ ਉਨ੍ਹਾਂ ਅਸਥੀਆਂ ਨੂੰ ਉਠਾਕੇ ਸਵੈਂ ਹੀ ਕਿਸੀ ਸਥਾਨ ਉੱਤੇ ਚਲਦੇ ਪਾਣੀ ਵਿੱਚ ਵਹਾਅ ਦੇਣ। ਉਸ ਸਮੇਂ ਮੰਗਲਾਚਰਣ ਉਚਾਰਣ ਕਰ ਦੇਣ। ਨਾ ਪਿੰਡ ਅਦਿ ਭਰਵਾਉਣੇ ਹਨ, ਨਾ ਤੇਰ੍ਹਵੀਂ, ਨਾ ਛੇਮਾਹੀ, ਸਲਾਨਾ ਬਰਸੀ, ਪਿੰਡ ਵੀ ਨਹੀਂ ਭਰਵਾਉਣੇ ਹਨ ਤਥਾ ਸ਼ਰਾਧ ਆਦਿ ਕੁਝ ਨਹੀਂ ਕਰਨਾ ਹੈ। ਕਿਸੀ ਭੀ ਹੋਰ ਵਿਅਕਤੀ ਤੋਂ ਹਵਨ ਆਦਿ ਨਹੀਂ ਕਰਵਾਉਣਾ ਹੈ। ਸਬੰਧੀ ਤਥਾ ਰਿਸ਼ਤੇਦਾਰਾਂ ਅਦਿ ਜੋ ਸ਼ੋਕ ਵਿਅਕਤ ਕਰਨ ਆਏ ਉਨ੍ਹਾਂ ਦੇ ਲਈ ਕੋਈ ਭੀ ਇੱਕ ਦਿਨ ਨਿਯੁਕਤ ਕਰਨ। ਉਸ ਦਿਨ ਪ੍ਰਤੀਦਿਨ ਕਰਨ ਵਾਲਾ ਨਿੱਤਨਿਯਮ ਕਰਨ, ਜੋਤੀ ਜਾਗ੍ਰਿਤ ਕਰਨ, ਫ਼ਿਰ ਸਰਵ ਨੂੰ ਖਾਣਾ ਖਿਲਾਓ। ਜੇ ਆਪਨੇ ਉਸਦੇ (ਮਰਨ ਵਾਲੇ ਦੇ) ਨਾਮ ਤੇ ਕੁਝ ਧਰਮ ਕਰਨਾ ਹੈ ਤਾਂ ਆਪਣੇ ਗੁਰੂਦੇਵ ਜੀ ਦੀ ਆਗਿਆ ਲੈਕੇ ਬੰਦੀ ਛੋੜ ਗਰੀਬਦਾਸ ਜੀ ਮਹਾਰਾਜ ਦੀ ਅੰਮ੍ਰਿਤਮਈ ਬਾਣੀ ਦਾ ਅਖੰਡ ਪਾਠ ਕਰਾਉਣਾ ਚਾਹੀਦਾ ਹੈ। ਜੇ ਪਾਠ ਕਰਨ ਦੀ ਆਗਿਆ ਨਾ ਮਿਲੇ ਤਾਂ ਪਰਿਵਾਰ ਦੇ ਉਪਦੇਸ਼ੀ ਭਗਤ ਚਾਰ ਦਿਨ ਜਾਂ ਸੱਤ ਦਿਨ ਘਰ ਵਿੱਚ ਇੱਕ ਅਖੰਡ ਜੋਤ ਦੇਸ਼ੀ ਘੀ ਦੀ ਜਲਾਉਣ ਤਥਾ ਬ੍ਰਹਮ ਗਾਇਤਰੀ ਮੰਤਰ ਪ੍ਰਤੀਦਿਨ ਚਾਰ ਵਾਰ ਕਰਨ ਤਥਾ ਇੱਕ ਵਾਰ ਦੇ ਮੰਤ੍ਰ ਦਾ ਦਾਨ ਸੰਕਲਪ ਸਤਲੋਕ ਵਾਸੀ ਨੂੰ ਕਰਨ। ਜੈਸਾ ਉੱਚਿਤ ਸਮਝੇ ਇੱਕ, ਦੋ, ਤਿੰਨ ਤੱਕ ਮੰਤ੍ਰ ਦੇ ਜਾਪ ਦਾ ਫ਼ਲ ਉਸਨੂੰ ਦਾਨ ਕਰਨ। ਪ੍ਰਤੀਦਿਨ ਦੀ ਤਰ੍ਹਾਂ ਜੋਤੀ ਤੇ ਆਰਤੀ, ਨਾਮ ਸਿਮਰਨ ਕਰਦੇ ਰਹਿਣਾ ਹੈ, ਇਹ ਯਾਦ ਰੱਖਦੇ ਹੋਏ ਕੀ:-

ਕਬੀਰ, ਸਾਥੀ ਹਮਾਰੇ ਚਲੇ ਗਏ, ਹਮਭੀ ਚਾਲਨ ਹਾਰ। ਕੋਏ ਕਾਗਜ ਮੇਂ ਬਾਕੀ ਰਹਿ ਰਹੀ, ਤਾਤੇ ਲਾਗ ਰਹੀ ਵਾਰ॥
ਕਬੀਰ, ਦੇਹ ਪੜੀ ਤੋ ਕਿਆ ਹੁਆ, ਝੂਠਾ ਸਭੀ ਪਟੀਟ। ਪੰਛੀ ਉੱਡਿਆ ਆਕਾਸ਼ ਕੂੰ, ਚਲਤਾ ਕਰ ਗਿਆ ਬੀਟ॥

## "ਕਰਮ ਕਾਂਡ ਦੇ ਵਿਸ਼ੇ ਵਿੱਚ ਸਤਿ ਕਥਾ"

ਮੇਰੇ (ਸੰਤ ਰਾਮਪਾਲ ਦਾਸ ਦੇ) ਪੂਜਯ ਗੁਰੂਦੇਵ ਸਵਾਮੀ ਰਾਮ ਦੇਵਾਨੰਦ ਜੀ ਮਹਾਰਾਜ ਜੀ ਨੂੰ ਸੋਲ੍ਹਾਂ ਸਾਲ ਦੀ ਉਮਰ ਵਿੱਚ ਕਿਸੀ ਮਹਾਤਮਾ ਦਾ ਸਤਿਸੰਗ ਸੁਣ ਕੇ ਵੈਰਾਗ ਹੋ ਗਿਆ ਸੀ। ਇੱਕ ਦਿਨ ਉਹ ਖੇਤਾਂ ਵਿੱਚ ਗਏ ਹੋਏ ਸਨ। ਨੇੜੇ ਹੀ ਜੰਗਲ ਸੀ। ਉਹ ਜੰਗਲ ਵਿੱਚ ਜਾਕੇ ਕਿਸੇ ਮ੍ਰਿਤ ਜਾਨਵਰ ਦੀਆਂ ਹੱਡੀਆਂ ਦੇ ਕੋਲ ਆਪਣੇ ਕੱਪੜੇ ਫਾੜਕੇ ਸੁੱਟ ਜਾਂਦੇ ਹਨ ਅਤੇ ਆਪ ਮਹਾਤਮਾ ਜੀ ਦੇ ਨਾਲ ਚਲੇ ਜਾਦੇ ਹਨ।

ਜਦ ਉਨ੍ਹਾਂ ਦੀ ਖੋਜ਼ ਹੋਈ ਤਾਂ ਉਨ੍ਹਾਂ ਦੇ ਘਰ ਵਾਲਿਆਂ ਨੇ ਦੇਖਿਆ ਕਿ ਜੰਗਲ ਵਿੱਚ ਹੱਡੀਆਂ ਦੇ ਕੋਲ ਫਟੇ ਹੋਏ ਕੱਪੜੇ ਪਏ ਹਨ ਤਾਂ ਉਨ੍ਹਾਂ ਨੇ ਸੋਚਿਆ ਕਿ ਕਿਸੇ ਜੰਗਲੀ ਜਾਨਵਰ ਨੇ ਉਨ੍ਹਾਂ ਨੂੰ ਖਾ ਲਿਆ ਹੈ। ਉਨ੍ਹਾਂ ਕੱਪੜਿਆਂ ਤਥਾ ਹੱਡੀਆਂ ਨੂੰ ਚੁੱਕਕੇ ਘਰ ਲੈ ਆਉਂਦੇ ਹਨ ਅਤੇ ਅੰਤਿਮ ਸੰਸਕਾਰ ਕਰ ਦਿੰਦੇ ਹਨ। ਉਸਤੋਂ ਬਾਅਦ ਤ੍ਰੇਰਵੀਂ ਤਥਾ ਛੇਮਾਹੀ ਕਰਦੇ ਹਨ ਅਤੇ ਫਿਰ ਉਨ੍ਹਾਂ ਦੇ ਸ਼ਰਾਧ ਸ਼ੁਰੂ ਹੋ ਜਾਂਦੇ ਹਨ।

ਜਦੋਂ ਮੇਰੇ ਪੂਜਅ ਗੁਰੂਦੇਵ ਜੀ ਬਹੁਤ ਬ੍ਰਿਧ ਹੋ ਚੁੱਕੇ ਸਨ ਤਾਂ ਉਹ ਇੱਕ ਵਾਰ ਆਪਣੇ ਘਰ ਆ ਗਏ। ਉਦੋਂ ਉਨ੍ਹਾਂ ਦੇ ਘਰ ਵਾਲਿਆਂ ਨੂੰ ਪਤਾ ਚੱਲਿਆ ਕਿ ਉਹ ਜ਼ੀਵਤ ਹਨ ਤੇ ਉਹ ਘਰ ਛੱਡਕੇ ਚਲੇ ਗਏ ਸਨ। ਉਨ੍ਹਾਂ ਨੇ ਦੱਸਿਆ ਕਿ ਜਦ ਇਹ ਘਰ ਛੱਡਕੇ ਚਲੇ ਗਏ ਸਨ ਤਾਂ ਇਨ੍ਹਾਂ ਦੀ ਖੋਜ ਹੋਈ। ਜੰਗਲ ਵਿੱਚ ਇਨ੍ਹਾਂ ਦੇ ਕੱਪੜੇ ਮਿਲੇ। ਉਨ੍ਹਾਂ ਕੋਲ ਕੁਝ ਹੱਡੀਆਂ ਪਈਆਂ ਸੀ।

ਤਾਂ ਅਸੀਂ ਸੋਚਿਆ ਕਿ ਕਿਸੇ ਜੰਗਲੀ ਜਾਨਵਰ ਨੇ ਇਨ੍ਹਾਂ ਨੂੰ ਖਾ ਲਿਆ ਹੈ ਅਤੇ ਉਨ੍ਹਾਂ ਕੱਪੜਿਆਂ ਤਥਾ ਹੱਡੀਆਂ ਨੂੰ ਘਰ ਲਿਆ ਕੇ ਅੰਤਿਮ ਸੰਸਕਾਰ ਕਰ ਦਿੱਤਾ।

ਫਿਰ ਮੈਂ (ਸੰਤ ਰਾਮਪਾਲ ਜੀ ਦਾਸ ਨੇ) ਮੇਰੇ ਪੂਜਯ ਗੁਰੂਦੇਵ ਦੇ ਛੋਟੇ ਭਾਈ ਦੀ ਪਤਨੀ ਤੋਂ ਪੁੱਛਿਆ ਕਿ ਜਦ ਸਾਡੇ ਗੁਰੂਦੇਵ ਘਰ ਛੱਡਕੇ ਚਲੇ ਗਏ ਸਨ ਤਾਂ ਆਪਨੇ ਪਿੱਛੋਂ ਕੀ ਕੀਤਾ? ਉਨ੍ਹਾਂ ਨੇ ਦੱਸਿਆ ਕਿ ਜਦੋਂ ਮੈਂ ਵਿਆਹੀ ਆਈ ਸੀ ਤਾਂ ਉਸ ਸਮੇਂ ਮੈਨੂੰ ਇਨ੍ਹਾਂ ਦੇ ਸ਼ਰਾਧ ਕੱਢਣ ਨੂੰ ਮਿਲੇ ਸਨ। ਮੈਂ ਆਪਣੇ ਹੱਥਾਂ ਨਾਲ ਇਨ੍ਹਾਂ ਦੇ ਲਗਭਗ 70 ਸ਼ਰਾਧ ਕੱਢ ਚੁੱਕੀ ਹਾਂ। ਉਸਨੇ ਦੱਸਿਆ ਕਿ ਜਦ ਵੀ ਘਰ ਵਿੱਚ ਕੋਈ ਨੁਕਸਾਨ ਹੋ ਜਾਂਦਾ ਸੀ ਜਿਵੇਂ ਮੱਝ ਦਾ ਦੁੱਧ ਨਾ ਦੇਣਾ, ਥਣ ਵਿੱਚ ਖ਼ਰਾਬੀ ਆ ਜਾਣਾ, ਕੋਈ ਹੋਰ ਨੁਕਸਾਨ ਹੋ ਜਾਣਾ ਆਦਿ ਤਾਂ ਅਸੀਂ ਬੂਝ ਪਵਾਉਣ ਜਾਂਦੇ ਸੀ ਤਾਂ ਉਹ ਕਹਿੰਦੇ ਸੀ ਕਿ ਆਪਦੇ ਘਰ ਵਿੱਚ ਕੋਈ ਨਿਰਸੰਤਾਨ (ਅਣਮੈਰਿਡ) ਮਰਿਆ ਹੋਇਆ ਹੈ। ਆਪਨੂੰ ਉਹ ਦੁੱਖੀ ਕਰ ਰਿਹਾ ਹੈ। ਫਿਰ ਅਸੀਂ ਉਸਦੇ ਕੱਪੜੇ ਆਦਿ ਦਿੰਦੇ ਸੀ।

ਫਿਰ ਮੈਂ ਕਿਹਾ ਕਿ ਇਹ ਦੁਨੀਆਂ ਦਾ ਉਦਾਰ ਕਰ ਰਹੇ ਹਨ। ਇਹ ਕਿਸਨੂੰ ਦੁੱਖ ਦੇ ਰਹੇ ਸਨ, ਇਹ ਤਾਂ ਸੁੱਖਦਾਤਾ ਹਨ। ਫਿਰ ਮੈਂ ਕਿਹਾ ਕਿ ਹੁਣ ਤਾਂ ਇਹ ਆਪਦੇ ਸਾਹਮਣੇ ਹਨ, ਹੁਣ ਤਾਂ ਇਹ ਫ਼ਾਲਤੂ ਸਾਧਨਾਂ ਜਿਵੇਂ ਸ਼ਰਾਧ ਕੱਢਣੇ ਆਦਿ ਬੰਦ ਕਰ ਦਿਓ। ਤਾਂ ਉਸਨੇ ਕਿਹਾ ਕਿ ਇਹ ਤਾਂ ਪੁਰਾਣੇ ਰਿਵਾਜ ਹੈ, ਇਹ ਕਿਵੇਂ ਛੱਡ ਦੇਵਾਂ? ਅਰਥਾਤ ਅਸੀਂ ਆਪਣੇ ਪੁਰਾਣੀ ਰਿਵਾਜਾਂ ਵਿੱਚ ਇੰਨੇ ਲੀਨ ਹੋ ਚੁੱਕੇ ਹਾਂ ਕਿ ਉਹ ਗਲਤ ਕਰ ਰਹੇ ਹਨ ਫਿਰ ਵੀ ਅਸੀਂ ਛੱਡ ਨਹੀਂ ਸਕਦੇ । ਇਸਤੋਂ ਪ੍ਰਮਾਣਿਤ ਹੁੰਦਾ ਹੈ ਕਿ ਸ਼ਰਾਧ ਕੱਢਣਾ, ਪਿੱਤਰ ਪੂਜਾ ਕਰਨਾ ਆਦਿ ਸਭ ਕੁਝ ਵਿਅਰਥ ਹਨ।

11. ਬੱਚੇ ਦੇ ਜਨਮ ਤੇ ਸ਼ਾਸਤਰ ਵਿਰੁੱਧ ਪੂਜਾ ਨਿਸ਼ੇਧ:- ਬੱਚੇ ਦੇ ਜਨਮ ਤੇ ਕੋਈ ਛਟੀ ਆਦਿ ਨਹੀਂ ਮਨਾਉਣੀ ਹੈ। ਸੂਤਕ ਦੇ ਕਾਰਣ ਪ੍ਰਤਿਦਿਨ ਦੀ ਤਰ੍ਹਾਂ ਕਰਨ ਵਾਲੀ ਪੂਜਾ, ਭਗਤੀ, ਆਰਤੀ, ਜੋਤ ਜਗਾਉਣਾ ਆਦਿ ਬੰਦ ਨਹੀਂ ਕਰਨੀ ਹੈ।

ਇਸ ਦੇ ਸੰਬੰਧ ਵਿੱਚ ਇੱਕ ਸੰਖੇਪ ਕਥਾ ਦੱਸਦਾ ਹਾਂ ਕਿ ਇੱਕ ਵਿਅਕਤੀ ਦੀ ਸ਼ਾਦੀ ਦੇ ਦਸ ਸਾਲ ਪਿੱਛੋਂ ਪੁੱਤਰ ਹੋਇਆ ਸੀ। ਪੁੱਤਰ ਦੇ ਹੋਣ ਤੇ ਉਸਨੇ ਬਹੁਤ ਖੁਸ਼ੀ ਮਨਾਈ। 20-25 ਪਿੰਡਾਂ ਵਿੱਚ ਭੋਜਨ ਦੇ ਲਈ ਬੁਲਾਇਆ ਅਤੇ ਬਹੁਤ ਹੀ ਗਾਣਾ-ਬਜਾਉਣਾ ਹੋਇਆ ਅਰਥਾਤ ਕਾਫੀ ਪੈਸਾ ਖ਼ਰਚ ਕੀਤਾ। ਫਿਰ ਇੱਕ ਸਾਲ ਤੋਂ ਬਾਅਦ ਉਸ ਪੁੱਤਰ ਦਾ ਦੇਹਾਂਤ ਹੋ ਜਾਂਦਾ ਹੈ। ਫਿਰ ਉਹੀ ਪਰਿਵਾਰ ਟੱਕਰਾਂ ਮਾਰ ਕੇ ਰੋਂਦਾਂ ਹੈ ਅਤੇ ਆਪਣੇ ਦੁਰਭਾਗ ਨੂੰ ਕੋਸਦਾ ਹੈ। ਇਸਲਈ ਕਬੀਰ ਸਾਹਿਬ ਸਾਨੂੰ ਦੱਸਦੇ ਹਨ ਕਿ:-

ਕਬੀਰ, ਬੇਟਾ ਜਾਇਆ ਖੁਸ਼ੀ ਹੁਈ, ਬਹੁਤ ਬਜਾਏ ਥਾਲ। ਆਨਾ ਜਾਨਾ ਲਗ ਰਿਹਾ, ਜਿਉਂ ਕੀੜੀ ਕਾ ਨਾਲ॥
ਕਬੀਰ, ਪਤਝੜ ਆਵਤ ਦੇਖ ਕਰ, ਬਨ ਰੋਏ ਮਨ ਮਾਹਿ। ਊਚੀ ਡਾਲੀ ਪਾਤ ਥੇ, ਅਬ ਪੀਲੇ ਹੋ ਹੋ ਜਾਂਹਿ॥
ਕਬੀਰ, ਪਾਤ ਝੜੰਤਾ ਯੂੰ ਕਹੈ, ਸੁਨ ਬਈ ਤਰੁਵਰ ਰਾਏ। ਅਬਕੇ ਬਿਛੜੇ ਨਹੀਂ ਮਿਲਾ, ਨਾ ਜਾਨੇ ਕਹਾਂ ਗਿਰੇਂਗੇ ਜਾਏ॥ ਕਬੀਰ, ਤਰੁਵਰ ਕਹਿਤਾ ਪਾਤ ਸੇ, ਸੂਨੋ ਪਾਤ ਏਕਬਾਤ। ਯਹਾਂਕੀ ਯਹੇ ਰੀਤੀ ਹੈ, ਏਕ ਆਵੇ ਏਕ ਜਾਤ॥

12. ਦੇਈ ਧਾਮ ਤੇ ਬਾਲ ਉਤਰਵਾਉਣ ਜਾਣਾ ਨਿਸ਼ੇਧ:- ਬੱਚੇ ਦੇ ਕਿਸੀ ਦੇਈ ਧਾਮ ਉੱਤੇ ਵਾਲ ਉਤਰਵਾਣ ਨਹੀਂ ਜਾਣਾ ਹੈ। ਜਦ ਵਾਲ ਵੱਡੇ ਹੋ ਗਏ, ਕਟਵਾ ਕੇ ਸੁੱਟ ਦੇਵੋ। ਇੱਕ ਮੰਦਰ ਵਿੱਚ ਦੇਖਿਆ ਕਿ ਸ਼ਰਧਾਲੂ ਆਪਣੇ ਲੜਕਾ ਜਾਂ ਲੜਕੀ ਦੇ ਵਾਲ ਉਤਰਵਾਉਣ ਲਈ ਆਏ। ਜੋ ਉੱਥੇ ਨਾਈ ਸੀ ਉਸਨੇ ਬਾਹਰ ਦੇ ਰੇਟ ਤੋਂ ਤਿੰਨ ਗੁਣਾਂ ਜ਼ਿਆਦਾ ਪੈਸੇ ਲਏ ਅਤੇ ਇੱਕ ਕੈਂਚੀ ਭਰ ਬਾਲ ਕੱਟਕੇ ਮਾਤਾ-ਪਿਤਾ ਨੂੰ ਦੇ ਦਿੱਤੇ। ਉਨ੍ਹਾਂ ਨੇ ਸ਼ਰਧਾ ਨਾਲ ਮੰਦਿਰ ਵਿੱਚ ਚੜ੍ਹਾਏ। ਪੂਜਾਰੀ ਨੇ ਇੱਕ ਥੈਲੇ ਵਿੱਚ ਪਾ ਲਏ। ਰਾਤ ਨੂੰ ਉਠਾਕੇ ਦੂਰ ਏਕਾਂਤ ਸਥਾਨ ਉੱਤੇ ਸੁੱਟ ਦਿੱਤੇ। ਇਹ ਸਿਰਫ ਨਾਟਕ ਬਾਜੀ ਹੈ। ਕਿਉਂ ਨਾ ਪਹਿਲਾਂ ਦੀ ਤਰ੍ਹਾਂ ਸੁਭਾਵਿਕ ਤਰੀਕੇ ਨਾਲ ਵਾਲ ਉਤਰਵਾਉਂਦੇ ਰਹੀਏ ਤਥਾ ਬਾਹਰ ਸੁੱਟ ਦਈਏ। ਪ੍ਰਮਾਤਮਾ ਨਾਮ ਤੋਂ ਪ੍ਰਸ਼ੰਨ ਹੁੰਦਾ ਹੈ ਪਖੰਡ ਤੋਂ ਨਹੀਂ।

13. ਨਾਮ ਜਾਪ ਨਾਲ ਸੁੱਖ:- ਨਾਮ (ਉਪਦੇਸ) ਕੇਵਲ ਦੁੱਖ ਨਿਵਾਰਨ ਦੇ ਦ੍ਰਿਸ਼ਟੀਕੋਣ ਨਾਲ ਨਹੀਂ

**ਲੈਣਾ ਚਾਹੀਦਾ ਬਲਕਿ ਆਤਮ ਕਲਿਆਣ ਦੇ ਲਈ ਲੈਣਾ ਚਾਹੀਦਾ ਹੈ। ਫਿਰ ਸਿਮਰਨ ਨਾਲ ਸਰਵ ਸੁੱਖ ਆਪਣੇ ਆਪਹੀ ਆ ਜਾਂਦੇ ਹਨ।**

"ਕਬੀਰ, ਸਿਮਰਨ ਸੇ ਸਭ ਸੁੱਖ ਹੋਤ ਹੈ, ਸਿਮਰਨ ਸੇ ਦੁੱਖ ਜਾਏ।
ਕਹਿ ਕਬੀਰ ਸਿਮਰਨ ਕਿਏ, ਸਾਂਈ ਮਾਂਹੇ ਸਮਾਏ॥"

14. **ਵਿਭਚਾਰ ਨਿਸ਼ੇਧ:- ਪਰਾਈ ਇਸਤਰੀ ਨੂੰ ਮਾਂ-ਬੇਟੀ-ਭੈਣ ਦੀ ਦ੍ਰਿਸ਼ਟੀ ਨਾਲ ਦੇਖਣਾ ਚਾਹੀਦਾ ਹੈ। ਵਿਭਚਾਰ ਮਹਾਂਪਾਪ ਹੈ। ਜਿਵੇਂ:-**

"ਗਰੀਬ, ਪਰ ਦੁਆਰਾ ਇਸਤ੍ਰੀ ਕਾ ਖੋਲੇ। ਸੱਤਰ ਜਨਮ ਅੰਧਾ ਹੋ ਡੋਲੇ॥ ਸੁਰਾਪਾਨ ਮੱਧ ਮਾਸਾਹਾਰੀ। ਗਵਨ ਕਰੇਂ ਭੋਗੈਂ ਪਰ ਨਾਰੀ॥ ਸੱਤਰ ਜਨਮ ਕਟਤ ਹੈਂ ਸ਼ੀਸ਼ਮ। ਸਾਕਸ਼ੀ ਸਾਹਿਬ ਹੇ ਜਗਦੀਸ਼ਮ॥ ਪਰ ਨਾਰੀ ਨਾ ਪਰਸੀਉਂ, ਮਾਨੋ ਵਚਨ ਹਮਾਰ। ਭਵਨ ਚਤੁਰਦਸ਼ ਤਾਸ ਸਿਰ, ਤ੍ਰਿਲੋਕੀ ਕਾ ਭਾਰ॥ ਪਰ ਨਾਰੀ ਨਾ ਪਰਸੀਉ, ਸੁਨੋ ਸ਼ਬਦ ਸਲਤੰਤ। ਧਰਮ ਰਾਏ ਕੇ ਖੰਭ ਸੇ, ਅਰਧਮੁੱਖੀ ਲਟਕੰਤ॥

15. **ਨਿੰਦਾ ਸੁਣਨਾ ਤੇ ਕਰਨਾ ਨਿਸ਼ੇਧ :- ਆਪਣੇ ਗੁਰੂ ਦੀ ਨਿੰਦਾ ਭੁੱਲਕੇ ਵੀ ਨਹੀਂ ਕਰਨੀ ਅਤੇ ਨਾ ਹੀ ਸੁਣਨੀ ਹੈ। ਸੁਣਨ ਦਾ ਭਾਵ ਇਹ ਹੈ ਕਿ ਜੇਕਰ ਕੋਈ ਆਪਦੇ ਗੁਰੂ ਜੀ ਦੇ ਬਾਰੇ ਮਿਥਿਆ ਗੱਲਾਂ ਕਰੇ ਤਾਂ ਉਸ ਨਾਲ ਲੜਨਾ ਨਹੀਂ ਹੈ ਬਲਕਿ ਇਹ ਸਮਝਣਾ ਚਾਹੀਦਾ ਹੈ ਕਿ ਇਹ ਬਿਨਾਂ ਸੋਚੇ ਬੋਲ ਰਿਹਾ ਹੈ ਅਰਥਾਤ ਝੂਠ ਬੋਲ ਰਿਹਾ ਹੈ।**

ਗੁਰੂ ਕੀ ਨਿੰਦਾ ਸੁਨੇ ਜੋ ਕਾਨਾ। ਤਾਕੋ ਨਿਸ਼ਚੇ ਨਰਕ ਨਿਦਾਨਾ॥
ਆਪਨੇ ਮੁੱਖ ਨਿੰਦਾ ਜੋ ਕਰਹੀ। ਸ਼ੁਕਰ ਸ਼ਵਾਨ ਗਰਭ ਮੇਂ ਪਰਹੀਂ॥

**ਨਿੰਦਾ ਤਾਂ ਕਿਸੀ ਦੀ ਵੀ ਨਹੀਂ ਕਰਨੀ ਹੈ ਅਤੇ ਨਾ ਹੀ ਸੁਣਨੀ ਹੈ। ਚਾਹੇ ਉਹ ਆਮ ਵਿਅਕਤੀ ਕਿਉਂ ਹੀ ਨਾ ਹੋਵੇ। ਕਬੀਰ ਸਾਹਿਬ ਕਹਿੰਦੇ ਹਨ ਕਿ-**

"ਤਿਨਕਾ ਕਬਹੂ ਨਾ ਨਿੰਦੀਏ, ਜੋ ਪਾਂਵ ਤਲੇ ਹੋ। ਕਬਹੂ ਉਠ ਆਖਿਨ ਪੜੇ, ਪੀਰ ਘਨੇਰੀ ਹੋ॥"

16. **ਗੁਰੂ ਦਰਸ਼ ਦੀ ਮਹਿਮਾਂ :- ਸਤਿਸੰਗ ਵਿੱਚ ਸਮੇਂ ਮਿਲਦੇ ਹੀ ਆਉਣ ਦੀ ਕੋਸ਼ਿਸ਼ ਕਰੋ ਅਤੇ ਸਤਿਸੰਗ ਵਿੱਚ ਨਖ਼ਰੇ (ਮਾਣ-ਵਡਿਆਈ) ਕਰਨ ਨਹੀਂ ਆਉਣਾ। ਬਲਕਿ ਆਪਣੇ ਆਪਨੂੰ ਬਿਮਾਰ ਸਮਝਕੇ ਆਵੇ। ਜਿਵੇਂ ਕਿ ਇੱਕ ਬਿਮਾਰ ਵਿਅਕਤੀ ਚਾਹੇ ਕਿੰਨੇ ਹੀ ਪੈਸੇ ਵਾਲਾ ਹੋਵੇ, ਚਾਹੇ ਕਿਸੇ ਉੱਚ ਪੱਦਵੀ ਵਾਲਾ ਹੋਵੇ ਜਦ ਉਹ ਹਸਪਤਾਲ ਜਾਂਦਾ ਹੈ ਤਾਂ ਉਸਦਾ ਉਦੇਸ਼ ਸਿਰਫ਼ ਰੋਗ ਮੁਕਤ ਹੋਣਾ ਹੁੰਦਾ ਹੈ। ਜਿੱਥੇ ਡਾਕਟਰ ਲੇਟਣ ਨੂੰ ਕਹੇ ਲੇਟ ਜਾਂਦਾ ਹੈ, ਬੈਠਣ ਲਈ ਕਹੇ ਬੈਠ ਜਾਦਾ ਹੈ, ਬਾਹਰ ਜਾਣ ਦਾ ਨਿਰਦੇਸ਼ ਮਿਲੇ ਤਾਂ ਬਾਹਰ ਚਲਾ ਜਾਦਾ ਹੈ। ਫ਼ਿਰ ਅੰਦਰ ਆਉਣ ਦੇ ਲਈ ਆਵਾਜ਼ ਆਵੇ ਤਾਂ ਚੁੱਪ ਕਰਕੇ ਅੰਦਰ ਆ ਜਾਂਦਾ ਹੈ। ਠੀਕ ਇਸੇ ਤਰਾਂ ਜਦੋਂ ਆਪ ਸਤਿਸੰਗ ਵਿੱਚ ਆਉਂਦੇ ਹੋ ਤਾਂ ਆਪਨੂੰ ਸਤਿਸੰਗ ਵਿੱਚ ਆਉਣ ਦਾ ਲਾਭ ਮਿਲੇਗਾ ਨਹੀਂ ਤਾਂ ਆਪਦਾ ਆਉਣਾ ਨਿਸ਼ਫ਼ਲ ਹੈ। ਸਤਿਸੰਗ ਵਿੱਚ ਜਿੱਥੇ ਬੈਠਣ ਨੂੰ ਮਿਲੇ ਉੱਥੇ ਬੈਠ ਜਾਏ, ਜੋ ਖਾਣ ਨੂੰ ਮਿਲੇ ਉਸਨੂੰ ਪ੍ਰਮਾਤਮਾ ਕਬੀਰ ਸਾਹਿਬ ਦੀ ਰਜਾ ਨਾਲ ਪ੍ਰਸਾਦ ਸਮਝਕੇ ਖਾਕੇ ਪ੍ਰਸ਼ੰਨਚਿੱਤ ਰਹੋ।**

ਕਬੀਰ, ਸੰਤ ਮਿਲਣ ਕੋ ਚਾਲੀਏ, ਤਜ ਮਾਇਆ ਅਭਿਮਾਨ। ਜੋ-ਜੋ ਕਦਮ ਆਗੇ ਰੱਖੇ ਵੋ ਹੀ ਯੱਗ ਸਮਾਨ॥
ਕਬੀਰ, ਸੰਤ ਮਿਲਣ ਕੋ ਜਾਈਏ, ਦਿਨ ਮੇਂ ਕਈ-ਕਈ ਬਾਰ। ਆਸੋਜ ਕੇ ਮੇਹ ਜਿਉਂ, ਘਣਾ ਕਰੇ ਉਪਕਾਰ॥
ਕਬੀਰ, ਦਰਸ਼ਨ ਸਾਧੂ ਕਾ, ਪ੍ਰਮਾਤਮਾਂ ਆਵੇ ਯਾਦ। ਲੇਖੇ ਮੇਂ ਵੋ ਹੀ ਘੜੀ, ਬਾਕੀ ਕੇ ਦਿਨ ਬਾਅਦ॥
ਕਬੀਰ, ਦਰਸ਼ਨ ਸਾਧੂ ਕਾ, ਮੁੱਖ ਪਰ ਬਸੇ ਸੁਹਾਗ। ਦਰਸ਼ ਉਨਹੀਂ ਕੋ ਹੋਤ ਹੇ, ਜਿਨਕੇ ਪੂਰਣ ਭਾਗ॥

17. **ਗੁਰੂ ਮਹਿਮਾਂ :- ਜੇ ਕਿਤੇ ਪਾਠ ਜਾਂ ਸਤਿਸੰਗ ਚੱਲ ਰਿਹਾ ਹੋਵੇ ਜਾਂ ਆਪ ਗੁਰੂ ਜੀ ਦੇ ਦਰਸ਼ਨਾਂ ਲਈ ਜਾਂਦੇ ਹੋ ਤਾਂ ਸਭ ਤੋਂ ਪਹਿਲਾਂ ਗੁਰੂ ਜੀ ਨੂੰ ਦੰਡਵਤ ਪ੍ਰਣਾਮ (ਲੰਬਾ ਲੇਟਕੇ) ਕਰਨਾ ਚਾਹੀਦਾ ਹੈ ਬਾਅਦ ਵਿੱਚ ਸਤਿ ਗ੍ਰੰਥ ਸਾਹਿਬ ਤੇ ਤਸਵੀਰਾਂ ਜਿਵੇਂ ਸਾਹਿਬ ਕਬੀਰ ਜੀ ਦੀ ਮੂਰਤੀ-ਗਰੀਬਦਾਸ ਜੀ ਦੀ ਤੇ ਸਵਾਮੀ ਰਾਮ ਦੇਵਾਨੰਦ ਜੀ ਅਤੇ ਗੁਰੂ ਜੀ ਦੀ ਮੂਰਤੀ ਨੂੰ ਪ੍ਰਣਾਮ ਕਰੋ ਜਿਸ ਨਾਲ ਸਿਰਫ ਆਸਥਾ ਬਣੀ ਰਹੇਗੀ। ਮੂਰਤੀ ਪੂਜਾ ਨਹੀਂ ਕਰਨੀ ਹੈ। ਸਿਰਫ਼ ਪ੍ਰਣਾਮ ਕਰਨਾ ਪੂਜਾ ਵਿੱਚ ਨਹੀਂ ਆਉਂਦਾ ਇਹ ਤਾਂ ਭਗਤ ਦੀ ਸ਼ਰਧਾ ਬਣਾਈ ਰੱਖਣ ਵਿੱਚ**

**ਸਹਿਯੋਗ ਦਿੰਦਾ ਹੈ। ਪੂਜਾ ਤਾਂ ਵਖਤ ਗੁਰੂ ਜੀ ਤੇ ਨਾਮ ਮੰਤ੍ਰ ਦੀ ਕਰਨੀ ਹੈ ਜੋ ਪਾਰ ਲਗਾਏ ਗਾ।**

ਕਬੀਰ, ਗੁਰੂ ਗੋਬਿੰਦ ਦੋਊ ਖੜੇ, ਕਾ ਕੇ ਲਾਗੂੰ ਪਾਏ।
ਬਲਿਹਾਰੀ ਗੁਰੂ ਆਪਨਾ, ਜਿਨ ਗੋਬਿੰਦ ਦਿਉ ਮਿਲਾਏ॥
ਕਬੀਰ, ਗੁਰੂ ਬੜੇ ਹੈ ਗੋਬਿੰਦ ਸੇ,ਮਨ ਮੇਂ ਦੇਖ ਵਿਚਾਰ। ਹਰਿ ਸੁਮਰੇ ਸੋ ਰਹਿ ਗਏ, ਗੁਰੂ ਭਜੇ ਹੋਏ ਪਾਰ॥
ਕਬੀਰ, ਹਰਿ ਕੇ ਰੂਠਤਾਂ,ਗੁਰੂ ਕੀ ਸ਼ਰਨ ਮੇਂ ਜਾਏ। ਕਬੀਰ, ਗੁਰੂ ਜੈ ਰੂਠਜਾਂ, ਹਰਿ ਨਹੀਂ ਹੋਤ ਸਹਾਏ॥
ਕਬੀਰ, ਸਾਤ ਸਮੁੰਦਰ ਕੀ ਮਸੀ ਕਰੂ, ਲੇਖਨਿ ਕਰੂੰ ਬਨਿਰਾਏ।
ਧਰਤੀ ਕਾ ਕਾਗਜ਼ ਕਰੂੰ, ਤੋ ਗੁਰੂ ਗੁਣ ਲਿਖਾ ਨਾ ਜਾਏ॥

**18. ਮਾਸ ਖਾਣਾ ਨਿਸ਼ੇਧ:- ਅੰਡਾ ਜਾਂ ਮਾਸ ਖਾਣਾ ਜਾਂ ਜੀਵ ਹਿੰਸਾ ਨਹੀਂ ਕਰਨੀ। ਇਹ ਮਹਾਂਪਾਪ ਹੁੰਦਾ ਹੈ। ਜਿਵੇਂ ਕਬੀਰ ਸਾਹਿਬ ਜੀ ਤੇ ਗਰੀਬਦਾਸ ਜੀ ਮਹਾਰਾਜ ਨੇ ਦੱਸਿਆ ਹੈ:**
ਕਬੀਰ, ਜੀਵ ਹਨੇ ਹਿੰਸਾ ਕਰੇ, ਪ੍ਰਗਟ ਪਾਪ ਸਿਰ ਹੋਏ। ਨਿਗਮ ਪੂਨਿ ਏਸੇ ਪਾਪ ਤੇਂ, ਭਿਸਤ ਗਿਆ ਨਾਹਿ ਕੋਏ॥
ਕਬੀਰ, ਤਿਲਭਰ ਮਛਲੀ ਖਾਏ ਕੇ, ਕੋਟਿ ਗਊ ਦੇ ਦਾਨ। ਕਾਸ਼ੀ ਕਰੋਂਤ ਲੇ ਮਰੇ, ਤੋ ਵੀ ਨਰਕ ਨਿਦਾਨ॥
ਕਬੀਰ, ਬੱਕਰੀ ਪਾਤੀ ਖਾਤ ਹੈ, ਤਾਕੀ ਕਾਢੀ ਖਾਲ। ਜੋ ਬੱਕਰੀ ਕੋ ਖਾਤ ਹੈ, ਤਿਨਕਾ ਕੋਨ ਹਵਾਲ॥
ਕਬੀਰ, ਗਲਾ ਕਾਟਿ ਕਲਮਾ ਭਰੇ, ਕੀਆ ਕਹੇ ਹਲਾਲ। ਸਾਹਿਬ ਲੇਖਾ ਮਾਂਗਸੀ, ਤਬ ਹੋਸੀ ਕੋਨ ਹਵਾਲ॥
ਕਬੀਰ, ਦਿਨ ਕੋ ਰੋਜ਼ਾ ਰਹਤ ਹੈਂ, ਰਾਤ ਹਨਤ ਹੈਂ ਗਾਏ। ਯਹ ਖੂਨ ਵੋਹ ਬੰਦਗੀ, ਕਹੂੰ ਕਿਉਂ ਖੁਸ਼ੀ ਖੁਦਾਏ॥
ਕਬੀਰ, ਕਬੀਰਾ ਤੇਈ ਪੀਰ ਹੈਂ, ਜੋ ਜਾਨੇ ਪਰ ਪੀਰ। ਜੋ ਪਰ ਪੀਰ ਨ ਜਾਨਿ ਹੈ, ਸੋ ਕਾਫ਼ਿਰ ਬੇਪੀਰ॥
ਕਬੀਰ, ਖੂਬ ਖਾਨਾ ਹੈ ਖੀਚੜੀ, ਮਾਂਹੀ ਪਰ ਟੁਕ ਲੌਨ। ਮਾਂਸ ਪਰਾਇਆ ਖਾਏਕੇ, ਗਲਾ ਕਟਾਵੇ ਕੌਨ॥
ਕਬੀਰ, ਮੁਸਲਮਾਨ ਮਾਰੇ ਕਰਦਸੋ, ਹਿੰਦੂ ਮਾਰੇ ਤਰਵਾਰ। ਕਹੈ ਕਬੀਰ ਦੋਨੋ ਮਿਲਿ, ਜੈਹੈਂ ਯਮ ਕੇ ਦਵਾਰ॥
ਕਬੀਰ, ਮਾਂਸ ਅਹਾਰੀ ਮਾਨਵ, ਪ੍ਰਤੱਖਸ਼ ਰਾਕਸ਼ਸ਼ ਜਾਨਿ। ਤਾਕਿ ਸੰਗਤਿ ਮਤ ਕਰੇ, ਹੋਈ ਭਗਤੀ ਮੇਂ ਹਾਨੀ॥
ਕਬੀਰ, ਮਾਂਸ ਖਾਏ ਤੇ ਢੇੜ ਸਬ, ਮਦ ਪੀਵੇ ਸੋ ਨੀਚ। ਕੁਲਕੀ ਦੁਰਮਤਿ ਪਰ ਹਰੈ, ਰਾਮ ਕਹੇ ਸੋ ਊਚ॥
ਕਬੀਰ, ਮਾਂਸ ਮੱਛਲੀਆਂ ਖਾਤ ਹੈਂ, ਸੁਰਾਪਾਨ ਸੇ ਹੇਤ। ਤੇ ਨਰ ਨਰਕੇ ਜਾਹਿਗੇ, ਮਾਤਾ ਪਿਤਾ ਸਮੇਤ॥
ਕਬੀਰ, ਜੀਵ ਹਿੰਸਾ ਜੋ ਕਰਤੇ ਹੈ, ਜਾ ਆਗੇ ਕਯਾ ਪਾਪ। ਕੰਟਕ ਜੂਨੀ ਜਿਹਾਨ ਮੈਂ, ਸੀਂਹ ਭੇੜੀਏ ਔਰ ਸਾਂਪ॥

ਝੋਟੇ ਬਕਰੇ ਮੁਰਗੇ ਤਾਈ। ਲੇਖਾ ਸਭਹੀ ਲੇਤ ਗੁਸਾਈ।
ਮ੍ਰਿਗ ਮੋਰ ਮਾਰੇ ਮਹਮੰਤਾ। ਅਚਰਾ ਚਰ ਹੈ ਜੀਵ ਅਨੰਤਾਂ॥
ਜੀਹਵਾ ਸਵਾਤ ਹਿੱਤੇ ਪ੍ਰਾਨਾ। ਨੀਮਾ ਨਾਸ਼ ਗਿਆ ਹਮ ਜਾਨਾ॥
ਤੀਤਰ ਲਵਾ ਬੂਟੇਰੀ ਚੀੜੀਆ। ਖੂਨੀ ਮਾਰੇ ਬੜੇ ਅਗੜਿਆ॥
ਅਦਲੇ ਬਦਲੇ ਲੇਖੇ ਲੇਖਾ। ਸਮਝ ਦੇਖ ਸੁਨ ਗਿਆਨ ਵਿਵੇਕਾ॥
ਗਰੀਬ, ਸ਼ਬਦ ਹਮਾਰਾ ਮਾਨੀਉ, ਔਰ ਸੁਨਤੇ ਹੋ ਨਰ ਨਾਰਿ।
ਜੀਵ ਦਿਆ ਬਿਨ ਕੁਫਰ ਹੈ, ਚਲੇ ਜਮਾਨਾ ਹਾਰਿ॥

**ਅਨਜਾਨੇ ਵਿੱਚ ਹੋਈ ਹਿੰਸਾ ਦਾ ਪਾਪ ਨਹੀਂ ਲੱਗਦਾ। ਬੰਦੀਛੋੜ ਕਬੀਰ ਸਾਹਿਬ ਕਹਿੰਦੇ ਹਨ:**
"ਇੱਛਾ ਕਰ ਮਾਰੇ ਨਹੀਂ, ਬਿਨ ਇੱਛਾ ਮਰ ਜਾਏ। ਕਹੇ ਕਬੀਰ ਤਾਸ ਕਾ,ਪਾਪ ਨਹੀਂ ਲਗਾਏ॥"

**19. ਗੁਰੂ ਧ੍ਰੋਹੀ ਦਾ ਸੰਪਰਕ ਨਿਸ਼ੇਧ:- ਜੇ ਕੋਈ ਭਗਤ ਗੁਰੂ ਜੀ ਨਾਲ ਧ੍ਰੋਹ (ਗੁਰੂ ਜੀ ਤੋਂ ਬੇਮੁੱਖ ਹੋ ਜਾਂਦਾ ਹੈ) ਕਰਦਾ ਹੈ ਮਹਾਂਪਾਪ ਦਾ ਭਾਗੀ ਹੋ ਜਾਂਦਾ ਹੈ। ਜੇ ਕਿਸੇ ਨੂੰ ਮਾਰਗ ਚੰਗਾ ਨਾ ਲੱਗੇ ਤਾਂ ਆਪਣਾ ਗੁਰੂ ਬਦਲ ਸਕਦਾ ਹੈ। ਜੇ ਉਹ ਆਪਣੇ ਪਹਿਲਾਂ ਵਾਲੇ ਗੁਰੂ ਨਾਲ ਵੈਰ ਤੇ ਨਿੰਦਾ ਕਰਦਾ ਹੈ ਤਾਂ ਉਹ ਗੁਰੂ ਧ੍ਰੋਹੀ ਕਹਾਉਂਦਾ ਹੈ। ਅਜਿਹੇ ਵਿਅਕਤੀ ਨਾਲ ਭਗਤੀ ਚਰਚਾ ਕਰਨ ਵਿੱਚ ਉਪਦੇਸ਼ੀ ਨੂੰ ਦੋਸ਼ ਲੱਗਦਾ ਹੈ। ਉਸਦੀ ਭਗਤੀ ਸਮਾਪਤ ਹੋ ਜਾਂਦੀ ਹੈ।**

ਗਰੀਬ, ਗੁਰੂ ਦ੍ਰੋਹੀ ਕੀ ਪੈੜ ਪਰ, ਜੇ ਪਗ ਆਵੇ ਵੀਰ। ਚੌਰਾਸੀ ਨਿਸ਼ਚੈ ਪੜੇ,ਸਤਿਗੁਰੂ ਕਹੇਂ ਕਬੀਰ॥
ਕਬੀਰ, ਜਾਨ ਬੂਝ ਸਾਚੀ ਤਜੇ,ਕਰੇ ਝੂਠੇ ਸੇ ਨੇਹ। ਜਾਕੀ ਸੰਗਤ ਹੇ ਪ੍ਰਭੂ,ਸਵਪਨ ਮੇਂ ਭੀ ਨਾ ਦੇ॥

**ਅਰਥਾਤ ਗੁਰੂ ਧ੍ਰੋਹੀ ਦੇ ਕੋਲ ਜਾਣ ਵਾਲਾ ਭਗਤੀ ਰਹਿਤ ਹੋਕੇ ਨਰਕ ਤੇ ਲੱਖ ਚੌਰਾਸੀ ਜੂਨੀਆਂ ਵਿੱਚ ਚਲਾ ਜਾਂਦਾ ਹੈ।**

**ਆਦਰਣੀਏਂ ਗਰੀਬਦਾਸ ਸਾਹਿਬ ਜੀ ਮਹਾਰਾਜ ਦੀ ਬਾਣੀ ਪ੍ਰਤੱਖ ਪ੍ਰਮਾਣ ਦਿੰਦੀ ਹੈ।**

ਅਨੰਤ ਕੋਟਿ ਅਵਤਾਰ ਹੈਂ, ਮਾਇਆ ਕੇ ਗੋਵਿੰਦ। ਕਰਤਾ ਹੋ ਹੋ ਅਵਤਰੇ, ਬਹੁਰ ਪੜੇ ਜਗ ਫੰਦ॥

**ਸਤਿਪੁਰਸ਼ ਕਬੀਰ ਸਾਹਿਬ ਜੀ ਦੀ ਭਗਤੀ ਨਾਲ ਹੀ ਜੀਵ ਮੁਕਤ ਹੋ ਸਕਦਾ ਹੈ।**

**ਜਦ ਤੱਕ ਜੀਵ ਸਤਲੋਕ ਵਿੱਚ ਵਾਪਸ ਨਹੀਂ ਚਲਾ ਜਾਵੇਗਾ। ਤਦ ਤੱਕ ਕਾਲ ਲੋਕ ਵਿੱਚ ਇਸੇ ਤਰ੍ਹਾਂ ਕ੍ਰਮ ਕਰੇਗਾ ਅਤੇ ਕੀ ਹੋਈ ਨਾਮ ਤੇ ਦਾਨ ਧਰਮ ਦੀ ਕਮਾਈ ਸਵ੍ਰਗ ਰੂਪੀ ਹੋਟਲਾਂ ਵਿੱਚ ਖਤਮ ਕਰਕੇ ਵਾਪਸ ਕਰਮ ਆਧਾਰ ਨਾਲ ਚੌਰਾਸੀ ਲੱਖ ਪ੍ਰਕਾਰ ਦੇ ਪ੍ਰਾਣੀਆਂ ਦੇ ਸਰੀਰ ਵਿੱਚ ਕਸ਼ਟ ਭੋਗਣ ਵਾਲੇ ਕਾਲ ਲੋਕ ਚੱਕਰ ਕੱਟਦਾ ਰਹੇਗਾ। ਮਾਇਆ (ਦੁਰਗਾ) ਤੋਂ ਉਤਪੰਨ ਹੋਕੇ ਕਰੋੜਾਂ ਗੋਵਿੰਦ (ਬ੍ਰਹਮਾ-ਵਿਸ਼ਣੂ-ਸ਼ਿਵ) ਮਰ ਚੁੱਕੇ ਹਨ। ਭਗਵਾਨ ਦਾ ਅਵਤਾਰ ਬਣਕੇ ਆਏ ਸੀ। ਫਿਰ ਕਰਮ ਬੰਧਨ ਵਿੱਚ ਬੰਨ੍ਹਕੇ ਕ੍ਰਮਾਂ ਨੂੰ ਭੋਗਕੇ ਚੌਰਾਸੀ ਲੱਖ ਜੂਨੀਆਂ ਵਿੱਚ ਚਲੇ ਗਏ। ਜਿਵੇਂ ਭਗਵਾਨ ਵਿਸ਼ਣੂ ਜੀ ਨੂੰ ਦੇਵਰਿਸ਼ੀ ਨਾਰਦ ਦਾ ਸ਼ਰਾਪ ਲੱਗਿਆ। ਉਹ ਸ਼੍ਰੀ ਰਾਮਚੰਦਰ ਰੂਪ ਵਿੱਚ ਅਯੋਧਿਆ ਵਿੱਚ ਆਏ। ਫਿਰ ਸ਼੍ਰੀ ਰਾਮ ਜੀ ਰੂਪ ਵਿੱਚ ਬਾਲੀ ਦਾ ਵਧ ਕੀਤਾ ਸੀ। ਉਸ ਕ੍ਰਮ ਦਾ ਦੰਡ ਭੋਗਣ ਦੇ ਲਈ ਸ਼੍ਰੀ ਕ੍ਰਿਸ਼ਨ ਜੀ ਦਾ ਜਨਮ ਹੋਇਆ। ਫ਼ਿਰ ਬਾਲੀ ਵਾਲੀ ਆਤਮਾਂ ਸ਼ਿਕਾਰੀ ਬਣਿਆ ਤਥਾ ਆਪਣਾ ਪ੍ਰਤੀਸ਼ੋਧ ਲਿਆ। ਸ੍ਰੀ ਕ੍ਰਿਸ਼ਨ ਜੀ ਦੇ ਪੈਰ ਵਿੱਚ ਵਿਸ਼ੈਲਾ ਤੀਰ ਮਾਰਕੇ ਵਧ ਕੀਤਾ। ਮਹਾਰਾਜ ਗਰੀਬਦਾਸ ਜੀ ਆਪਣੀ ਬਾਣੀ ਵਿੱਚ ਕਹਿੰਦੇ ਹਨ:**

ਬ੍ਰਹਮਾ ਵਿਸ਼ਣੂ ਮਹੇਸ਼ਵਰ ਮਾਇਆ, ਔਰ ਧਰਮਰਾਏ ਕਹੀਏ।
ਇਨ ਪਾਚੋਂ ਮਿਲ ਪਰਪੰਚ ਬਨਾਇਆ, ਬਾਣੀ ਹਮਰੀ ਲਹੀਏ॥
ਇਨ ਪਾਚੋਂ ਮਿਲ ਜੀਵ ਅਟਕਾਏ, ਜੁਗਨ-ਜੁਗਨ ਹਮ ਆਨ ਛੁਡਾਏ।
ਬੰਦੀ ਛੌੜ ਹਮਾਰਾ ਨਾਮੰ, ਅਜਰ ਅਮਰ ਹੈ ਅਸਥਿਰ ਠਾਮੰ॥
ਪੀਰ ਪੈਗੰਬਰ ਕੁਤੁਬ ਔਲਿਆ, ਸੁਰ ਨਰ ਮੂਨੀਜਨ ਗਿਆਨੀ।
ਯੇਤਾ ਕੋ ਤੋ ਰਾਹ ਨਾ ਪਾਇਆ, ਜਮ ਕੇ ਬੰਧੇ ਪ੍ਰਾਣੀ॥
ਧਰਮਰਾਏ ਕੀ ਧੂਮਾ-ਧੂਾਮੀ, ਜਮ ਪਰ ਜੰਗ ਚਲਾਊਂ।
ਜੋਰਾ ਕੋ ਤੋ ਜਾਨ ਨ ਦੂੰਗਾ, ਬਾਂਧ ਅਦਲ ਘਰ ਲਿਆਊਂ॥
ਕਾਲ ਅਕਾਲ ਦੋਹੂੰ ਕੂ ਮੋਸੂੰ, ਮਹਾਂਕਾਲ ਸਿਰ ਮੂੰਡੂ।
ਮੈਂ ਤੋ ਤਖ਼ਤ ਹਜ਼ੂਰੀ ਹੁਕਮੀ, ਚੋਰ ਖੋਜ ਕੂੰ ਢੂੰਢੂ॥
ਮੂਲਾ ਮਾਇਆ ਮਗ ਮੇਂ ਬੈਠੀ, ਹੰਸਾ ਚੁੰਨ-ਚੁੰਨ ਖਾਈ।
ਜਯੋਤਿ ਸਵਰੂਪੀ ਭਯਾ ਨਿਰੰਜਨ, ਮੈਂ ਹੀ ਕਰਤਾ ਭਾਈ॥
ਸੰਹਸ ਅਠਾਸੀ ਦੀਪ ਮੂਨੀਸ਼ਵਰ, ਬੰਧੇ ਮੂਲਾ ਡੋਰੀ।
ਏਤਆਂ ਮੇਂ ਜਮ ਕਾ ਤਲਬਾਨਾ, ਚਲੀਏ ਪੁਰਸ਼ ਕਿਸ਼ੋਰੀ॥
ਮੂਲਾ ਕਾ ਤੋ ਮਾਥਾ ਦਾਗੂੰ, ਸਤਿਕੀ ਮੋਹਰ ਕਰੂੰਗਾ।
ਪੁਰਸ਼ ਦੀਪ ਕੂੰ ਹੰਸ ਚਲਾਉਂ, ਦਰਾ ਨ ਰੋਕਣ ਦੂੰਗਾ॥
ਹਮ ਤੋ ਬੰਦੀ ਛੌੜ ਕਹਾਵਾਂ, ਧਰਮਰਾਏ ਹੈ ਚਕਵੈ।
ਸਤਲੋਕ ਕੀ ਸਕਲ ਸੁਨਾਵਾਂ, ਬਾਣੀ ਹਮਰੀ ਅਖਵੈ॥
ਨੌ ਲੱਖ ਪੱਟਨ ਉੱਪਰ ਖੇਲੂੰ, ਸਾਹਦਰੇ ਕੂੰ ਰੋਕੂ।
ਦਵਾਦਸ ਕੋਟਿ ਕਟਕ ਸਬ ਕਾਟੂੰ, ਹੰਸ ਪਠਾਊਂ ਮੋਖੂੰ॥
ਚੋਦ੍ਹ ਭੁਵਨ ਗਮਨ ਹੈ ਮੇਰਾ, ਜਲ ਥਲ ਮੇਂ ਸਰਬੰਗੀ।
ਖਾਲਿਕ ਖਲਕ ਖਲਕ ਮੇਂ ਖਾਲਿਕ, ਅਵਿਗਤ ਅਚਲ ਅਭੰਗੀ।
ਅਗਰ ਅਲੀਲ ਚੱਕਰ ਹੈ ਮੇਰਾ, ਜਿਤ ਸੇ ਹਮ ਚੱਲ ਆਏ।

ਪਾਚੋਂ ਪਰ ਪ੍ਰਵਾਨਾ ਮੇਰਾ, ਬੰਧ ਛੁਟਾਵਨ ਧਾਏ॥
ਜਹਾਂ ਔਂਕਾਰ ਨਿਰੰਜਨ ਨਾਹੀਂ, ਬ੍ਰਹਮਾ ਵਿਸ਼ਨੂੰ ਵੇਦ ਨਾਹੀਂ ਜਾਹੀਂ।
ਜਹਾਂ ਕਰਤਾ ਨਹੀਂ ਜਾਨ ਭਗਵਾਨਾ, ਕਾਇਆ ਮਾਇਆ ਪਿੰਡ ਨ ਪ੍ਰਾਣਾ॥
ਪਾਂਚ ਤੱਤਵ ਤਿੰਨੋਂ ਗੁਣ ਨਾਹੀਂ, ਜੋਰਾ ਕਾਲ ਦੀਪ ਨਹੀਂ ਜਾਹੀਂ।
ਅਮਰ ਕਰੂੰ ਸਤਲੋਕ ਪਠਾਊਂ, ਤਾਂਤੈਂ ਬੰਦੀ ਛੋੜ ਕਹਾਊਂ॥

ਕਬੀਰ ਪ੍ਰਮੇਸ਼ਵਰ (ਕਵਿਰਦੇਵ) ਦੀ ਮਹਿਮਾ ਦੱਸਦੇ ਹੋਏ ਆਦਰਣੀਏਂ ਗਰੀਬਦਾਸ ਸਾਹਿਬ ਜੀ ਕਹਿ ਰਹੇ ਹਨ ਕਿ ਸਾਡੇ ਪ੍ਰਭੂ ਕਬੀਰ (ਕਵਿਰਦੇਵ) ਬੰਦੀਛੋੜ ਹਨ। ਬੰਦੀਛੋੜ ਦਾ ਭਾਵਅਰਥ ਹੈ ਕਾਲ ਦੀ ਕਾਰਾਗਾਰ ਤੋਂ ਛੁਟਵਾਉਣ ਵਾਲਾ, ਕਾਲ ਬ੍ਰਹਮ ਦੇ ਇੱਕੀ ਬ੍ਰਹਿਮੰਡਾਂ ਵਿੱਚ ਸਰਵ ਪ੍ਰਾਣੀ ਪਾਪਾਂ ਦੇ ਕਾਰਨ ਕਾਲ ਦੇ ਬੰਦੀ ਹਨ। ਪੂਰਣ ਪ੍ਰਮਾਤਮਾ (ਕਵਿਰਦੇਵ) ਕਬੀਰ ਸਾਹਿਬ ਪਾਪ ਦਾ ਵਿਨਾਸ਼ ਕਰ ਦਿੰਦੇ ਹਨ। ਪਾਪਾਂ ਦਾ ਵਿਨਾਸ਼ ਨਾ ਬ੍ਰਹਮ, ਨਾ ਪਰਬ੍ਰਹਮ, ਨਾ ਹੀ ਬ੍ਰਹਮਾ, ਵਿਸ਼ਣੂ, ਸ਼ਿਵਜੀ ਕਰ ਸਕਦੇ ਹਨ। ਕੇਵਲ ਜੈਸਾ ਕਰਮ ਹੈ, ਉਸਦਾ ਵੈਸਾ ਹੀ ਫਲ ਦੇ ਦਿੰਦੇ ਹਨ। ਇਸਲਈ ਯਜੁਰਵੇਦ ਦੇ ਅਧਿ:5 ਦੇ ਮੰਤ੍ਰ 32 ਵਿੱਚ ਲਿਖਿਆ ਹੈ 'ਕਵਿਰੰਘਾਰਿਰਸਿ' ਕਵਿਰ ਦੇਵ (ਕਬੀਰ ਪ੍ਰਮੇਸ਼ਵਰ) ਪਾਪਾਂ ਦਾ ਸ਼ਤਰੂ ਹੈ, 'ਬੰਭਾਰਿਰਸਿ' ਬੰਧਨਾਂ ਦਾ ਸ਼ਤਰੂ ਅਰਥਾਤ ਬੰਦੀਛੋੜ ਹੈ।

ਇਨ੍ਹਾਂ ਪੰਜਾਂ (ਬ੍ਰਹਮਾ-ਵਿਸ਼ਣੂ-ਸ਼ਿਵ-ਮਾਇਆ ਅਤੇ ਧਰਮਰਾਏ) ਤੋਂ ਉੱਪਰ ਸਤਿਪੁਰਸ਼ ਪ੍ਰਮਾਤਮਾ (ਕਵਿਰਦੇਵ) ਹੈ। ਜੋ ਸਤਲੋਕ ਦਾ ਮਾਲਿਕ ਹੈ। ਬਾਕੀ ਸਭ ਪਰਬ੍ਰਹਮ-ਬ੍ਰਹਮ ਤਥਾ ਬ੍ਰਹਮਾ -ਵਿਸ਼ਣੂ-ਸ਼ਿਵਜੀ ਆਦਿ ਮਾਇਆ ਨਾਸ਼ਵਾਨ ਪ੍ਰਮਾਤਮਾ ਹਨ। ਮਹਾਂਪ੍ਰਲਅ ਵਿੱਚ ਇਹ ਸਭ ਤਥਾ ਇਨ੍ਹਾਂ ਦੇ ਲੋਕ ਸਮਾਪਤ ਹੋ ਜਾਣਗੇ। ਆਮ ਜੀਵ ਤੋਂ ਕਈ ਹਜ਼ਾਰ ਗੁਣਾਂ ਜਿਆਦਾ ਲੰਬੀ ਇਨ੍ਹਾਂ ਦੀ ਉਮਰ ਹੈ। ਪ੍ਰੰਤੂ ਜੋ ਸਮਾਂ ਨਿਰਧਾਰਿਤ ਹੈ ਉਹ ਇੱਕ ਦਿਨ ਪੂਰਾ ਜ਼ਰੂਰ ਹੋਵੇਗਾ। ਆਦਰਣੀਏਂ ਗਰੀਬਦਾਸ ਜੀ ਮਹਾਰਾਜ ਕਹਿੰਦੇ ਹਨ:-

ਸ਼ਿਵ ਬ੍ਰਹਮਾ ਕਾ ਰਾਜ, ਇੰਦਰ ਗਿਨਤੀ ਕਹਾਂ। ਚਾਰ ਮੁਕਤਿ ਬੈਕੁੰਠ ਸਮਝ, ਯੇਤਾ ਲਹਾ॥
ਸੰਖ ਜੁਗਨ ਕੀ ਜੂਨੀ, ਉਮਰ ਬੜ ਧਾਰੀਆ। ਜਾ ਜਨਨੀ ਕੁਰਬਾਨ, ਸੁ ਕਾਗਜ ਪਾਰਿਆ॥
ਯੇਤੀ ਉਮਰ ਬੁੰਲਦ ਮਰੇਗਾ ਅੰਤ ਰੇ। ਸਤਿਗੁਰ ਲਗੇ ਨ ਕਾਨ, ਨ ਭੈਂਟੇ ਸੰਤ ਰੇ॥

ਚਾਹੇ ਸੰਖ ਯੁੱਗ ਦੀ ਲੰਬੀ ਉਮਰ ਵੀ ਕਿਉਂ ਨ ਹੋਵੇ ਉਹ ਇੱਕ ਦਿਨ ਖ਼ਤਮ ਜ਼ਰੂਰ ਹੋਵੇਗੀ। ਜੇਕਰ ਸਤਿਪੁਰਸ਼ ਪ੍ਰਮਾਤਮਾ (ਕਵਿਰਦੇਵ) ਕਬੀਰ ਸਾਹਿਬ ਦੇ ਨੁਮਾਇੰਦੇ ਪੂਰਣ ਸੰਤ (ਗੁਰੂ) ਜੋ ਤਿੰਨ ਨਾਮ ਦਾ ਮੰਤਰ (ਜਿਸ ਵਿੱਚ ਓਮ+ਤੱਤ+ ਸਤਿ ਸੰਕੇਤਿੱਕ ਹਨ) ਦਿੰਦਾ ਹੈ ਉਸੀ ਪੂਰਣ ਸੰਤ ਦੁਆਰਾ ਨਾਮ ਦਾਨ ਕਰਨ ਦਾ ਆਦੇਸ਼ ਹੈ, ਉਸਤੋਂ ਉਪਦੇਸ਼ ਲੈ ਕੇ ਕਮਾਈ ਕਰਾਂਗੇ ਤਾਂ ਅਸੀਂ ਸਤਲੋਕ ਦੇ ਅਧਿਕਾਰੀ ਹੰਸ ਹੋ ਸਕਦੇ ਹਾਂ। ਸਤਿ ਸਾਧਨਾ ਬਿਨਾਂ ਬਹੁਤ ਲੰਬੀ ਉਮਰ ਕੋਈ ਕੰਮ ਨਹੀਂ ਆਵੇਗੀ ਕਿਉਂਕਿ ਨਿਰੰਜਨ ਲੋਕ ਵਿੱਚ ਦੁੱਖ ਹੀ ਦੁੱਖ ਹਨ।

ਕਬੀਰ, ਜੀਵਨਾ ਤੋ ਥੋੜ੍ਹਾ ਹੀ ਭਲਾ, ਜੈ ਸਤਿ ਸੁਮਰਨ ਹੋਯ।
ਲਾਖ ਵਰਸ਼ ਕਾ ਜੀਵਨਾ, ਲੇਖੈ ਧਰੈ ਨਾ ਕੋਏ॥

ਕਬੀਰ ਸਾਹਿਬ ਆਪਣੀ (ਪੂਰਣਬ੍ਰਹਮ ਦੀ) ਜਾਣਕਾਰੀ ਸਵੈਂ ਹੀ ਦੱਸਦੇ ਹਨ ਕਿ ਇਸ ਪ੍ਰਭਆਂ ਤੋਂ ਉੱਪਰ ਅਸੰਖ ਭੁਜਾ ਦਾ ਪ੍ਰਮਾਤਮਾ ਸਤਿਪੁਰਸ਼ ਹੈ ਜੋ ਕਿ ਸਤਲੋਕ (ਸੱਚਖੰਡ, ਸਤਿਧਾਮ) ਵਿੱਚ ਰਹਿੰਦਾ ਹੈ ਤਥਾ ਉਸਦੇ ਅੰਤਰਗਤ ਸਰਵ ਲੋਕ (ਬ੍ਰਹਮ (ਕਾਲ) ਦੇ 21 ਬ੍ਰਹਿਮੰਡ ਤੇ ਬ੍ਰਹਮਾ, ਵਿਸ਼ਣੂ, ਸ਼ਿਵ ਸ਼ਕਤੀ ਦੇ ਲੋਕ ਤਥਾ ਪਰਬ੍ਰਹਮ ਦੇ ਸੱਤ ਸੰਖ ਬ੍ਰਹਿਮੰਡ ਤੇ ਹੋਰ ਸਰਵ ਬ੍ਰਹਿਮੰਡ) ਆਉਂਦੇ ਹਨ ਤੇ ਉੱਥੇ ਸਤਿਨਾਮ-ਸਾਰਨਾਮ ਦੇ ਜਾਪ ਦੁਆਰਾ ਜਾਇਆ ਜਾਵੇਗਾ ਜੋ ਪੂਰੇ ਗੁਰੂ ਤੋਂ ਪ੍ਰਾਪਤ

ਹੁੰਦਾ ਹੈ। ਸੱਚਖੰਡ (ਸਤਲੋਕ) ਵਿੱਚ ਜੋ ਆਤਮਾ ਚਲੀ ਜਾਂਦੀ ਹੈ ਉਸਦਾ ਪੁਨਰ ਜਨਮ ਨਹੀਂ ਹੁੰਦਾ। ਸਤਿਪੁਰਸ਼ (ਪੂਰਣਬ੍ਰਹਮ) ਕਬੀਰ ਸਾਹਿਬ (ਕਵਿਰਦੇਵ) ਹੀ ਹੋਰ ਲੋਕਾਂ ਵਿੱਚ ਆਪ ਹੀ ਭਿੰਨ-ਭਿੰਨ ਨਾਂਵਾਂ ਨਾਲ ਵਿਰਾਜਮਾਨ ਹਨ। ਜਿਵੇਂ ਅਲਖ ਲੋਕ ਵਿੱਚ ਅਲਖ ਪੁਰਸ਼, ਅਗਮ ਲੋਕ ਵਿੱਚ ਅਗਮ ਪੁਰਸ਼ ਤਥਾ ਅਕਹਿ ਲੋਕ ਵਿੱਚ ਅਨਾਮੀ ਪੁਰਸ਼ ਰੂਪ ਵਿੱਚ ਵਿਰਾਜ਼ਮਾਨ ਹਨ। ਇਹ ਤਾਂ ਉਪਮਾਤਮਿਕ ਨਾਮ ਹਨ ਪ੍ਰੰਤੂ ਵਾਸਤਵਿਕ ਨਾਮ ਉਸ ਪੂਰਣ ਪੁਰਸ਼ ਦਾ ਕਵਿਰ ਦੇਵ (ਭਾਸ਼ਾ ਭਿੰਨ ਹੋਕੇ ਕਬੀਰ ਸਾਹਿਬ) ਹੈ।

## "ਆਦਰਣੀਏਂ ਨਾਨਕ ਸਾਹਿਬ ਜੀ ਦੀ ਬਾਣੀ ਵਿੱਚ ਸ਼੍ਰਿਸ਼ਟੀ ਰਚਨਾ ਦਾ ਸੰਕੇਤ"

ਸ਼੍ਰੀ ਗੁਰੂ ਨਾਨਕ ਸਾਹਿਬ ਜੀ ਦੀ ਅੰਮ੍ਰਿਤਬਾਣੀ, ਮਹੱਲਾ 1, ਰਾਗ ਬਿਲਾਵਲੁ ਅੰਸ਼ 1 (ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਸਫਾ 839)

ਆਪੇ ਸਚੁ ਕੀਆ ਕਰ ਜੋੜਿ। ਅੰਡਜ ਫੋੜਿ ਜੋਡਿ ਵਿਛੋੜ॥
ਧਰਤੀ ਆਕਾਸ਼ ਕੀਏ ਬੈਸਣ ਕਉ ਥਾਉ। ਰਾਤਿ ਦਿਨੰਤੁ ਕੀਏ ਭਉ-ਭਾਉ॥
ਜਿਨਿ ਕੀਏ ਕਰਿ ਵੇਖਣਹਾਰਾ।(3)
ਤ੍ਰਿਤੀਆ ਬ੍ਰਹਮਾ-ਬਿਸਨੁ-ਮਹੇਸਾ। ਦੇਵੀ ਦੇਵ ਉਪਾਏ ਵੇਸਾ।(4)
ਪਉਣ ਪਾਣੀ ਅਗਨੀ ਵਿਸਰਾਉ। ਤਾਹੀ ਨਿਰੰਜਨੁ ਸਾਚੋ ਨਾਉ॥
ਤਿਸੁ ਮਾਹਿ ਮਨੁਆ ਰਹਿਆ ਲਿਵ ਲਈ। ਪ੍ਰਣਵਤਿ ਨਾਨਕੁ ਕਾਲੁ ਨਾ ਖਾਇ॥(10)

ਉਪਰੋਕਤ ਅੰਮ੍ਰਿਤਵਾਣੀ ਦਾ ਅਰਥ ਹੈ ਕਿ ਸੱਚੇ ਪ੍ਰਮਾਤਮਾ (ਸਤਿਪੁਰਸ਼) ਨੇ ਆਪ ਹੀ ਆਪਣੇ ਹੱਥਾਂ ਨਾਲ ਸਰਵ ਸ਼੍ਰਿਸ਼ਟੀ ਦੀ ਰਚਨਾ ਕੀਤੀ ਹੈ। ਉਸੀ ਨੇ ਅੰਡਾ ਬਣਾਇਆ ਫਿਰ ਤੋੜਿਆ ਤਥਾ ਉਸ ਵਿੱਚੋਂ ਜੋਤੀ ਨਿਰੰਜਨ ਨਿਕਲਿਆ। ਉਸੀ ਪੂਰਨ ਪ੍ਰਮਾਤਮਾ ਨੇ ਸਰਵ ਪ੍ਰਾਣੀਆਂ ਦੇ ਰਹਿਣ ਲਈ ਧਰਤੀ, ਆਕਾਸ਼, ਪਵਨ, ਪਾਣੀ ਆਦਿ ਪੰਜ ਤੱਤਵ ਰਚੇ। ਆਪਣੇ ਦੁਆਰਾ ਰਚੀ ਸ਼੍ਰਿਸ਼ਟੀ ਦਾ ਉਹ ਆਪਹੀ ਸ਼ਾਕਸ਼ੀ ਹੈ। ਦੂਸਰਾ ਕੋਈ ਸਹੀ ਜਾਣਕਾਰੀ ਨਹੀਂ ਦੇ ਸਕਦਾ। ਫਿਰ ਅੰਡੇ ਦੇ ਟੁੱਟਣ ਨਾਲ ਨਿਕਲੇ ਜੋਤੀ ਨਿਰੰਜਨ ਤੋਂ ਬਾਅਦ ਤਿੰਨੋਂ ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਣੂ ਜੀ ਤਥਾ ਸ਼੍ਰੀ ਸ਼ਿਵ ਜੀ ਦੀ ਉੱਤਪਤੀ ਹੋਈ ਤਥਾ ਹੋਰ ਦੇਵੀ-ਦੇਵਤਾ ਪੈਦਾ ਹੋਏ ਤਥਾ ਅਣਗਿਣਤ ਜੀਵਾਂ ਦੀ ਉੱਤਪਤੀ ਹੋਈ। ਉਸਤੋਂ ਬਾਅਦ ਹੋਰ ਦੇਵਾਂ ਦੇ ਜੀਵਨ ਚਰਿੱਤਰ ਤਥਾ ਹੋਰ ਰਿਸ਼ੀਆਂ ਦੇ ਅਨੁਭਵ ਦੇ ਛੇ ਸ਼ਾਸਤਰ ਤਥਾ ਅਠ੍ਹਾਰਾਂ ਪੁਰਾਣ ਬਣ ਗਏ। ਪੂਰਣ ਪ੍ਰਮਾਤਮਾ ਦੇ ਸੱਚੇ ਨਾਮ (ਸਤਿਨਾਮ) ਦੀ ਸਾਧਨਾ ਮਨ ਤੋਂ ਕਰਕੇ ਤਥਾ ਗੁਰੂ ਮਰਿਆਦਾ ਵਿੱਚ ਰਹਿਣ ਵਾਲੇ (ਪਰਣਵਤ) ਨੂੰ ਸ਼੍ਰੀ ਨਾਨਕ ਜੀ ਕਹਿ ਰਹੇ ਹਨ ਕਿ ਕਾਲ ਨਹੀਂ ਖਾਂਦਾ।

ਰਾਗ ਮਾਰੂ (ਅੰਸ਼) ਅੰਮ੍ਰਿਤਵਾਣੀ ਮਹੱਲਾ 1 (ਗੁਰੂ ਗ੍ਰੰਥ ਸਾਹਿਬ ਸਫਾ ਨੰ 1037)

ਸੁੰਨਹੁ ਬ੍ਰਹਮਾ, ਬਿਸਨੁ, ਮਹੇਸੁ ਉਪਾਏ। ਸੁੰਨੇ ਵਰਤੇ ਜੁਗ ਸਬਾਏ॥
ਇਸੁ ਪਦ ਬਿਚਾਰੇ ਸੋ ਜਨੁ ਪੁਰਾ। ਤਿਸੁ ਮਿਲੀਐ ਭਰਮੁ ਚੁਕਾਇਦਾ॥(3)
ਸਾਮਵੇਦੁ, ਰਿਗੁ ਜੁਜਰੁ ਅਥਰਬਣੁ। ਬ੍ਰਹਮੇਂ ਮੁਖਿ ਮਾਇਆ ਹੈ ਤ੍ਰੈਗੁਣ॥
ਤਾ ਕੀ ਕੀਮਤਿ ਕਹਿ ਨ ਸਕੈ। ਕੋ ਤਿਉ ਬੋਲੇ ਜਿਉ ਬੁਲਾਇਦਾ॥(9)

ਉਪਰੋਕਤ ਅੰਮ੍ਰਿਤਬਾਣੀ ਦਾ ਸਾਰੰਸ਼ ਹੈ ਕਿ ਜੋ ਸੰਤ ਪੂਰਣ ਸ਼੍ਰਿਸ਼ਟੀ ਰਚਨਾ ਸੁਣਾ ਦੇਵੇਗਾ ਤਥਾ ਦੱਸੇਗਾ ਕਿ ਅੰਡੇ ਦੇ ਭਾਗ ਹੋਕੇ ਕੌਣ ਨਿਕਲਿਆ, ਜਿਸਨੇ ਫਿਰ

ਬ੍ਰਹਮਲੋਕ ਦੀ ਸੁੰਨ ਵਿੱਚ ਅਰਥਾਤ ਗੁਪਤ ਸਥਾਨ ਉੱਤੇ ਬ੍ਰਹਮਾ-ਵਿਸ਼ਣੂ-ਸ਼ਿਵ ਜੀ ਦੀ ਉਤਪਤੀ ਕੀਤੀ ਤਥਾ ਉਹ ਪ੍ਰਮਾਤਮਾ ਕੌਣ ਹੈ ਜਿਸਨੇ ਬ੍ਰਹਮ (ਕਾਲ) ਦੇ ਮੂੰਹ ਤੋਂ ਚਾਰੋਂ ਵੇਦ (ਪਵਿੱਤਰ ਰਿਗਵੇਦ, ਯਜੁਰਵੇਦ, ਸਾਮਵੇਦ ਅੱਥਰਵਵੇਦ) ਨੂੰ ਉਚਾਰਣ ਕਰਵਾਇਆ, ਉਹ ਪੂਰਣ ਪ੍ਰਮਾਤਮਾ ਜਿਵੇਂ ਚਾਹੇ ਉਸੇ ਤਰ੍ਹਾਂ ਹੀ ਹਰ ਪ੍ਰਾਣੀ ਨੂੰ ਬੁਲਾਉਂਦਾ ਹੈ। ਇਸ ਸਾਰੇ ਗਿਆਨ ਨੂੰ ਪੂਰਣ ਦੱਸਣ ਵਾਲਾ ਸੰਤ ਮਿਲ ਜਾਵੇ ਤਾਂ ਉਸਦੇ ਕੋਲ ਜਾਉ ਅਤੇ ਜੋ ਸਭ ਸ਼ੰਕਾਂ ਦਾ ਪੂਰਣ ਨਿਵਾਰਨ ਕਰਦਾ ਹੈ, ਉਹੀ ਪੂਰਣ ਸੰਤ ਅਰਥਾਤ ਤੱਤਵਦਰਸ਼ੀ ਹੈ।

ਸ਼੍ਰੀ ਗੁਰੂ ਗ੍ਰੰਥ ਸਾਹਿਬ ਸਫਾ 929 ਅੰਮ੍ਰਿਤ ਬਾਣੀ ਸ਼੍ਰੀ ਗੁਰੂ ਨਾਨਕ ਸਾਹਿਬ ਜੀ ਦੀ ਰਾਗ ਰਾਮਕਲੀ ਮਹੱਲਾ 1 ਦੱਖਣੀ ਓਂਕਾਰ

ਓਓਅੰਕਾਰ ਬ੍ਰਹਮਾ ਉਤਪਤਿ। ਓਓਅੰਕਾਰੁ ਕੀਆ ਜਿਨਿ ਚਿਤ। ਓਓਅੰਕਾਰ ਸੈਲ ਜੁਗ ਭਏ। ਓਓਅੰਕਾਰ ਬੇਦ ਨ੍ਰਿਮਾਏ। ਓਓਅੰਕਾਰ ਸਬਦਿ ਉਧਰੇ। ਓਓਅੰਕਾਰ ਗੁਰਮੁਖਿ ਤਰੇ। ਓਨਮ ਅਖਰ ਸੁਣਹੁ ਬੀਚਾਰੁ। ਓਨਮ ਅਖਰੁ ਤ੍ਰਿਭਵਣ ਸਾਰੁ।

ਉਪਰੋਕਤ ਅੰਮ੍ਰਿਤਬਾਣੀ ਵਿੱਚ ਸ਼੍ਰੀ ਗੁਰੂ ਨਾਨਕ ਸਾਹਿਬ ਜੀ ਕਹਿ ਰਹੇ ਹਨ ਕਿ ਓਅੰਕਾਰ ਅਰਥਾਤ ਜੋਤੀ ਨਿਰੰਜਨ (ਕਾਲ) ਤੋਂ ਬ੍ਰਹਮਾ ਜੀ ਦੀ ਉਤਪੱਤੀ ਹੋਈ। ਕਈ ਯੁੱਗ ਮਸਤੀ ਮਾਰ ਕੇ ਓਂਕਾਰ (ਬ੍ਰਹਮ) ਨੇ ਵੇਦਾਂ ਦੀ ਉਤਪੱਤੀ ਕੀਤੀ ਬ੍ਰਹਮਾ ਜੀ ਨੂੰ ਪ੍ਰਾਪਤ ਹੋਏ। ਤਿੰਨ ਲੋਕ ਦੀ ਭਗਤੀ ਤਾਂ ਕੇਵਲ ਓਮ ਮੰਤ੍ਰ ਹੀ ਵਾਸਤਵ ਜਾਪ ਕਰਨ ਦਾ ਹੈ। ਇਸ ਓਮ ਸ਼ਬਦ ਨੂੰ ਪੂਰੇ ਸੰਤ ਤੋਂ ਉਪਦੇਸ਼ ਲੈਕੇ ਅਰਥਾਤ ਗੁਰੂ ਧਾਰਨ ਕਰਕੇ ਜਾਪ ਕਰਨ ਨਾਲ ਉਦਾਰ ਹੁੰਦਾ ਹੈ।

ਵਿਸ਼ੇਸ਼:- ਸ਼੍ਰੀ ਗੁਰੂ ਨਾਨਕ ਸਾਹਿਬ ਜੀ ਨੇ ਤਿੰਨੋਂ ਮੰਤਰਾਂ (ਓਮ+ਤੱਤ+ਸਤਿ) ਦਾ ਸਥਾਨ-ਸਥਾਨ ਉੱਤੇ ਰਹੱਸਮਈ ਵਿਵਰਣ ਦਿੱਤਾ ਹੈ। ਉਸਨੂੰ ਕੇਵਲ ਪੂਰਣ ਸੰਤ (ਤੱਤਵਦ੍ਰਸ਼ੀ ਸੰਤ) ਹੀ ਸਮਝ ਸਕਦਾ ਹੈ ਤਥਾ ਤਿੰਨੇ ਮੰਤਰਾਂ ਦੇ ਜਾਪ ਨੂੰ ਉਪਦੇਸ਼ੀ ਨੂੰ ਸਮਝਾਇਆ ਜਾਂਦਾ ਹੈ।

(ਸਫਾ 1038)ਉਤਮ ਸਤਿਗੁਰੂ ਪੁਰਖ ਨਿਰਾਲੇ, ਸਬਦਿ ਰਤੇ ਹਰਿ ਰਸਿ ਮਤਵਾਲੇ।
ਰਿਧਿ, ਬੁਧੀ, ਸਿਧਿ, ਗਿਆਨੁ ਗੁਰੂ ਤੇ ਪਾਈਐ, ਪੂਰੇ ਭਾਗ ਮਿਲਾਇਦਾ॥(15)
ਸਤਿਗੁਰੂ ਤੇ ਪਾਏ ਵੀਚਾਰਾ, ਸੁਨ ਸਮਾਧਿ ਸਚੇ ਘਰਬਾਰਾ।
ਨਾਨਕ ਨਿਰਮਲ ਨਾਦੁ ਸ਼ਬਦ ਧੁਨਿ, ਸਚੁ ਰਾਮੈਂ ਨਾਮਿ ਸਮਾਇਦਾ (17)॥5॥17॥

ਉਪ੍ਰੋਕਤ ਅੰਮ੍ਰਿਤਬਾਣੀ ਦਾ ਭਾਵਅਰਥ ਹੈ ਕਿ ਵਾਸਤਵਿਕ ਗਿਆਨ ਦੇਣ ਵਾਲੇ ਸਤਿਗੁਰੂ ਤਾਂ ਨਿਰਾਲੇ ਹੀ ਹਨ, ਉਹ ਕੇਵਲ ਨਾਮ ਜਾਪ ਹੀ ਜੱਪਦੇ ਹਨ, ਹੋਰ ਹੱਠਯੋਗ ਸਾਧਨਾ ਨਹੀਂ ਦੱਸਦੇ ਜੇ ਆਪਨੂੰ ਧੰਨ ਦੌਲਤ, ਪਦ, ਬੁੱਧੀ, ਜਾਂ ਭਗਤੀ ਸ਼ਕਤੀ ਵੀ ਚਾਹੀਦੀ ਹੈ ਤਾਂ ਉਹ ਭਗਤੀ ਮਾਰਗ ਦਾ ਗਿਆਨ ਪੂਰਣ ਸੰਤ ਹੀ ਪੂਰਾ ਪ੍ਰਦਾਨ ਕਰੇਗਾ, ਐਸਾ ਪੂਰਣ ਸੰਤ ਵੱਡੇ ਭਾਗਾਂ ਤੋਂ ਹੀ ਮਿਲਦਾ ਹੈ। ਉਹੀ ਪੂਰਣ ਸੰਤ ਵਿਵ੍ਰਣ ਦੱਸੇਗਾ ਕਿ ਉੱਪਰ ਸੁੰਨ (ਆਕਾਸ਼) ਵਿੱਚ ਆਪਣਾ ਵਾਸਤਵਿਕ ਘਰ (ਸਤਲੋਕ) ਪ੍ਰਮੇਸ਼ਵਰ ਨੇ ਰਚ ਰੱਖਿਆ ਹੈ।

ਉਸ ਵਿੱਚ ਇੱਕ ਵਾਸਤਵ ਸਾਰ ਨਾਮ ਦੀ ਧੁੰਨ (ਆਵਾਜ਼) ਹੋ ਰਹੀ ਹੈ। ਉਸ ਆਨੰਦ ਵਿੱਚ ਅਵਿਨਾਸ਼ੀ ਪ੍ਰਮੇਸ਼ਵਰ ਦੇ ਸਾਰ ਸ਼ਬਦ ਨਾਲ ਸਮਾਇਆ ਜਾਂਦਾ ਹੈ ਅਰਥਾਤ ਉਸ ਵਾਸਤਵਿਕ ਸੁੱਖਦਾਈ ਸਥਾਨ ਵਿੱਚ ਵਾਸ ਹੋ ਸਕਦਾ ਹੈ, ਹੋਰ ਨਾਮਾਂ ਤਥਾ ਅਧੂਰੇ ਗੁਰੂਆਂ ਤੋਂ ਨਹੀਂ ਹੋ ਸਕਦਾ।

ਆਂਸ਼ਿਕ ਅੰਮ੍ਰਿਤਬਾਣੀ ਮਹਲਾ ਪਹਿਲਾ (ਸ਼੍ਰੀ ਗੁਰੂ ਗ੍ਰੰਥ ਸਾਹਿਬ ਪ੍ਰਸ਼ਠ 359-360) ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ (1)
ਸਿੰਗੀ ਸਬਦ ਸਦਾ ਧੁਨਿ ਸੋਹੈ ਅਹਿਨਾਸਿ ਪੂਰੈ ਨਾਦੰ (2)

ਹਰਿ ਕੀਰਤਿ ਰਹ ਰਾਸਿ ਹਮਾਰੀ ਗੁਰੁਮੁਖ ਪੰਥ ਅਤੀਤ (3)
ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਣ ਅਨੇਕੰ।
ਕਹ ਨਾਨਕ ਸੁਣਿ ਭਰਥਰੀ ਜੋਗੀ ਪਾਰਬ੍ਰਹਮ ਲਿਵ ਏਕੰ (4)

**ਉਪ੍ਰੋਕਤ ਅੰਮ੍ਰਿਤਵਾਣੀ ਦਾ ਭਾਵਅਰਥ ਹੈ ਕਿ ਸ਼੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿ ਰਹੇ ਹਨ ਕਿ ਹੇ ਭਰਥਰੀ ਯੋਗੀ ਜੀ ਆਪਦੀ ਸਾਧਨਾ ਭਗਵਾਨ ਸ਼ਿਵ ਤੱਕ ਹੈ, ਉਸ ਤੋਂ ਆਪਨੂੰ ਸ਼ਿਵ ਨਗਰੀ (ਲੋਕ) ਵਿੱਚ ਸਥਾਨ ਮਿਲਿਆ ਹੈ ਅਤੇ ਸਰੀਰ ਵਿੱਚ ਜੋ ਸਿੰਗੀ ਸ਼ਬਦ ਆਦਿ ਹੋ ਰਿਹਾ ਹੈ ਉਹ ਇਨ੍ਹਾਂ ਕਮਲਾਂ ਦਾ ਹੈ ਤਥਾ ਟੈਲੀਵਿਜਨ ਦੀ ਤਰ੍ਹਾਂ ਹਰੇਕ ਦੇਵ ਦੇ ਲੋਕ ਦੇ ਸਰੀਰ ਵਿੱਚ ਸੁਣ ਰਿਹਾ ਹੈ।**

**ਅਸੀ ਤਾਂ ਇੱਕ ਪ੍ਰਮਾਤਮਾ ਪ੍ਰਬ੍ਰਹਮ ਅਰਥਾਤ ਸਭ ਤੋਂ ਪਾਰ ਜੋ ਪੂਰਨ ਪ੍ਰਮਾਤਮਾ ਹੈ ਹੋਰ ਕਿਸੇ ਅਤੇ ਇੱਕ ਪ੍ਰਮਾਤਮਾ ਵਿੱਚ ਲੌ (ਇੱਕ ਮਨ ਨਾਲ ਲਗਨ ਨਾਲ) ਲਗਾਉਂਦੇ ਹਾਂ।**

**ਅਸੀਂ ਉੱਪਰੀ ਦਿਖਾਵਾ (ਭਸਮ ਲਗਾਉਣਾ, ਹੱਥ ਵਿੱਚ ਡੰਡਾ ਰੱਖਣਾ) ਨਹੀਂ ਕਰਦੇ। ਮੈਂ ਤਾਂ ਸਰਵ ਪ੍ਰਾਣੀਆਂ ਨੂੰ ਇੱਕ ਪੂਰਣ ਪ੍ਰਮਾਤਮਾ (ਸਤਿਪੁਰਸ਼) ਦੀ ਸੰਤਾਨ ਸਮਝਦਾ ਹਾਂ। ਸਭ ਉਸੇ ਦੀ ਸ਼ਕਤੀ ਤੋਂ ਚਲਾਇਮਾਣ ਹਨ। ਸਾਡੀ ਮੁਦਰਾ ਤਾਂ ਸੱਚਾ ਨਾਮ ਜਾਪ ਗੁਰੂ ਤੋਂ ਪ੍ਰਾਪਤ ਕਰਕੇ ਕਰਨਾ ਹੈ ਤਥਾ ਮੁਆਫ਼ ਕਰਨਾ ਸਾਡਾ ਬਾਣਾ (ਵੇਸ਼ਭੂਸ਼ਾ) ਹੈ। ਮੈਂ ਤਾਂ ਪੂਰਣ ਪ੍ਰਮਾਤਮਾ ਦਾ ਉਪਾਸਕ ਹਾਂ ਤਥਾ ਪੂਰਣ ਸਤਿਗੁਰੂ ਦਾ ਭਗਤੀ ਮਾਰਗ ਇਸ ਤੋਂ ਭਿੰਨ ਹੈ।**

**ਅੰਮ੍ਰਿਤਬਾਣੀ ਰਾਗ ਆਸਾ ਮਹਲਾ 1 (ਸ਼੍ਰੀ ਗੁਰੂ ਗ੍ਰੰਥ ਸਾਹਿਬ ਪ੍ਰਸ਼ਠ 420)**

॥ ਆਸਾ ਮਹਲਾ 1 ॥ ਜਿਨੀ ਨਾਮੁ ਵਿਸਾਰਿਆ ਦੂਜੇ ਭਰਮਿ ਭੁਲਾਈ। ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ ॥ 1 ॥ ਸਾਹਿਬੁ ਮੇਰਾ ਏਕੁ ਹੈ ਅਵਰੁ ਨਹੀਂ ਭਾਈ। ਕਿਰਪਾ ਤੇ ਸੁਖੁ ਪਾਇਆ ਸਾਚੇ ਪਰਥਾਈ ॥ 3 ॥ ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ। ਨਾਨਕ ਸਿਰੁ ਦੇ ਛੁਟੀਏ ਦਰਗਹ ਪਤਿ ਪਾਏ ॥ 8 ॥ 18 ॥

**ਉਪਰੋਕਤ ਬਾਣੀ ਦਾ ਅਰਥ ਹੈ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਸਾਹਿਬ ਜੀ ਕਹਿ ਰਹੇ ਹਨ ਕਿ ਜੋ ਪੂਰਣ ਪ੍ਰਮਾਤਮਾ ਦਾ ਵਾਸਤਵਿਕ ਨਾਮ ਭੁੱਲਕੇ ਹੋਰ ਭਗਵਾਨਾਂ ਦੇ ਨਾਮਾ ਦਾ ਜਾਪ ਵਿੱਚ ਭ੍ਰਮ ਰਹੇ ਹਨ ਉਹ ਤਾਂ ਐਸਾ ਕਰ ਰਹੇ ਹਨ ਕਿ ਮੂਲ (ਪੂਰਣ ਪ੍ਰਮਾਤਮਾ) ਨੂੰ ਛੱਡਕੇ ਡਾਲੀਆਂ (ਤਿੰਨ ਗੁਣ ਰੂਪ ਰਜਗੁਣ-ਬ੍ਰਹਮਾ, ਸਤਗੁਣ-ਵਿਸ਼ਣੂ, ਤਮਗੁਣ-ਸ਼ਿਵਜੀ) ਦੀ ਸਿੰਚਾਈ (ਪੂਜਾ) ਕਰ ਰਹੇ ਹਨ। ਉਸ ਸਾਧਨਾ ਨਾਲ ਕੋਈ ਸੁੱਖ ਨਹੀਂ ਹੋ ਸਕਦਾ ਅਰਥਾਤ ਪੌਦਾ ਜਦ ਸੁੱਕ ਜਾਏਗਾ ਤਾਂ ਛਾਇਆ ਵਿੱਚ ਨਹੀਂ ਬੈਠ ਸਕਦੇ। ਭਾਵਅਰਥ ਹੈ ਕਿ ਸ਼ਾਸਤਰ ਵਿਧੀ ਰਹਿਤ ਸਾਧਨਾ ਕਰਨ ਨਾਲ ਵਿਅਰਥ ਪ੍ਰਯਤਨ ਹੈ, ਕੋਈ ਲਾਭ ਨਹੀਂ। ਇਸਦਾ ਪ੍ਰਮਾਣ ਪਵਿੱਤਰ ਗੀਤਾ ਅਧਿ:16 ਸਲੋਕ 23-24 ਵਿੱਚ ਵੀ ਹੈ। ਉਸ ਪੂਰਣ ਪ੍ਰਮਾਤਮਾ ਨੂੰ ਪ੍ਰਾਪਤ ਕਰਨ ਲਈ ਮਨਮੁਖੀ (ਮਨਮਾਨੀ) ਸਾਧਨਾ ਤਿਆਗਕੇ ਪੂਰਣ ਗੁਰੂਦੇਵ ਨੂੰ ਸਮਰਪਣ ਕਰਨ ਤੋਂ ਤਥਾ ਸੱਚੇ ਨਾਮ ਦੇ ਜਾਪ ਤੋਂ ਹੀ ਮੋਕਸ਼ ਸੰਭਵ ਹੈ, ਨਹੀਂ ਤਾਂ ਮ੍ਰਿਤੂ ਤੋਂ ਬਾਅਦ ਨਰਕ ਵਿੱਚ ਜਾਵੇਗਾ।**

**(ਸ਼੍ਰੀ ਗੁਰੂ ਗ੍ਰੰਥ ਸਾਹਿਬ ਸਫਾ ਨੰ 843-844)**

॥ ਬਿਲਾਵਲੁ ਮਹਲਾ ॥ 1 ॥ ਮੈਂ ਮਨਿ ਚਾਉ ਘਣਾ ਸਾਚਿ ਵਿਗਾਸੀ ਰਾਮ। ਮੋਹੀ ਪ੍ਰੇਮ ਪਿਰੇ ਪ੍ਰਭੂ ਅਵਿਨਾਸ਼ੀ ਰਾਮ ॥ ਅਵਿਗਤੋ ਹਰਿ ਨਾਥ ਨਾਥਹ ਤਿਸੈ ਭਾਵੈ ਸੋ ਥੀਐ। ਕ੍ਰਿਪਾਲੁ ਸਦਾ ਦਇਆਲੁ ਦਾਤਾ ਜੀਆ ਅੰਦਰਿ ਤੂੰ ਜੀਐ। ਮੈਂ ਆਧਰੂ ਤੇਰਾ ਤੂ ਖਸਮੁ ਮੇਰਾ ਮੈ ਤਾਣੁ ਤਕੀਆ ਤੇਰਓ। ਸਾਚਿ ਸੂਚਾ ਸਦਾ ਨਾਨਕ ਗੁਰਸਬਦਿ ਝਗਰੁ ਨਿਬੇਰਓਂ ॥ 4 ॥ 2 ॥

**ਉਪਰੋਕਤ ਅੰਮ੍ਰਿਤਬਾਣੀ ਵਿੱਚ ਸ਼੍ਰੀ ਗੁਰੂ ਨਾਨਕ ਸਾਹਿਬ ਜੀ ਕਹਿ ਰਹੇ ਹਨ ਕਿ ਅਵਿਨਾਸ਼ੀ ਪੂਰਣ ਪ੍ਰਮਾਤਮਾ ਨਾਥਾਂ ਦਾ ਵੀ ਨਾਥ ਹੈ ਅਰਥਾਤ ਦੇਵਾਂ ਦਾ ਵੀ ਦੇਵ**

ਹੈ (ਸਰਵ ਪ੍ਰਭੂਆਂ ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਣੂ ਜੀ, ਸ਼੍ਰੀ ਸ਼ਿਵ ਜੀ ਤਥਾ ਬ੍ਰਹਮ ਤੇ ਪਰਬ੍ਰਹਮ ਉੱਤੇ ਵੀ ਨਾਥ ਹੈ ਅਰਥਾਤ ਸਵਾਮੀ ਹੈ) ਮੈਂ ਤਾਂ ਸੱਚੇ ਨਾਮ ਨੂੰ ਦਿਲ ਵਿੱਚ ਸਮਾ ਚੁੱਕਾ ਹਾਂ। ਹੇ ਪ੍ਰਮਾਤਮਾ! ਸਰਵ ਪ੍ਰਾਣੀ ਦਾ ਜੀਵਨ ਆਧਾਰ ਆਪਹੀ ਹੋ। ਮੈਂ ਆਪਦੇ ਆਸ਼ਰਿਤ ਹਾਂ ਆਪ ਮੇਰੇ ਮਾਲਿਕ ਹੋ। ਆਪਨੇ ਹੀ ਗੁਰੂ ਰੂਪ ਵਿੱਚ ਆਕੇ ਸਤਿਭਗਤੀ ਦਾ ਨਿਰਣਾਇਕ ਗਿਆਨ ਦੇਕੇ ਸਰਵ ਝਗੜੇ ਖਤਮ ਕੀਤੇ ਅਰਥਾਤ ਸਰਵ ਸ਼ੰਕਾ ਦਾ ਸਮਾਧਾਨ ਕਰ ਦਿੱਤਾ।

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪ੍ਰਸ਼ਠ ਨੰ. 721 ਰਾਗ ਤਿਲੰਗ ਮਹਲਾ 1)

ਯਕ ਅਰਜ ਗੁਫਤਮ ਪੇਸ਼ ਤੋ ਦਰ ਕੂਨ ਕਰਤਾਰ।
ਹੱਕਾ ਕਬੀਰ ਕਰੀਮ ਤੂ ਬੇਅਬ ਪਰਵਰਦਿਗਾਰ।
ਨਾਨਕ ਬੁਗੋਯਦ ਜਨ ਤੁਰਾ ਤੇਰੇ ਚਾਕਰਾਂ ਪਾਖਾਕ।

ਉਪ੍ਰੋਕਤ ਅੰਮ੍ਰਿਤਬਾਣੀ ਵਿੱਚ ਸਪੱਸ਼ਟ ਕਰ ਦਿੱਤਾ ਹੈ ਕਿ ਹੇ (ਹੱਕਾ ਕਬੀਰ) ਆਪ ਸਤਿਕਬੀਰ (ਕੂਨ ਕਰਤਾਰ) ਸ਼ਬਦ ਸ਼ਕਤੀ ਤੋਂ ਰਚਨਾ ਕਰਨ ਵਾਲੇ ਸ਼ਬਦ ਸਵਰੂਪੀ ਪ੍ਰਭੂ ਅਰਥਾਤ ਸਰਵ ਸ਼੍ਰਿਸ਼ਟੀ ਦੇ ਰਚਨਹਾਰ ਹੋ, ਆਪ ਹੀ ਬੇਐਬ ਨਿਰਵਿਕਾਰ (ਪਰਵਰਦਿਗਾਰ) ਸਰਵ ਦੇ ਪਾਲਣਕਰਤਾ ਦਿਆਲੂ ਪ੍ਰਭੂ ਹੋ, ਮੈਂ ਆਪਜੀ ਦੇ ਦਾਸਾਂ ਦਾ ਵੀ ਦਾਸ ਹਾਂ।

(ਸ਼੍ਰੀ ਗੁਰੂ ਗ੍ਰੰਥ ਸਾਹਿਬ ਪ੍ਰਸ਼ਠ ਨੰ. 24, ਰਾਗ ਸਿਰੀ ਮਹਲਾ 1)

ਤੇਰਾ ਇੱਕੁ ਨਾਮੁ ਤਾਰੇ ਸੰਸਾਰੁ, ਮੈਂ ਏਹਾ ਆਸ ਏਹੋ ਆਧਾਰ।
ਨਾਨਕ ਨੀਚ ਕਹੈ ਬੀਚਾਰ, ਧਾਣਕ ਰੂਪ ਰਹਾ ਕਰਤਾਰ॥

ਉਪਰੋਕਤ ਅੰਮ੍ਰਿਤਬਾਣੀ ਨੇ ਪ੍ਰਮਾਣ ਕੀਤਾ ਹੈ ਕਿ ਜੋ ਕਾਸ਼ੀ ਵਿੱਚ ਧਾਣਕ (ਜੁਲਾਹਾ) ਹੈ ਇਹੀ (ਕਰਤਾਰ) ਕੁਲ ਦਾ ਸਿਰਜਨਹਾਰ ਹੈ। ਅਤਿ ਆਧੀਨ ਹੋਕੇ ਸ੍ਰੀ ਨਾਨਕ ਸਾਹਿਬ ਜੀ ਕਹਿ ਰਹੇ ਹਨ ਕਿ ਮੈਂ ਸੱਚ ਕਹਿ ਰਿਹਾ ਹਾਂ ਕਿ ਇਹ ਧਾਣਕ ਅਰਥਾਤ ਕਬੀਰ ਜੁਲਾਹਾ ਹੀ ਪੂਰਣ ਬ੍ਰਹਮ (ਸਤਿਪੁਰਸ਼) ਹੈ।

ਵਿਸ਼ੇਸ਼- ਉਪਰੋਕਤ ਪ੍ਰਮਾਣਾਂ ਦੇ ਸੰਕੇਤਿਕ ਗਿਆਨ ਤੋਂ ਪ੍ਰਮਾਣਿਤ ਹੋਇਆ ਕਿ ਸ਼੍ਰਿਸ਼ਟੀਰਚਨਾ ਕਿਵੇਂ ਹੋਈ?ਹੁਣ ਪੂਰਣ ਪ੍ਰਮਾਤਮਾ ਦੀ ਪ੍ਰਾਪਤੀ ਕਰਨੀ ਚਾਹੀਦੀ ਹੈ। ਇਹ ਪੂਰਣ ਸੰਤ ਤੋਂ ਨਾਮ ਲੈ ਕੇ ਹੀ ਸੰਭਵ ਹੈ।

## “ਹੋਰ ਸੰਤਾਂ ਦੁਆਰਾ ਦੱਸੀ ਗਈ ਸ਼੍ਰਿਸ਼ਟੀ ਰਚਨਾ ਦੀ ਦੰਤ ਕਥਾ”

ਹੋਰ ਸੰਤਾਂ ਦੁਆਰਾ ਦੱਸੀ ਸ਼੍ਰਿਸ਼ਟੀ ਰਚਨਾ ਦਾ ਗਿਆਨ ਦੱਸਿਆ ਹੈ ਉਹ ਕਿਸ ਤਰ੍ਹਾਂ ਦਾ ਹੈ? ਕ੍ਰਿਪਾ ਨੀਚੇ ਪੜ੍ਹੋ:- ਸ਼੍ਰਿਸ਼ਟੀ ਰਚਨਾ ਦੇ ਵਿਸ਼ੇ ਵਿੱਚ ਰਾਧਾ ਸਵਾਮੀ ਪੰਥ ਦੇ ਸੰਤਾਂ ਦੇ ਤੇ ਧੰਨ-ਧੰਨ ਸਤਿਗੁਰੂ ਪੰਥ ਦੇ ਸੰਤਾਂ ਦੇ ਵਿਚਾਰ:-

ਪਵਿੱਤਰ ਪੁਸਤਕ ਜੀਵਨ ਚਰਿੱਤਰ ਪਰਮ ਸੰਤ ਬਾਬਾ ਜਯਮਲ ਸਿੰਘ ਜੀ ਮਹਾਰਾਜ ਪ੍ਰਸ਼ਠ ਨੰ. 102-103 ਵਿੱਚ “ਸ਼੍ਰਿਸ਼ਟੀ ਦੀ ਰਚਨਾ” (ਸਾਵਨ ਕ੍ਰਿਪਾਲ ਪਬਲੀਕੇਸ਼ਨ, ਦਿੱਲੀ)

“ਪਹਿਲਾਂ ਸਤਿਪੁਰਸ਼ ਨਿਰਾਕਾਰ ਸੀ, ਫਿਰ ਇਜਹਾਰ (ਆਕਾਰ) ਵਿੱਚ ਆਇਆ ਤਾ ਉੱਪਰ ਦੇ ਤਿੰਨ ਨਿਰਮਲ ਮੰਡਲ (ਸਤਲੋਕ ਅਲਖਲੋਕ ਅਗਮਲੋਕ) ਬਣ ਗਿਆ ਤਥਾ ਪ੍ਰਕਾਸ਼ ਤਥਾ ਮੰਡਲਾਂ ਦਾ ਨਾਦ (ਧੁਨੀ) ਬਣ ਗਿਆ”

ਪਵਿੱਤਰ ਪੁਸਤਕ ਸਾਰਵਚਨ (ਨਸਰ) ਪ੍ਰਕਾਸ਼ਕ:-ਰਾਧਾ ਸਵਾਮੀ ਸਤਿਸੰਗ ਸਭਾ, ਦਿਆਲਬਾਗ ਆਗਰਾ, “ਸ਼੍ਰਿਸ਼ਟੀ ਦੀ ਰਚਨਾ” ਪ੍ਰਸ਼ਠ 81,

“ਪਹਿਲਾ ਧੁੰਧੂਕਾਰ ਸੀ। ਉਸ ਵਿੱਚ ਪੁਰਸ਼ ਸੁੰਨ ਸਮਾਧ ਵਿੱਚ ਸੀ। ਜਦੋਂ ਕੁਝ ਰਚਨਾ ਨਹੀਂ ਹੋਈ

ਸੀ। ਫ਼ੇਰ ਜਦ ਮੌਜ ਹੋਈ ਤਦ ਸ਼ਬਦ ਪ੍ਰਗਟ ਹੋਇਆ ਅਤੇ ਉਸਤੋਂ ਸਭ ਰਚਨਾ ਹੋਈ, ਪਹਿਲਾ ਸਤਲੋਕ ਅਤੇ ਫਿਰ ਸਤਿਪੁਰਸ਼ ਕੀ ਕਲਾ ਤੋਂ ਤਿੰਨ ਲੋਕ ਅਤੇ ਸਭ ਵਿਸਤਾਰ ਹੋਇਆ।"

**ਇਹ ਗਿਆਨ ਤਾਂ ਅਜਿਹਾ ਹੈ ਜਿਵੇਂ ਇੱਕ ਸਮੇਂ ਕੋਈ ਬੱਚਾ ਨੌਕਰੀ ਲੱਗਣ ਦੇ ਲਈ ਇੰਟ੍ਰਵਿਊ ਦੇ ਲਈ ਗਿਆ। ਅਧਿਕਾਰੀ ਨੇ ਪੁੱਛਿਆ ਕਿ ਆਪਨੇ ਮਹਾਂਭਾਰਤ ਪੱੜ੍ਹਿਆ ਹੈ। ਲੜਕੇ ਨੇ ਉੱਤਰ ਦਿੱਤਾ ਕਿ ਉਂਗਲੀਆਂ ਉੱਤੇ ਰਟਿਆ ਹੋਇਆ ਹੈ। ਅਧਿਕਾਰੀ ਨੇ ਪ੍ਰਸ਼ਨ ਕੀਤਾ ਕਿ ਪੰਜਾਂ ਪਾਂਡਵਾਂ ਦੇ ਨਾਮ ਦੱਸੋ। ਲੜਕੇ ਨੇ ਉੱਤਰ ਦਿੱਤਾ ਕਿ ਇੱਕ ਭੀਮ ਸੀ, ਇੱਕ ਉਸਦਾ ਵੱਡਾ ਭਾਈ ਸੀ, ਇੱਕ ਉਸਤੋਂ ਛੋਟਾ, ਇੱਕ ਹੋਰ ਸੀ ਤੇ ਇੱਕ ਦਾ ਨਾਮ ਨਾਮ ਮੈਂ ਭੁੱਲ ਗਿਆ। ਉਪਰੋਕਤ ਸ਼੍ਰਿਸ਼ਟੀ ਰਚਨਾ ਦਾ ਗਿਆਨ ਤਾਂ ਅਜਿਹਾ ਹੈ।**

ਸਤਿਪੁਰਸ਼ ਤੇ ਸਤਲੋਕ ਦੀ ਮਹਿਮਾ ਦੱਸਣ ਵਾਲੇ ਤੇ ਪੰਜ ਨਾਮ (ਔਂਕਾਰ - ਜੋਤੀਨਿਰੰਜਨ - ਰਰੰਕਾਰ - ਸੋਹੰ - ਸਤਿਨਾਮ) ਦੇਣ ਵਾਲੇ ਤੇ ਤਿੰਨ ਨਾਮ (ਅਕਾਲ ਮੂਰਤ - ਸਤਿਪੁਰਸ਼ - ਸ਼ਬਦ ਸਵਰੂਪੀ ਰਾਮ) ਦੇਣ ਵਾਲੇ ਸੰਤਾਂ ਦੁਆਰਾ ਰਚੀ ਪੁਸਤਕਾਂ ਦੇ ਕੁਝ ਨਿਸ਼ਕਰਸ਼ :-

ਸੰਤਮਤ ਪ੍ਰਕਾਸ਼ ਭਾਗ 3 ਪ੍ਰਸ਼ਠ 76 ਉੱਤੇ ਲਿਖਿਆ ਹੈ ਕਿ "ਸੱਚਖੰਡ ਜਾਂ ਸਤਿਨਾਮ ਚੌਥਾ ਲੋਕ ਹੈ"। ਇੱਥੇ 'ਸਤਿਨਾਮ' ਨੂੰ ਸਥਾਨ ਕਿਹਾ ਹੈ। ਫਿਰ ਇਸ ਪਵਿੱਤਰ ਪੁਸਤਕ ਦੇ ਪ੍ਰਸ਼ਠ ਨੰ. 79 ਉੱਤੇ ਲਿਖਿਆ ਹੈ ਕਿ 'ਏਕ ਰਾਮ ਦਸ਼ਰਥ ਕਾ ਬੇਟਾ, ਦੂਸਰਾ ਨਾਮ 'ਮਨ', ਤੀਸਰਾ ਰਾਮ 'ਬ੍ਰਹਮ', ਚੋਥਾ ਰਾਮ 'ਸਤਿਨਾਮ' ਇਹ ਵਾਸਤਵ ਰਾਮ ਹੈ। 'ਫਿਰ ਪਵਿੱਤਰ ਪੁਸਤਕ ਸੰਤਮਤ ਪ੍ਰਕਾਸ਼ ਪਹਿਲਾ ਭਾਗ ਪ੍ਰਸ਼ਠ ਨੰ. 17 'ਤੇ ਲਿਖਿਆ ਹੈ ਕਿ 'ਉਹ ਸਤਲੋਕ ਹੈ' ਉਸੀ ਨੂੰ ਸਤਿਨਾਮ ਕਿਹਾ ਜਾਂਦਾ ਹੈ। 'ਪਵਿੱਤਰ ਪੁਸਤਕ 'ਸਾਰ ਵਚਨ ਨਸਰ ਯਾਨੀ ਵਾਰਤਿਕ' ਪ੍ਰਸ਼ਠ ਨੰ. 3 ਉੱਤੇ ਲਿਖਿਆ ਹੈ ਕਿ "ਹੁਣ ਸਮਝਣਾ ਚਾਹੀਦਾ ਹੈ ਕਿ ਰਾਧਾ ਸਵਾਮੀ ਪਦ ਸਭ ਤੋਂ ਉੱਚਾ ਮੁਕਾਮ ਹੈ ਕਿ ਜਿਸਨੂੰ ਸੰਤਾਂ ਨੇ ਸਤਲੋਕ ਤੇ ਸੱਚਖੰਡ ਅਤੇ ਸਾਰਸ਼ਬਦ ਤੇ ਸਤਿਸ਼ਬਦ ਤੇ ਸਤਿਨਾਮ ਤੇ ਸਤਿਪੁਰਸ਼ ਕਹਿ ਕੇ ਬਿਆਨ ਕੀਤਾ ਹੈ।"ਪਵਿੱਤਰ ਪੁਸਤਕ ਸਾਰ ਵਚਨ (ਨਸਰ) ਆਗਰਾ ਤੋਂ ਪ੍ਰਕਾਸ਼ਿਤ ਪ੍ਰਸ਼ਠ ਨੰ.4 ਉੱਤੇ ਵੀ ਉਪਰੋਕਤ ਇਸੇ ਤਰ੍ਹਾਂ ਵਰਣਨ ਹੈ। ਪਵਿੱਤਰ ਪੁਸਤਕ 'ਸੱਚਖੰਡ ਦੀ ਸੜਕ' ਪ੍ਰਸ਼ਠ ਨੰ. 226 "ਸੰਤਾਂ ਦਾ ਦੇਸ਼ ਸੱਚਖੰਡ ਜਾਂ ਸਤਲੋਕ ਹੈ, ਉਸੀ ਨੂੰ ਸਤਿਨਾਮ-ਸਤਸ਼ਬਦ-ਸਾਰਸ਼ਬਦ ਕਿਹਾ ਜਾਦਾ ਹੈ।"

ਵਿਸ਼ੇਸ਼:- ਉਪਰੋਕਤ ਵਿਆਖਿਆ ਅਜਿਹੀ ਲੱਗੀ ਜਿਵੇਂ ਕਿਸੇ ਨੇ ਜੀਵਨ ਵਿੱਚ ਨਾ ਤਾਂ ਸ਼ਹਿਰ ਦੇਖਿਆ, ਨ ਕਾਰ ਦੇਖਿਆ ਅਤੇ ਨ ਪੈੱਟਰੋਲ ਦੇਖਿਆ ਹੈ, ਨਾ ਡਰਾਇਵਰ ਦਾ ਗਿਆਨ ਹੋਵੇ ਕਿ ਡਰਾਇਵਰ ਕਿਸਨੂੰ ਕਹਿੰਦੇ ਹਨ ਅਤੇ ਉਹ ਵਿਅਕਤੀ ਹੋਰ ਸਾਥੀਆਂ ਨੂੰ ਕਹੇ ਕਿ ਮੈਂ ਸ਼ਹਿਰ ਜਾਂਦਾ ਹਾਂ, ਕਾਰ ਵਿੱਚ ਬੈਠਕੇ ਆਨੰਦ ਮਾਨਦਾ ਹਾਂ। ਫਿਰ ਸਾਥੀਆਂ ਨੇ ਪੁੱਛਿਆ ਕਿ ਕਾਰ ਕਿਹੋ ਜਿਹੀ ਹੁੰਦੀ ਹੈ, ਪੈਟਰੋਲ ਕੇਹੋ ਜਿਹਾ ਹੁੰਦਾ ਹੈ, ਤੇ ਡਰਾਇਵਰ ਕਿਹੋ ਜਿਹਾ ਹੁੰਦਾ ਹੈ, ਸ਼ਹਿਰ ਕਿਹੋ ਜਿਹਾ ਹੁੰਦਾ ਹੈ? ਉਸ ਗੁਰੂ ਜੀ ਨੇ ਉਤੱਰ ਦਿੱਤਾ ਕਿ ਸ਼ਹਿਰ ਕਹੋ ਚਾਹੇ ਕਾਰ ਇੱਕ ਹੀ ਗੱਲ ਹੈ, ਸ਼ਹਿਰ ਵੀ ਕਾਰ ਹੀ ਹੈ, ਪੈੱਟਰੋਲ ਵੀ ਕਾਰ ਨੂੰ ਹੀ ਕਹਿੰਦੇ ਹਨ, ਡਰਾਇਵਰ ਵੀ ਕਾਰ ਨੂੰ ਹੀ ਕਹਿੰਦੇ ਹਨ, ਸੜਕ ਵੀ ਕਾਰ ਨੂੰ ਹੀ ਕਹਿੰਦੇ ਹਨ।

ਆਉ ਵਿਚਾਰ ਕਰੀਏ:- ਸਤਿਪੁਰਸ਼ ਤਾਂ ਪੂਰਣ ਪ੍ਰਮਾਤਮਾ ਹੈ, ਸਤਿਨਾਮ ਉਹ ਦੋ ਮੰਤਰ ਦਾ ਨਾਮ ਹੈ ਜਿਸ ਵਿੱਚ ਓਮ+ਤੱਤ ਸੰਕੇਤਿਕ ਹੈ ਇਸਦੇ ਬਾਅਦ ਸਾਰਨਾਮ ਸਾਧਕ ਨੂੰ ਪੂਰਣ ਗੁਰੂ ਦੁਆਰਾ ਦਿੱਤਾ ਜਾਂਦਾ ਹੈ। ਇਹ ਸਤਿਨਾਮ ਤਥਾ ਸਾਰਨਾਮ ਦੋਨੋਂ ਸਿਮਰਨ ਕਰਨ ਦੇ ਨਾਮ ਹਨ। ਸਤਿਲੋਕ ਤਾਂ ਉਹ ਜਗ੍ਹਾ ਹੈ ਜਿੱਥੇ ਸਤਿਪੁਰਸ਼ ਰਹਿੰਦਾ ਹੈ, ਪੁੰਨ ਆਤਮਾਵਾਂ ਆਪ ਨਿਰਣੈ ਕਰਨ ਕਿ ਸਤਿ ਕੀ ਹੈ ਅਤੇ ਅਸਤਿ ਕੀ ਹੈ।

# ਕੌਣ ਤਥਾ ਕੈਸਾ ਹੈ ਕੁਲ ਦਾ ਮਾਲਿਕ?

ਜਿਨ੍ਹਾਂ-ਜਿਨ੍ਹਾਂ ਪੁੰਨਆਤਮਾਵਾਂ ਨੇ ਪ੍ਰਮਾਤਮਾ ਨੂੰ ਪ੍ਰਾਪਤ ਕੀਤਾ ਹੈ ਉਨ੍ਹਾਂ ਨੇ ਦਸਿਆ ਹੈ ਕਿ ਕੁਲ ਦਾ ਮਾਲਿਕ ਇੱਕ ਹੈ। ਉਹ ਮਾਨਵ ਸੁਦ੍ਰਿਸ਼ ਤੇਜ਼ੋਮਈ ਸਰੀਰ ਯੁਕਤ ਹੈ। ਜਿਸਦੇ ਇੱਕ ਰੋਮ ਕੂਪ ਦਾ ਪ੍ਰਕਾਸ਼ ਕਰੋੜ ਸੂਰਜ ਤਥਾ ਕਰੋੜ ਚੰਦਰਮਾ ਦੀ ਰੌਸ਼ਨੀ ਤੋਂ ਵੀ ਜਿਆਦਾ ਹੈ। ਉਸਨੇ ਹੀ ਨਾਨਾ ਰੂਪ ਆਪਣੇ ਬਣਾਏ ਹਨ। ਪ੍ਰਮੇਸ਼ਵਰ ਦਾ ਵਾਸਤਵਿਕ ਨਾਮ ਆਪਣੀ-ਆਪਣੀ ਭਾਸ਼ਾਵਾ ਵਿੱਚ ਕਵਿਰਦੇਵ (ਵੇਦਾਂ ਵਿੱਚ ਸੰਸਕ੍ਰਿਤ ਭਾਸ਼ਾ ਵਿੱਚ) ਤਥਾ ਹੱਕਾ ਕਬੀਰ (ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਸ਼ਠ ਨੰ. 721 ਵਿੱਚ ਖੇਤਰੀ ਭਾਸ਼ਾ ਵਿੱਚ) ਤਥਾ ਸਤ ਕਬੀਰ (ਸ਼੍ਰੀ ਧਰਮਦਾਸ ਜੀ ਦੀ ਬਾਣੀ ਵਿੱਚ ਉਨ੍ਹਾਂ ਦੀ ਖੇਤਰੀ ਭਾਸ਼ਾ ਵਿੱਚ) ਤਥਾ ਬੰਦੀਛੋੜ ਕਬੀਰ ਸਾਹਿਬ (ਸੰਤ ਗਰੀਬਦਾਸ ਜੀ ਦੇ ਸਦਗ੍ਰੰਥ ਵਿੱਚ ਉਨ੍ਹਾਂ ਦੀ ਖੇਤ੍ਰੀ ਭਾਸ਼ਾ ਵਿੱਚ) ਕਬੀਰਾ, ਕਬੀਰਨ ਤੇ ਖਬੀਰਾ ਜਾਂ ਖਬੀਰਨ (ਸ਼੍ਰੀ ਕੁਰਾਨ ਸ਼ਰੀਫ ਸੂਰਤ ਫੁਰਕਾਨੀ ਨੰ.25 ਆਇਤ ਨੰ.19, 21, 52, 58,59 ਵਿੱਚ ਖੇਤਰੀ ਅਰਬੀ ਭਾਸ਼ਾ ਵਿੱਚ)। ਇਸੀ ਪੂਰਣ ਪ੍ਰਮਾਤਮਾ ਦੇ ਉਪਮਾਤਮਿਕ ਨਾਮ ਅਨਾਮੀ ਪੁਰਸ਼, ਅਗਮ ਪੁਰਸ਼, ਅਲਖ ਪੁਰਸ਼, ਸਤਿਪੁਰਸ਼, ਅਕਾਲ ਮੂਰਤ ਸ਼ਬਦ ਸਵਰੂਪੀ ਰਾਮ, ਪੂਰਣ ਬ੍ਰਹਮ। ਪਰਮ ਅਕਸ਼ਰ ਬ੍ਰਹਮ ਆਦਿ ਹੈ, ਜਿਵੇਂ ਦੇਸ਼ ਦੇ ਪ੍ਰਧਾਨਮੰਤਰੀ ਦਾ ਵਾਸਤਵਿਕ ਸਰੀਰ ਦਾ ਨਾਮ ਕੁਝ ਹੋਰ ਹੈ ਉਪਮਾਤਮਕ ਨਾਮ ਪ੍ਰਧਾਨ ਮੰਤਰੀ ਜੀ, ਪ੍ਰਾਇਮ ਮਿਨਿਸਟਰ ਜੀ ਅਲੱਗ ਹੁੰਦਾ ਹੈ। ਜਿਵੇਂ ਭਾਰਤ ਦੇਸ਼ ਦਾ ਪ੍ਰਧਾਨਮੰਤਰੀ ਜੀ ਆਪਣੇ ਕੋਲ ਗ੍ਰਹਿ ਮੰਤਰਾਲੇ ਰੱਖ ਲੈਂਦਾ ਹੈ। ਜਦ ਉਹ ਉਸ ਵਿਭਾਗ ਦੇ ਦਸਤਾਵੇਜਾਂ ਉੱਤੇ ਹਸਤਾਖਰ ਕਰਦਾ ਹੇ ਤਾਂ ਉੱਥੇ ਗ੍ਰਹਿਮੰਤਰੀ ਦੀ ਭੂਮਿਕਾ ਕਰਦਾ ਹੈ ਆਪਣਾ ਪਦ ਵੀ ਗ੍ਰਹਿਮੰਤਰੀ ਲਿਖਦਾ ਹੈ ਹਸਤਾਖਰ ਉਹੀ ਹੁੰਦੇ ਹਨ। ਇਸ ਪ੍ਰਕਾਰ ਈਸ਼ਵਰ ਦੀ ਸੱਤਾ ਨੂੰ ਸਮਝਣਾ ਚਾਹੀਦਾ ਹੈ।

ਜਿਨ੍ਹਾਂ ਸੰਤਾਂ ਤੇ ਰਿਸ਼ੀਆਂ ਨੂੰ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੋਈ, ਉਨ੍ਹਾਂ ਨੇ ਆਪਣਾ ਆਖਰੀ ਅਨੁਭਵ ਦੱਸਿਆ ਕਿ ਪ੍ਰਮਾਤਮਾ ਦਾ ਕੇਵਲ ਪ੍ਰਕਾਸ਼ ਹੀ ਦੇਖਿਆ ਜਾ ਸਕਦਾ ਹੈ, ਪ੍ਰਭੂ ਦਿਖਾਈ ਨਹੀਂ ਦਿੰਦਾ ਕਿਉਂਕਿ ਉਸਦਾ ਕੋਈ ਆਕਾਰ ਨਹੀਂ ਹੈ ਤਥਾ ਸਰੀਰ ਵਿੱਚ ਧੁਨ ਸੁਣਨਾ ਆਦਿ ਪ੍ਰਭੂ ਭਗਤੀ ਦੀ ਉਪਲੱਭਧੀ ਹੈ।

ਆਉ ਵਿਚਾਰ ਕਰੀਏ:- ਜਿਵੇਂ ਕੋਈ ਅੰਨ੍ਹਾ ਹੋਰ ਅੰਨ੍ਹੇ ਵਿਅਕਤੀ ਨੂੰ ਆਪ ਅੱਖਾਂ ਵਾਲਾ ਸਿੱਧ ਕਰੀ ਬੈਠਾ ਹੋਵੇ ਤਥਾ ਕਹਿੰਦਾ ਹੋਵੇ ਕਿ ਰਾਤ ਨੂੰ ਚੰਦਰਮਾ ਦੀ ਰੋਸ਼ਨੀ ਬਹੁਤ ਸੁਹਾਵਣੀ ਹੁੰਦੀ ਹੈ, ਮਨ ਭਾਵਨੀ ਹੁੰਦੀ ਹੈ, ਮੈਂ ਦੇਖਦਾ ਹਾਂ। ਹੋਰ ਅੰਨ੍ਹੇ ਚੇਲੇ ਨੇ ਪੁੱਛਿਆ ਕਿ ਗੁਰੂ ਜੀ ਚੰਦਰਮਾ ਕਿਹੋ ਜਿਹਾ ਹੁੰਦਾ ਹੈ। ਚਤੁਰ ਅੰਨ੍ਹੇ ਨੇ ਉਤੱਰ ਦਿੱਤਾ ਕਿ ਚੰਦਰਮਾ ਤਾਂ ਨਿਰਾਕਾਰ ਹੈ ਉਹ ਦਿਖਾਈ ਥੋੜ੍ਹਾ ਹੀ ਦੇ ਸਕਦਾ। ਕੋਈ ਕਹੇ ਸੂਰਜ ਨਿਰਾਕਾਰ ਹੈ ਉਹ ਦਿਖਾਈ ਨਹੀਂ ਦਿੰਦਾ ਰਵਿ ਸ਼ਵੈ ਪ੍ਰਕਾਸ਼ਿਤ ਹੈ ਇਸ ਲਈ ਉਸਦਾ ਕੇਵਲ ਪ੍ਰਕਾਸ਼ ਦਿਖਾਈ ਦਿੰਦਾ ਹੈ। ਗੁਰੂ ਜੀ ਦੇ ਦੱਸੇ ਅਨੁਸਾਰ ਸ਼ਿਸ਼ ਢਾਈ ਘੰਟੇ ਸਵੇਰੇ ਤਥਾ ਢਾਈ ਘੰਟੇ ਸ਼ਾਮ ਆਕਾਸ਼ ਵਿੱਚ ਦੇਖਦਾ ਹੈ। ਪ੍ਰੰਤੂ ਉਸਨੂੰ ਕੁਝ ਦਿਖਾਈ ਨਹੀਂ ਦਿੰਦਾ। ਆਪਹੀ ਵਿਚਾਰ ਵਿਟਾਂਦਰਾ ਕਰਦੇ ਹਨ ਕਿ ਗੁਰੂ ਜੀ ਤਾਂ ਸਹੀ ਕਹਿ ਰਹੇ ਹਨ, ਸਾਡੀ ਸਾਧਨਾ ਢਾਈ ਘੰਟ ਸਵੇਰੇ ਸ਼ਾਮ ਤਾਂ ਪੂਰੀ ਨਹੀਂ ਹੋ ਹੁੰਦੀ। ਇਸਲਈ ਸੂਰਜ ਤਥਾ ਚੰਦਰਮਾ ਦਾ ਪ੍ਰਕਾਸ਼ ਦਿਖਾਈ ਨਹੀਂ ਦੇ ਰਿਹਾ। ਚਤੁਰ ਗੁਰੂ ਜੀ ਦੀ ਵਿਆਖਿਆ ਉੱਤੇ ਆਧਾਰਿਤ ਹੋਕੇ ਉਸ ਚਲਾਕ ਅੰਨ੍ਹੇ ਦੀ (ਗਿਆਨਹੀਨ) ਵਿਆਖਿਆ ਦੇ ਪ੍ਰਚਾਰਕ ਕਰੋੜਾਂ ਅੰਨ੍ਹੇ (ਗਿਆਨਹੀਨ) ਹੋ ਚੁੱਕੇ ਹਨ। ਫਿਰ ਉਨ੍ਹਾਂ ਨੂੰ ਅੱਖਾਂ ਵਾਲਾ (ਤੱਤਵਦਰਸ਼ੀ ਸੰਤ) ਦੱਸੇ ਕਿ ਸੂਰਜ ਆਕਾਰ ਵਿੱਚ ਹੈ ਤਥਾ ਉਸਤੋਂ ਹੀ ਪ੍ਰਕਾਸ਼ ਨਿਕਲ ਰਿਹਾ ਹੈ। ਇਸੇ ਤਰ੍ਹਾਂ ਹੀ ਚੰਦਰਮਾ ਤੋਂ

ਵੀ ਪ੍ਰਕਾਸ਼ ਨਿਕਲ ਰਿਹਾ ਹੈ ਨੇਤਰਹੀਣੋਂ! ਚੰਦਰਮਾ ਦੇ ਬਿਨਾਂ ਰਾਤ ਨੂੰ ਪ੍ਰਕਾਸ਼ ਕਿਵੇਂ ਹੋ ਸਕਦਾ ਹੈ?ਜਿਵੇਂ ਕੋਈ ਕਹੇ ਕਿ ਟਿਊਬ ਲਾਇਟ ਦੇਖੀ, ਫਿਰ ਕੋਈ ਪੁੱਛੇ ਕਿ ਟਿਊਬ ਕੈਸੀ ਹੁੰਦੀ ਹੈ ਜਿਸਦੀ ਆਪਨੇ ਰੌਸ਼ਨੀ ਦੇਖੀ ਹੈ?ਉੱਤਰ ਮਿਲੇ ਕਿ ਟਿਊਬ ਤਾਂ ਨਿਰਾਕਾਰ ਹੋਣ ਦੇ ਕਾਰਨ ਦਿਖਾਈ ਨਹੀਂ ਦਿੰਦੀ। ਕੇਵਲ ਪ੍ਰਕਾਸ਼ ਦੇਖਿਆ ਜਾ ਸਕਦਾ ਹੈ। ਵਿਚਾਰ ਕਰੋ:- ਟਿਊਬ ਬਿਨਾਂ ਪ੍ਰਕਾਸ਼ ਕਿਵੇ?

ਜੇ ਕੋਈ ਕਹੇ ਕਿ ਹੀਰਾ ਖੁਦ ਪ੍ਰਕਾਸ਼ਿਤ ਹੁੰਦਾ ਹੈ। ਫਿਰ ਇਹ ਵੀ ਕਹੇ ਕਿ ਹੀਰੇ ਦਾ ਕੇਵਲ ਪ੍ਰਕਾਸ਼ ਦੇਖਿਆ ਜਾ ਸਕਦਾ ਹੈ,ਕਿਉਂਕਿ ਹੀਰਾ ਤਾਂ ਨਿਰਾਕਾਰ ਹੈ, ਉਹ ਦਿਖਾਈ ਨਹੀਂ ਦੇ ਸਕਦਾ,ਤਾਂ ਉਹ ਵਿਅਕਤੀ ਹੀਰੇ ਤੋਂ ਪ੍ਰੀਚਿਤ ਨਹੀਂ ਹੈ। ਫ਼ੋਕਟ ਜ਼ੌਹਰੀ ਬਣਿਆ ਹੈ। ਜੋ ਪ੍ਰਮਾਤਮਾ ਨੂੰ ਨਿਰਾਕਾਰ ਕਹਿੰਦੇ ਹਨ ਤਥਾ ਕੇਵਲ ਪ੍ਰਕਾਸ਼ ਦੇਖਣਾ ਤਥਾ ਧੁੰਨ ਸੁਣਨਾ ਹੀ ਪ੍ਰਭੂ ਪ੍ਰਾਪਤੀ ਮੰਨਦੇ ਹਨ ਉਹ ਪੂਰਣ ਰੂਪ ਵਿੱਚ ਪ੍ਰਭੂ ਤਥਾ ਭਗਤੀ ਤੋਂ ਜਾਣੂ ਨਹੀਂ ਹਨ। ਜਦੋਂ ਉਨ੍ਹਾਂ ਨੂੰ ਪ੍ਰਾਥਨਾ ਕੀਤੀ ਕਿ ਕੁਝ ਨਹੀਂ ਦੇਖਿਆ ਹੈ ਆਪਨੇ, ਆਪਣੇ ਚੇਲਿਆਂ ਨੂੰ ਭਰਮਿਤ ਕਰਕੇ ਦੋਸ਼ੀ ਹੋ ਰਹੇ ਹੋ। ਨਾ ਤਾਂ ਆਪਦੇ ਗੁਰੂਦੇਵ ਨੂੰ ਤੱਤਵਗਿਆਨ ਰੂਪੀ ਨੇਤਰ ਹਨ ਤਥਾ ਨਾ ਹੀ ਆਪਨੂੰ। ਇਸਲਈ ਦੁਨੀਆਂ ਨੂੰ ਭਰਮਿਤ ਨਾ ਕਰੋ। ਇਸ ਗੱਲ ਉੱਤੇ ਸ੍ਵ ਗਿਆਨਰੂਪੀ ਨੇਤਰਾਂ ਦੇ ਅੰਨ੍ਹਿਆਂ ਨੇ ਡੰਡੇ ਚੁੱਕ ਲਏ ਕਿ ਅਸੀਂ ਤਾਂ ਝੂਠੇ,ਤੂੰ ਇੱਕ ਸੱਚਾ। ਅੱਜ ਉਹੀ ਸਥਿਤੀ ਸੰਤ ਰਾਮਪਾਲ ਜੀ ਮਹਾਰਾਜ ਜੀ ਦੇ ਨਾਲ ਹੈ।

ਇਸ ਵਿਵਾਦ ਦਾ ਨਿਰਣੇ ਕਿਵੇਂ ਹੋਵੇ ਕਿ ਕਿਸ ਸੰਤ ਦੇ ਵਿਚਾਰ ਸਹੀ ਹਨ ਕਿਸਦੇ ਗਲਤ ਹਨ? ਮੰਨ ਲਉ ਜਿਵੇਂ ਕਿਸੀ ਅਪਰਾਧ ਦੇ ਵਿਸ਼ੇ ਵਿੱਚ ਪੰਜ ਵਕੀਲ ਆਪਣਾ-ਆਪਣਾ ਵਿਚਾਰ ਪ੍ਰਗਟ ਕਰ ਰਹੇ ਹਨ। ਇੱਕ ਕਹੇ ਕਿ ਇਸ ਅਪਰਾਧ ਉੱਤੇ ਸੰਵਿਧਾਨ ਦੀ ਧਾਰਾ 301 ਲੱਗੇਗੀ, ਦੂਸਰਾ ਕਹੇ ਕਿ 302,ਤੀਸਰਾ ਕਹੇ 304, ਚੌਥਾ ਕਹੇ 306 ਤਥਾ ਪੰਜਵਾ ਵਕੀਲ 307 ਨੂੰ ਸਹੀ ਦੱਸੇ।

ਇਹ ਪੰਜੇ ਠੀਕ ਨਹੀਂ ਹੋ ਸਕਦੇ, ਕੇਵਲ ਇੱਕ ਹੀ ਠੀਕ ਹੋ ਸਕਦਾ ਹੈ ਜੇ ਉਸਦੀ ਵਿਆਖਿਆ ਆਪਣੇ ਦੇਸ਼ ਦੇ ਪਵਿੱਤਰ ਸੰਵਿਧਾਨ ਦੇ ਨਾਲ ਮਿਲਦੀ ਹੈ। ਜੇ ਉਸਦੀ ਵਿਆਖਿਆ ਵੀ ਸੰਵਿਧਾਨ ਦੇ ਵਿਪਰੀਤ ਹੈ ਤਾਂ ਪੰਜੇ ਵਕੀਲ ਗਲਤ ਹਨ। ਇਸਦਾ ਫੈਸਲਾ ਦੇਸ਼ ਦਾ ਪਵਿੱਤਰ ਸੰਵਿਧਾਨ ਕਰੇਗਾ ਜੋ ਸਭ ਨੂੰ ਮੰਨਣਯੋਗ ਹੈ, ਇਸ ਪ੍ਰਕਾਰ ਭਿੰਨ-ਭਿੰਨ ਵਿਚਾਰ ਧਾਰਾਵਾਂ ਵਿੱਚ ਤਥਾ ਸਾਧਨਾਵਾਂ ਵਿੱਚ ਕਿਹੜੀ ਸ਼ਾਸਤਰ ਅਨੁਕੂਲ ਹੈ ਜਾਂ ਕਿਹੜੀ ਸ਼ਾਸਤਰ ਵਿਰੁੱਧ ਹੈ? ਇਸਦਾ ਫੈਸਲਾ ਪਵਿੱਤਰ ਸਦਗ੍ਰੰਥ ਹੀ ਕਰਣਗੇ, ਜੋ ਸਭਦੇ ਲਈ ਮੰਨਣਯੋਗ ਹੋਣੇ ਚਾਹੀਦੇ ਹਨ(ਇਹੀ ਪ੍ਰਮਾਣ ਪਵਿੱਤਰ ਸ਼੍ਰੀਮਦਭਗਵਤ ਗੀਤਾ ਅਧਿ:16 ਸਲੋਕ 23-24 ਵਿੱਚ)।

ਜਿਨ੍ਹਾਂ ਅੱਖਾਂ ਵਾਲਿਆਂ (ਪੂਰਣ ਸੰਤਾਂ) ਨੇ ਸੂਰਜ (ਪੂਰਣਪ੍ਰਮਾਤਮਾ) ਨੂੰ ਦੇਖਿਆ ਉਨ੍ਹਾ ਵਿੱਚੋਂ ਕੁਝ ਦੇ ਨਾਮ ਹਨ :-

(1) ਆਦਰਣੀਏਂ ਧਰਮਦਾਸ ਸਾਹਿਬ ਜੀ (2) ਆਦਰਣੀਏਂ ਦਾਦੂ ਸਾਹਿਬ ਜੀ (3) ਆਦਰਣੀਏਂ ਮਲੂਕਦਾਸ ਸਾਹਿਬ ਜੀ (4) ਆਦਰਣੀਏਂ ਗਰੀਬਦਾਸ ਸਾਹਿਬ ਜੀ (5) ਆਦਰਣੀਏਂ ਸ਼੍ਰੀ ਗੁਰੂ ਨਾਨਕ ਸਾਹਿਬ ਜੀ (6) ਆਦਰਣੀਏਂ ਘੀਸਾ ਦਾਸ ਸਾਹਿਬ ਜੀ ਆਦਿ।

(1) ਆਦਰਣੀਏਂ ਧਰਮਦਾਸ ਸਾਹਿਬ ਜੀ, ਬਾਂਧਵਗੜ੍ਹ ਮੱਧ ਪ੍ਰਦੇਸ਼ ਵਾਲੇ, ਜਿਨ੍ਹਾਂ ਨੂੰ ਪੂਰਣ ਪ੍ਰਮਾਤਮਾ ਜਿੰਦਾ ਮਹਾਤਮਾ ਦੇ ਰੂਪ ਵਿੱਚ ਮਥੁਰਾ ਵਿੱਚ ਮਿਲੇ, ਸਤਲੋਕ ਦਿਖਾਇਆ। ਉੱਥੇ ਸਤਲੋਕ ਵਿੱਚ ਦੋ ਰੂਪ ਦਿਖਾਕੇ ਜਿੰਦਾ ਵਾਲੇ ਰੂਪ ਵਿੱਚ ਪ੍ਰਮਾਤਮਾ ਵਾਲੇ ਸਿੰਘਾਸਨ ਉੱਤੇ ਵਿਰਾਜਮਾਨ ਹੋ ਗਏ ਤਥਾ ਆਦਰਣੀਏਂ ਧਰਮਦਾਸ ਸਾਹਿਬ ਜੀ ਨੂੰ ਕਿਹਾ ਕਿ ਮੈ ਕਾਸ਼ੀ (ਬਨਾਰਸ) ਵਿੱਚ ਨੀਰੂ-ਨੀਮਾ ਦੇ ਘਰ

**ਆਇਆ ਹੋਇਆ ਹਾਂ। ਆਦਰਣੀਏਂ ਸ਼੍ਰੀ ਰਾਮਾਨੰਦ ਜੀ ਮੇਰੇ ਗੁਰੂ ਜੀ ਹਨ। ਇਹ ਕਹਿਕੇ ਸ਼੍ਰੀ ਧਰਮਦਾਸ ਜੀ ਦੀ ਆਤਮਾ ਨੂੰ ਵਾਪਸ ਸਰੀਰ ਵਿੱਚ ਭੇਜ ਦਿੱਤਾ। ਸ਼੍ਰੀ ਧਰਮਦਾਸ ਜੀ ਦਾ ਸਰੀਰ ਦੋ ਦਿਨ ਬੇਹੋਸ਼ ਰਿਹਾ, ਤੀਸਰੇ ਦਿਨ ਹੋਸ਼ ਆਇਆ ਤਾਂ ਕਾਸ਼ੀ ਵਿੱਚ ਖੋਜ ਕਰਨ ਉੱਤੇ ਪਾਇਆ ਕਿ ਇਹੀ ਕਾਂਸ਼ੀ ਵਿੱਚ ਆਇਆ ਧਾਣਕ ਹੀ ਪੂਰਣ ਪ੍ਰਮਾਤਮਾ (ਸਤਿਪੁਰਸ਼) ਹੈ। ਆਦਰਣੀਏਂ ਧਰਮਦਾਸ ਜੀ ਨੇ ਪਵਿੱਤਰ ਕਬੀਰ ਸਾਗਰ, ਕਬੀਰ ਸਾਖੀ, ਕਬੀਰ ਬੀਜਕ ਨਾਮਕ ਸਦਗ੍ਰੰਥ ਦੀ ਅੱਖੀਂ ਦੇਖੀ ਤਥਾ ਪੂਰਣ ਪ੍ਰਮਾਤਮਾ ਦੇ ਪਵਿੱਤਰ ਮੁੱਖ ਕਮਲ ਤੋਂ ਨਿਕਲੇ ਅੰਮ੍ਰਿਤ ਵਚਨ ਰੂਪੀ ਵਿਵਰਣ ਨਾਲ ਰਚਨਾ ਕੀਤੀ। ਅੰਮ੍ਰਿਤ ਬਾਣੀ ਵਿੱਚ ਪ੍ਰਮਾਣ:-**

ਆਜ ਮੋਹੇ ਦਰਸ਼ਨ ਦਿਉ ਜੀ ਕਬੀਰ॥ਟੇਕ॥
ਸਤਲੋਕ ਸੇ ਚਲ ਕਰ ਆਏ, ਕਾਟਨ ਜਮ ਕੀ ਜੰਜੀਰ॥1॥
ਥਾਰੇ ਦਰਸ਼ਨ ਸੇ ਮਹਾਰੇ ਪਾਪ ਕਟਤ ਹੈਂ, ਨਿਰਮਲ ਹੋਵੇ ਜੀ ਸਰੀਰ॥2॥
ਅੰਮ੍ਰਿਤ ਭੋਜਨ ਮਹਾਰੇ ਸਤਿਗੁਰੂ ਜੀਮੈਂ, ਸ਼ਬਦ ਦੂਧ ਕੀ ਖੀਰ॥3॥
ਹਿੰਦੂ ਕੇ ਤੁਮ ਦੇਵ ਕਹਾਏ, ਮੁਸਲਮਾਨ ਕੇ ਪੀਰ॥4॥
ਦੋਨੋਂ ਦੀਨ ਕਾ ਝਗੜਾ ਛਿੜ ਗਿਆ, ਟੋਹੇ ਨਾ ਪਾਏ ਸਰੀਰ ॥5॥
ਧਰਮਦਾਸ ਕੀ ਅਰਜ ਗੋਸਾਂਈ, ਬੇੜਾ ਲੰਘਾਈਓ ਪਰਲੇ ਤੀਰ ॥6॥

(2) **ਆਦਰਣੀਏਂ ਦਾਦੂ ਸਾਹਿਬ ਜੀ (ਅੰਮ੍ਰਿਤਬਾਣੀ ਵਿੱਚ ਪ੍ਰਮਾਣ) ਕਬੀਰ ਪ੍ਰਮੇਸ਼ਵਰ ਦੇ ਸਾਕਸ਼ੀ-: ਆਦਰਣੀਏਂ ਦਾਦੂ ਸਾਹਿਬ ਜੀ ਜਦ ਸੱਤ ਸਾਲ ਦੇ ਬੱਚੇ ਸੀ ਤਦ ਪੂਰਣ ਪ੍ਰਮਾਤਮਾ ਜਿੰਦਾ ਮਹਾਤਮਾ ਦੇ ਰੂਪ'ਚ ਮਿਲੇ ਤੇ ਸਤਲੋਕ ਲੈ ਗਏ। ਤਿੰਨ ਦਿਨ ਤੱਕ ਦਾਦੂਜੀ ਬੇਹੋਸ਼ ਰਹੇ। ਫਿਰ ਹੋਸ਼ ਵਿੱਚ ਆਕੇ ਬਹੁਤ ਅੰਮ੍ਰਿਤਬਾਣੀ ਉਚਾਰਨ ਕੀਤੀ:**

ਜਿਨ ਮੋਕੂੰ ਨਿਜ ਨਾਮ ਦੀਆ, ਸੋਏ ਸਤਿਗੁਰੂ ਹਮਾਰ। ਦਾਦੂ ਦੂਸਰਾ ਕੋਈ ਨਹੀਂ, ਕਬੀਰ ਸਿਰਜਨਹਾਰ॥
ਦਾਦੂ ਨਾਮ ਕਬੀਰ ਕੀ, ਜੇ ਕੋਈ ਲੇਵੇ ਓਟ। ਉਨਕੋ ਕਬਹੂੰ ਲਾਗੇ ਨਹੀਂ,ਕਾਲ ਬਜਰ ਕੀ ਚੋਟ॥
ਦਾਦੂ ਨਾਮ ਕਬੀਰ ਕਾ, ਸੁਨਕਰ ਕਾਂਪੇ ਕਾਲ। ਨਾਮ ਭਰੋਸੇ ਜੋ ਨਰ ਚਲੇ, ਹੋਵੇ ਨਾ ਬੰਕਾ ਬਾਲ॥
ਜੋ ਜੋ ਸ਼ਰਨ ਕਬੀਰ ਕੇ, ਤਰ ਗਏ ਅਨੰਤ ਅਪਾਰ। ਦਾਦੂ ਗੁਣ ਕੀਤਾ ਕਹੇ, ਕਹਤ ਨਾ ਆਵੇ ਪਾਰ॥
ਕਬੀਰ ਕਰਤਾ ਆਪ ਹੈ, ਦੂਜਾ ਨਾਹਿੰ ਕੋਏ। ਦਾਦੂ ਪੂਰਨ ਜਗਤ ਕੋ, ਭਗਤੀ ਦ੍ਰਿੜਾਵਤ ਸੋਏ॥
ਠੇਕਾ ਪੂਰਨ ਹੋਏ ਜਬ, ਸਬ ਕੋਈ ਤਜੇ ਸਰੀਰ। ਦਾਦੂ ਕਾਲ ਗੰਜ਼ੇ ਨਹੀਂ, ਜਪੇ ਜੋ ਨਾਮ ਕਬੀਰ॥
ਆਦਮੀ ਕੀ ਆਯੂ ਘਟੇ, ਤਬ ਯਮ ਘੇਰੇ ਆਏ। ਸੁਮਰਨ ਕੀਆ ਕਬੀਰ ਕਾ, ਦਾਦੂ ਲਿਆ ਬਚਾਏ॥
ਮੇਟ ਦਿਆ ਅਪਰਾਧ ਸਭ, ਆਏ ਮਿਲੇ ਛਨਮਾਂਹ ਦਾਦੂ ਸੰਗ ਲੈ ਚਲੇ, ਕਬੀਰ ਚਰਨ ਕੀ ਛਾਂਹ॥
ਸੇਵਕ ਦੇਵ ਨਿਜ ਚਰਣ ਕਾ, ਦਾਦੂ ਆਪਨਾ ਜਾਨ। ਭਰੰਗੀ ਸਤ ਕਬੀਰ ਨੇ, ਕੀਨਹਾ ਆਪ ਸਮਾਨ॥
ਦਾਦੂ ਅੰਤਰਗਤ ਸਦਾ, ਛਿਨ-ਛਿਨ ਸੁਮਿਰਨ ਧਿਆਨ। ਵਾਰੂ ਨਾਮ ਕਬੀਰ ਪਰ, ਪਲ-ਪਲ ਮੇਰਾ ਪ੍ਰਾਨ॥
ਸੁਨ-ਸੁਨ ਸਾਖੀ ਕਬੀਰ ਕੀ, ਕਾਲ ਨਵਾਵੇ ਮਾਥ। ਧੰਨ-ਧੰਨ ਹੋ ਤਿੰਨ ਲੋਕ ਮੇਂ, ਦਾਦੂ ਜੋੜੇ ਹਾਥ॥
ਕੇਹਰੀ ਨਾਮ ਕਬੀਰ ਕਾ,ਵਿਸ਼ਮ ਕਾਲ ਗਜ ਰਾਜ। ਦਾਦੂ ਭਜਨ ਪ੍ਰਤਾਪਤੇ, ਭਾਗੇ ਸੁਨਤ ਆਵਾਜ॥
ਪਲ ਏਕ ਨਾਮ ਕਬੀਰ ਕਾ, ਦਾਦੂ ਮਨਚਿਤ ਲਾਏ। ਹਸਤੀ ਕੇ ਅਸ਼ਵਾਰ ਕੋ, ਸ਼ਵਾਨ ਕਾਲ ਨਹੀਂ ਖਾਏ॥
ਸੁਮਰਤ ਨਾਮ ਕਬੀਰ ਕਾ, ਕਟੇ ਕਾਲ ਕੀ ਪੀਰ। ਦਾਦੂ ਦਿਨ ਦਿਨ ਊਂਚੇ, ਪਰਮਾਨੰਦ ਸੁਖ ਸੀਰ॥
ਦਾਦੂ ਨਾਮ ਕਬੀਰ ਕੀ, ਜੋ ਕੋਈ ਲੇਵੇ ਔਟ। ਤਿਨਕੋ ਕਬਹੂ ਨਾ ਲਗਈ, ਕਾਲ ਬਜਰ ਕੀ ਚੋਟ॥
ਔਰ ਸੰਤ ਸਬ ਕੂਪ ਹੈਂ, ਕੇਤੇ ਝਰੀਤਾ ਨੀਰ। ਦਾਦੂ ਅਗਮ ਅਪਾਰ ਹੈਂ, ਦਰੀਆ ਸਤਿ ਕਬੀਰ॥
ਅਬਹੀ ਤੇਰੀ ਸਬ ਮਿਟੇ, ਜਨਮ ਮਰਨ ਕੀ ਪੀਰ। ਸਵਾਂਸ ਉਸਵਾਂਸ ਸੁਮਿਰਲੇ, ਦਾਦੂ ਨਾਮ ਕਬੀਰ॥
ਕੋਈ ਸਰਗੁਣ ਮੇਂ ਰੀਝ ਰਹਾ, ਕੋਈ ਨਿਰਗੁਣ ਠਹਿਰਾਏ। ਦਾਦੂ ਗਤੀ ਕਬੀਰ ਕੀ, ਮੋਤੇ ਕਹੀ ਨ ਜਾਏ॥
ਜਿਨ ਮੋਕੋ ਨਿਜ ਨਾਮ ਦਈ, ਸਦਗੁਰੂ ਸੋਈ ਹਮਾਰ। ਦਾਦੂ ਦੂਸਰਾ ਕੌਣ ਹੈ, ਕਬੀਰ ਸ੍ਰਿਜਨ ਹਾਰ॥

(3) **ਆਦਰਣੀਏਂ ਮਲੂਕਦਾਸ ਸਾਹਿਬ ਜੀ ਕਵਿਰਦੇਵ ਜੀ ਦੇ ਸ਼ਾਕਸੀ-**

42 ਸਾਲ ਦੀ ਉਮਰ ਵਿੱਚ ਸ਼੍ਰੀ ਮਲੂਕਦਾਸ ਸਾਹਿਬ ਜੀ ਨੂੰ ਪੂਰਣ ਪ੍ਰਮਾਤਮਾ ਮਿਲੇ ਤੇ ਦੋ ਦਿਨ ਤੱਕ ਸ਼੍ਰੀ ਮਲੂਕ ਦਾਸ ਜੀ ਅਚੇਤ ਰਹੇ। ਫਿਰ ਨਿਮਨਬਾਣੀ ਬੋਲੀ:

ਜਪੋ ਰੇ ਮਨ ਸਤਿਗੁਰੂ ਨਾਮ ਕਬੀਰ॥ਟੇਕ॥
ਏਕ ਸਮੇ ਗੁਰੂ ਬੰਸੀ ਬਜਾਈ ਕਾਲਇੰਦਰੀ ਕੇ ਤੀਰ।
ਸੁਰ-ਨਰ ਮੂਨੀ ਥਕ ਗਏ, ਰੁਕ ਗਿਆ ਦਰੀਆ ਨੀਰ॥
ਕਾਂਸ਼ੀ ਤਜ ਗੁਰੂ ਮਗਹਰ ਆਏ, ਦੋਨੋਂ ਦੀਨ ਕੇ ਪੀਰ।
ਕੋਈ ਗਾਡੇ ਕੋਈ ਅਗਨ ਜਰਾਵੇ, ਢੂੰਡਾ ਨਾ ਪਾਇਆ ਸਰੀਰ।
ਚਾਰ ਦਾਗ ਸੇ ਸਤਿਗੁਰੂ ਨਿਆਰਾ, ਅਜਰੋ ਅਮਰ ਸਰੀਰ॥
ਦਾਸ ਮਲੂਕ ਸਲੂਕ ਕਹਤ ਹੈ, ਖੋਜੋ ਖਸਮ ਕਬੀਰ॥

(4) ਆਦਰਣੀਏਂ ਗਰੀਬਦਾਸ ਸਾਹਿਬ ਜੀ ਛੁੜਾਨੀ ਜ਼ਿਲ੍ਹਾ-ਝੱਝਰ, ਹਰਿਆਣਾ ਵਾਲੇ (ਅੰਮ੍ਰਿਤਬਾਣੀ ਵਿੱਚ ਪ੍ਰਮਾਣ) ਪ੍ਰਭੂ ਕਬੀਰ (ਕਵਿਰਦੇਵ) ਦੇ ਸਾਕਸ਼ੀ-

ਆਦਰਣੀਏਂ ਗਰੀਬਦਾਸ ਸਾਹਿਬ ਜੀ ਦਾ ਆਵਿਰਭਾਵ ਸੰਨ 1717ਵਿੱਚ ਹੋਇਆ ਤਥਾ ਸਾਹਿਬ ਕਬੀਰ ਜੀ ਦੇ ਦਰਸ਼ਨ ਦਸ ਸਾਲ ਦੀ ਉਮਰ ਸੰਨ 1727 ਵਿੱਚ ਨਲਾ ਨਾਮਕ ਖੇਤ ਵਿੱਚ ਹੋਏ ਤਥਾ ਸਤਲੋਕ ਵਾਸ ਸੰਨ 1778 ਵਿੱਚ ਹੋਇਆ। ਆਦਰਣੀਏਂ ਗਰੀਬਦਾਸ ਸਾਹਿਬ ਜੀ ਨੂੰ ਵੀ ਪ੍ਰਮਾਤਮਾ ਕਬੀਰ ਸਾਹਿਬ ਜੀ ਸ਼ਹਿਰੀਰ ਜ਼ਿੰਦਾ ਰੂਪ ਵਿੱਚ ਮਿਲੇ। ਆਦਰਣੀਏਂ ਗਰੀਬਦਾਸ ਜੀ ਸਾਹਿਬ ਆਪਣੇ ਨਲਾ ਨਾਮਕ ਖੇਤਾਂ ਵਿੱਚ ਹੋਰ ਸਾਥੀ ਗਵਾਲਿਆਂ ਨਾਲ ਗਾਂਵਾਂ ਚਰਾਅ ਰਹੇ ਸੀ। ਜੋ ਖੇਤ ਕਬਲਾਨਾ ਪਿੰਡ ਦੀ ਸੀਮਾ ਦੇ ਨਾਲ ਹੈ। ਗਵਾਲਿਆਂ ਨੇ ਜ਼ਿੰਦਾ ਮਹਾਤਮਾ ਦੇ ਰੂਪ ਵਿੱਚ ਪ੍ਰਗਟ ਕਬੀਰ ਪ੍ਰਮੇਸ਼ਵਰ ਜੀ ਨੂੰ ਬੇਨਤੀ ਕੀਤੀ ਕਿ ਆਪ ਭੋਜਨ ਨਹੀਂ ਖਾਂਦੇ ਤਾਂ ਦੁੱਧ ਗ੍ਰਹਿਣ ਕਰੋ ਕਿਉਂਕਿ ਪ੍ਰਮਾਤਮਾ ਨੇ ਕਿਹਾ ਸੀ ਕਿ ਮੈਂ ਆਪਣੇ ਪਿੰਡ ਸਤਲੋਕ ਤੋਂ ਖਾਣਾ ਖਾਕੇ ਆਇਆ ਹਾਂ। ਤਦ ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਕਿ ਮੈਂ ਕੁਆਰੀ ਗਾਂ ਦਾ ਦੁੱਧ ਪੀਂਦਾ ਹਾਂ। ਬਾਲਕ ਗਰੀਬਦਾਸ ਜੀ ਨੇ ਇੱਕ ਕੁਆਰੀ ਗਾਂ ਨੂੰ ਪ੍ਰਮੇਸ਼ਵਰ ਦੇ ਕੋਲ ਲਿਆਕੇ ਕਿਹਾ ਕਿ ਬਾਬਾ ਜੀ ਇਹ ਬਿਨਾਂ ਵਿਆਹੀ (ਕੁੰਵਾਰੀ) ਗਾਂ ਦੁੱਧ ਕਿਵੇਂ ਦੇ ਸਕਦੀ ਹੈ? ਤਦ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਨੇ ਕੁਆਰੀ ਗਾਂ ਅਰਥਾਤ ਵੱਛੀ ਦੀ ਕਮਰ ਉੱਤੇ ਹੱਥ ਰੱਖਿਆ, ਆਪਣੇ ਆਪ ਕੁਆਰੀ ਗਾਂ (ਅਧਨਯਾ ਧੇਨੁ) ਦੇ ਥਣਾਂ ਵਿੱਚੋਂ ਦੁੱਧ ਨਿੱਕਲਣ ਲੱਗਾ। ਪਾਤਰ ਭਰਨ'ਤੇ ਰੁੱਕ ਗਿਆ। ਉਹ ਦੁੱਧ ਪ੍ਰਮੇਸ਼ਵਰ ਕਬੀਰ ਜੀ ਨੇ ਪੀਤਾ ਤੇ ਪ੍ਰਸ਼ਾਦ ਰੂਪ ਵਿੱਚ ਕੁਝ ਆਪਣੇ ਬੱਚੇ ਗਰੀਬਦਾਸ ਜੀ ਨੂੰ ਪਿਲਾਇਆ ਤੇ ਸਤਲੋਕ ਦੇ ਦਰਸ਼ਨ ਕਰਵਾਏ। ਸਤਲੋਕ ਵਿੱਚ ਆਪਣੇ ਦੋ ਰੂਪ ਦਿਖਾਕੇ ਫਿਰ ਜ਼ਿੰਦਾ ਵਾਲੇ ਰੂਪ ਵਿੱਚ ਕੁਲ ਮਾਲਿਕ ਰੂਪ ਵਿੱਚ ਸਿੰਘਾਸ਼ਨ ਉੱਤੇ ਵਿਰਾਜਮਾਨ ਹੋ ਗਏ ਤੇ ਕਿਹਾ ਕਿ ਮੈਂ ਹੀ 120 ਸਾਲ ਤੱਕ ਕਾਸ਼ੀ ਵਿੱਚ ਧਾਣਕ (ਜੁਲਾਹਾ) ਰੂਪ ਵਿੱਚ ਰਹਿਕੇ ਆਇਆ ਹਾਂ। ਮੈਂ ਪਹਿਲਾਂ ਵੀ ਹਜ਼ਰਤ ਮੁਹੰਮਦ ਜੀ ਨੂੰ ਮਿਲਿਆ ਸੀ। ਪਵਿੱਤਰ ਕੁਰਾਣ ਸ਼ਰੀਫ ਵਿੱਚ ਜੋ ਕਬੀਰਾ, ਕਬੀਰਨ, ਖਬੀਰਾ, ਖਬੀਰਨ, ਅੱਲ੍ਹਾਹੂ ਅਕਬਰ ਆਦਿ ਸ਼ਬਦ ਹਨ ਉਹ ਮੇਰਾ ਹੀ ਬੋਧ ਕਰਾਉਂਦੇ ਹਨ ਤੇ ਮੈਂ ਹੀ ਸ਼੍ਰੀ ਗੁਰੂ ਨਾਨਕ ਜੀ ਨੂੰ ਬੇਈ ਨਦੀ ਉੱਤੇ ਜ਼ਿੰਦਾ ਮਹਾਤਮਾ ਦੇ ਰੂਪ ਵਿੱਚ ਮਿਲਿਆ ਸੀ (ਮੁਸਲਮਾਨਾਂ ਵਿੱਚ ਜ਼ਿੰਦਾ ਮਹਾਤਮਾ ਹੁੰਦੇ ਹਨ, ਉਹ ਕਾਲਾ ਚੋਗਾ (ਓਵਰ ਕੋਟ ਜਿਹਾ) ਗੋਡਿਆਂ ਤੋਂ ਨੀਚੇ ਤੱਕ ਤੇ ਸਿਰ ਉੱਤੇ ਚੋਟੇ ਵਾਲਾ ਕਾਲਾ ਟੋਪ ਪਹਿਨਦੇ ਹਨ) ਤੇ ਮੈਂ ਹੀ ਬਲਖ ਸ਼ਹਿਰ ਵਿੱਚ ਨਰੇਸ਼ ਸ਼੍ਰੀ ਅਬਰਾਹੀਮ ਸੁਲਤਾਨ ਅਧਮ ਜੀ ਤੇ ਸ਼੍ਰੀ ਦਾਦੂ ਜੀ ਨੂੰ ਮਿਲਿਆ ਸੀ ਤੇ ਚਾਰੋਂ ਪਵਿੱਤਰ ਵੇਦਾਂ ਵਿੱਚ ਜੋ ਕਵਿਰਅਗਿਨ, ਕਵਿਰਦੇਵ (ਕਵਿਰੰਘਾਰਿਹ) ਆਦਿ ਨਾਮ ਹਨ ਉਹ ਮੇਰਾ ਹੀ ਬੋਧ ਹਨ।

'ਕਬੀਰ ਬੇਦ ਹਮਾਰਾ ਭੇਦ ਹੈ, ਮੈ ਮਿਲੂੰ ਬੇਦੋਂ ਸੇ ਨਾਹੀਂ। ਜੌਨ ਬੇਦ ਸੇ ਮੈਂ ਮਿਲੂੰ, ਵੋ ਬੇਦ ਜਾਨਤੇ ਨਾਹੀਂ॥'

ਮੈਂ ਹੀ ਵੇਦਾਂ ਤੋਂ ਪਹਿਲਾਂ ਸਤਲੋਕ ਵਿੱਚ ਵਿਰਾਜਮਾਨ ਸੀ।

(ਪਿੰਡ ਛੁੜਾਨੀ ਜ਼ਿਲ੍ਹਾ ਝੱਝਰ (ਹਰਿਆਣਾ) ਵਿੱਚ ਅੱਜ ਵੀ ਉਸ ਜੰਗਲ ਵਿੱਚ ਜਿੱਥੇ ਪੂਰਣ ਪ੍ਰਮਾਤਮਾ, ਸੰਤ ਗਰੀਬਦਾਸ ਜੀ ਨੂੰ ਮਾਨਵ ਸਰੀਰ ਵਿੱਚ ਸ਼ਾਖਸ਼ਾਤ ਕਾਰ ਹੋਇਆ ਸੀ, ਇੱਕ ਯਾਦਗਾਰ ਵਿਧਮਾਨ ਹੈ) ਆਦਰਣੀਏਂ ਗਰੀਬਦਾਸ ਜੀ ਦੀ ਆਤਮਾ ਆਪਣੇ ਪ੍ਰਮਾਤਮਾ ਕਬੀਰ ਬੰਦੀਛੋੜ ਦੇ ਨਾਲ ਚਲੇ ਜਾਣ ਤੋਂ ਬਾਅਦ ਉਨ੍ਹਾਂ ਨੂੰ ਮ੍ਰਿਤ ਜਾਣਕੇ ਚਿਤਾ ਉੱਤੇ ਰੱਖਕੇ ਜਲਾਉਣ ਦੀ ਤਿਆਰੀ ਕਰਨ ਲੱਗੇ, ਉਸੇ ਸਮੇਂ ਆਦਰਣੀਏਂ ਗਰੀਬਦਾਸ ਸਾਹਿਬ ਜੀ ਦੀ ਆਤਮਾ ਪੂਰਣ ਪ੍ਰਮੇਸ਼ਵਰ ਨੇ ਸਰੀਰ ਵਿੱਚ ਪ੍ਰਵੇਸ਼ ਕਰ ਦਿੱਤਾ। ਦਸ ਸਾਲ ਦੇ ਬਾਲਕ ਗਰੀਬਦਾਸ ਜਿੰਦਾ ਹੋ ਗਏ। ਉਸਤੋਂ ਬਾਅਦ ਪੂਰਣ ਪ੍ਰਮਾਤਮਾ ਦਾ ਅੱਖੀਂ ਦੇਖਿਆ ਵਿਵਰਣ ਆਪਣੀ ਅੰਮ੍ਰਿਤਬਾਣੀ ਵਿੱਚ "ਸਦਗ੍ਰੰਥ" ਨਾਮ ਤੋਂ ਗ੍ਰੰਥ ਦੀ ਰਚਨਾ ਕੀਤੀ। ਉਸੀ ਅੰਮ੍ਰਿਤਬਾਣੀ ਵਿੱਚ ਪ੍ਰਮਾਣ:

ਅਜਬ ਨਗਰ ਮੇਂ ਲੈ ਗਿਆ, ਹਮਕੂੰ ਸਤਿਗੁਰੂ ਆਨ। ਝਿਲਕੇ ਬਿੰਬ ਅਗਾਧ ਗਤੀ, ਸੁਤੇ ਚਾਦਰ ਤਾਨ॥
ਅਨੰਤ ਕੋਟਿ ਬ੍ਰਹਿਮੰਡ ਕਾ ਏਕ ਰਤਿ ਨਹੀਂ ਭਾਰ। ਸਤਿਗੁਰੂ ਪੁਰਸ਼ ਕਬੀਰ ਹੈਂ ਕੁਲ ਕੇ ਸ੍ਰਿਜਨਹਾਰ॥
ਗੈਬੀ ਖਿਆਲ ਵਿਸ਼ਾਲ ਸਤਿਗੁਰੂ, ਅਚਲ ਦਿਗੰਬ੍ਰ ਥੀਰ ਹੈਂ। ਭਗਤੀ ਹੇਤ ਕਾਇਆ ਧਰ ਆਏ, ਅਵਿਗਤ ਸਤਿ ਕਬੀਰ ਹੈਂ॥ ਹਰਦਮ ਖ਼ੋਜ ਹਨੋਜ ਹਾਜ਼ਰ, ਤ੍ਰਿਵੈਣੀ ਕੇ ਤੀਰ ਹੈਂ। ਦਾਸ ਗਰੀਬ ਤਬੀਬ ਸਤਿਗੁਰੂ, ਬੰਦੀਛੋੜ ਕਬੀਰ ਹੈਂ॥ ਹਮ ਸੁਲਤਾਨੀ ਨਾਨਕ ਤਾਰੇ, ਦਾਦੂ ਕੂੰ ਉਪਦਸ਼ ਦੀਆ। ਜਾਤ ਜੁਲਾਹਾ ਭੇਦ ਨਹੀਂ ਪਾਇਆ, ਕਾਸ਼ੀ ਮਾਹਿ ਕਬੀਰ ਹੁਆ। ਸਬ ਪਦਵੀ ਕੇ ਮੂਲ ਹੈਂ, ਸਕਲ ਸਿੱਧ ਹੈਂ ਤੀਰ। ਦਾਸ ਗਰੀਬ ਸਤਿਪੁਰਸ਼ ਭਜੋ, ਅਵਿਗਤ ਕਲਾ ਕਬੀਰ॥ ਜ਼ਿੰਦਾ ਜੋਗੀ ਜਗਤ ਗੁਰੁ, ਮਾਲਿਕ ਮੁਰਸ਼ਦ ਪੀਰ। ਦਹੁ ਦੀਨਾ ਕਾ ਝਗੜਾ ਮੰਡਿਆ, ਪਾਇਆ ਨਹੀਂ ਸਰੀਰ॥ ਗਰੀਬ ਜਿਸ ਕੂੰ ਕਹਤੇ ਕਬੀਰ ਜੁਲਾਹਾ। ਸਬ ਗਤਿ ਪੂਰਣ ਅਗਮ ਅਗਾਹਾ॥

ਉਪਰੋਕਤ ਬਾਣੀ ਵਿੱਚ ਆਦਰਣੀਏਂ ਗਰੀਬਦਾਸ ਜੀ ਮਹਾਰਾਜ ਜੀ ਨੇ ਸਪੱਸ਼ਟ ਕਰ ਦਿੱਤਾ ਕਿ ਕਾਸ਼ੀ ਵਾਲੇ ਧਾਣਕ (ਜੁਲਾਹਾ) ਨੇ ਮੈਨੂੰ ਵੀ ਨਾਮ ਦੇਕੇ ਪਾਰ ਕੀਤਾ, ਇਹੀ ਕਾਸ਼ੀ ਵਾਲਾ ਧਾਣਕ ਹੀ (ਸਤਿਪੁਰਸ਼) ਪੂਰਣ ਬ੍ਰਹਮ ਹੈ।

ਪ੍ਰਮੇਸ਼ਵਰ ਕਬੀਰ ਹੀ ਸਤਲੋਕ ਵਿੱਚ ਜਿੰਦਾ ਮਹਾਤਮਾ ਰੂਪ ਵਿੱਚ ਆਕੇ ਮੈਨੂੰ ਅਜਬ ਨਗਰ (ਅਦਭੁੱਤ ਨਗਰ ਸਤਲੋਕ) ਵਿੱਚ ਲੈਕੇ ਗਏ। ਜਿੱਥੇ ਆਨੰਦ ਹੀ ਆਨੰਦ ਹੈ,ਕੋਈ ਚਿੰਤਾ ਨਹੀਂ, ਜਨਮ-ਮ੍ਰਿਤੂ, ਹੋਰ ਪ੍ਰਾਣੀਆਂ ਦੇ ਸਰੀਰ ਵਿੱਚ ਕਸ਼ਟ ਆਦਿ ਦਾ ਸ਼ੋਕ ਨਹੀਂ ਹੈ।

ਇਸੀ ਕਾਂਸ਼ੀ ਵਿੱਚ ਧਾਣਕ ਰੂਪ ਵਿੱਚ ਆਏ ਸਤਿਪੁਰਸ਼ ਨੇ ਭਿੰਨ-ਭਿੰਨ ਸਮੇਂ ਵਿੱਚ ਪ੍ਰਗਟ ਹੋ ਕੇ ਆਦਰਣੀਏਂ ਸ੍ਰੀ ਅਬ੍ਰਾਹੀਮ ਸੁਲਤਾਨ ਅਧਮ ਸਾਹਿਬ ਜੀ ਤਥਾ ਆਦਰਣੀਏਂ ਦਾਦੂ ਸਾਹਿਬ ਜੀ ਤੇ ਆਦਰਣੀਏਂ ਨਾਨਕ ਸਾਹਿਬ ਜੀ ਨੂੰ ਵੀ ਸਤਿਨਾਮ ਦੇਕੇ ਪਾਰ ਕੀਤਾ। ਉਹੀ ਕਵਿਰਦੇਵ ਜਿਸਦੇ ਇੱਕ ਰੋਮ ਕੂਪ ਵਿੱਚ ਕ੍ਰੋੜਾਂ ਸੂਰਜਾਂ ਜਿੰਨਾ ਪ੍ਰਕਾਸ਼ ਹੈ ਤੇ ਮਾਨਵ ਸੁਦ੍ਰਿਸ਼ ਹੈ, ਅਤਿ ਤੇਜੋਮਈ ਆਪਣੇ ਵਾਸਤਵਿਕ ਸਰੀਰ ਦੇ ਉੱਪਰ ਹਲਕੇ ਤੇਜਪੁੰਜ਼ ਦਾ ਚੋਲਾ (ਭੱਦਰਾ ਵਸਤਰਾਂ ਅਰਥਾਤ ਤੇਜਪੁੰਜ਼ ਦਾ ਸਰੀਰ) ਪਾਕੇ ਸਾਨੂੰ ਮ੍ਰਿਤੂਲੋਕ (ਮਾਨੁਸ਼ ਲੋਕ) ਵਿੱਚ ਮਿਲਦਾ ਹੈ। ਕਿਉਂਕਿ ਉਸ ਪ੍ਰਮੇਸ਼ਵਰ ਦੇ ਵਾਸਤਵਿਕ ਸਵਰੂਪ ਦੇ ਪ੍ਰਕਾਸ਼ ਨੂੰ ਚਰਮ ਦ੍ਰਿਸ਼ਟੀ ਸਹਿਣ ਨਹੀਂ ਕਰ ਸਕਦੀ।

ਆਦਰਣੀਏਂ ਗਰੀਬਦਾਸ ਸਾਹਿਬ ਜੀ ਨੇ ਆਪਣੀ ਅੰਮ੍ਰਿਤਬਾਣੀ ਵਿੱਚ ਕਿਹਾ ਹੈ ਕਿ "ਸਰਵ ਕਲਾ ਸਤਗੁਰੂ ਸਾਹਿਬ ਕੀ, ਹਰੀ ਆਏ ਹਰਿਆਣੇ ਨੂੰ।" ਭਾਵਅਰਥ ਹੈ ਕਿ ਪੂਰਣ ਪ੍ਰਮਾਤਮਾ ਕਵਿਰ ਹਰੀ (ਕਵਿਰਦੇਵ) ਜਿਸ ਖੇਤਰ ਵਿੱਚ ਆਏ ਉਸਦਾ ਨਾਮ ਹਰਿਆਣਾ ਅਰਥਾਤ ਪ੍ਰਮਾਤਮਾ ਦੇ ਆਉਣ ਵਾਲਾ ਪਵਿੱਤਰ ਸਥੱਲ, ਜਿਸਦੇ ਕਾਰਨ ਆਸ-ਪਾਸ ਦੇ ਖੇਤਰਾਂ ਨੂੰ ਹਰਿਆਨਾ (ਹਰਯਾਣਾ) ਕਹਿਣ ਲੱਗੇ। ਸੰਨ1966

**ਨੂੰ ਪੰਜਾਬ ਪ੍ਰਾਂਤ ਦੇ ਵਿਭਾਜਨ ਹੋਣ ਉੱਤੇ ਇਸ ਖੇਤਰ ਦਾ ਨਾਮ ਹਰਿਆਣਾ (ਹਰਯਾਣਾ) ਪਿਆ। ਲਗਭਗ 236 ਸਾਲ ਪੂਰਵ ਕਹੀ ਬਾਣੀ 1966 ਵਿੱਚ ਸਿੱਧ ਹੋਈ ਕਿ ਸਮੇਂ ਆਉਣ ਉੱਤੇ ਇਹ ਖੇਤਰ ਹਰਯਾਣਾ ਪ੍ਰਾਂਤ ਨਾਮ ਤੋਂ ਵਿਖਿਆਤ ਹੋਵੇ ਗਾ। ਜੋ ਅੱਜ ਪ੍ਰਤੱਖ ਪ੍ਰਮਾਣ ਹੈ।**

**ਇਸਲਈ ਗੁਰੂ ਗ੍ਰੰਥ ਸਾਹਿਬ ਸਫਾ 721 ਵਿੱਚ ਆਪਣੀ ਅੰਮ੍ਰਿਤਬਾਣੀ ਮਹਲਾ 1 ਵਿੱਚ ਸ਼੍ਰੀ ਗੁਰੂ ਨਾਨਕ ਜੀ ਨੇ ਕਿਹਾ ਹੈ ਕਿ :-**

"ਹੱਕਾ ਕਬੀਰ ਕਰੀਮ ਤੂ, ਬੇਐਬ ਪਰਵਰਦਿਗਾਰ
ਨਾਨਕ ਬੁਗੋਇਦ ਜਨੁ ਤੁਰਾ, ਤੇਰੇ ਚਾਕਰਾਂ ਪਾਖਾਕ"

**ਇਸੇ ਦਾ ਪ੍ਰਮਾਣ ਗੁਰੂ ਗ੍ਰੰ. ਸਾ.ਦੇ ਰਾਗ "ਸਿਰੀ" ਮਹਲਾ 1 ਪੰ.ਨੰ. 24 ਉੱਤੇ ਸ਼ਬਦ ਨੰ. 29**

ਸ਼ਬਦ-ਇਕ ਸੁਆਨ ਦੁਈ ਸੁਆਨੀ ਨਾਲ, ਭਲਕੇ ਭੌਂਕਹੀ ਸਦਾ ਬਿਆਲ
ਕੁੜ ਛੁਰਾ ਮੁਠਾ ਮੁਰਦਾਰ, ਧਾਣਕ ਰੂਪ ਰਹਾ ਕਰਤਾਰ॥1॥
ਮੈ ਪਤਿ ਕੀ ਪੰਦਿ ਨ ਕਰਨੀ ਕੀ ਕਾਰ। ਉਹ ਬਿਗੜੈ ਰੂਪ ਰਹਾ ਬਿਕਰਾਲ॥
ਤੇਰਾ ਏਕ ਨਾਮ ਤਾਰੇ ਸੰਸਾਰ, ਮੈਂ ਇਹੋ ਆਸ ਇਹੋ ਆਧਾਰ।
ਮੁਖ ਨਿੰਦਾ ਆਖਾ ਦਿਨ ਰਾਤ, ਪਰ ਘਰ ਜੋਹੀ ਨੀਚ ਮਨਾਤਿ॥
ਕਾਮ ਕ੍ਰੋਧ ਤਨ ਵਸੇ ਚੰਡਾਲ, ਧਾਣਕ ਰੂਪ ਰਹਾ ਕਰਤਾਰ॥2॥
ਫਾਹੀ ਸੁਰਤ ਮਲੂਕੀ ਵੇਸ, ਉਹ ਠਗਵਾੜਾ ਠੱਗੀ ਦੇਸ॥
ਖਰਾ ਸਿਆਣਾ ਬਹੁਤਾ ਭਾਰ, ਧਾਣਕ ਰੂਪ ਰਹਾ ਕਰਤਾਰ॥3॥
ਮੈਂ ਕੀਤਾ ਨ ਜਾਤਾ ਹਰਾਮਖੋਰ, ਉਹ ਕਿਆ ਮੁਹ ਦੇਸਾ ਦੁਸ਼ਟ ਚੋਰ।
ਨਾਨਕ ਨੀਚ ਕਹੇ ਬਿਚਾਰ, ਧਾਣਕ ਰੂਪ ਰਹਾ ਕਰਤਾਰ ॥4॥

**ਗੁਰੂ ਗ੍ਰੰਥ ਸਾਹਿਬ, ਰਾਗ ਆਸਾਵਰੀ, ਮਹਲਾ 1 ਦਾ ਕੁਝ ਅੰਸ਼-**

ਸਾਹਿਬ ਮੇਰਾ ਇੱਕੋ ਹੈ, ਇੱਕੋ ਹੈ ਭਾਈ ਇੱਕੋ ਹੈ।
ਆਪੇ ਰੂਪ ਕਰੇ ਬਹੁ ਭਾਂਤੀ ਨਾਨਕ ਬਪੁੜਾ ਏਵ ਕਹ॥(ਸਫਾ 350)
ਜੋ ਤਿਨ ਕੀਆ ਸੋ ਸਚੁ ਥੀਆ,ਅੰਮ੍ਰਿਤ ਨਾਮ ਸਤਿਗੁਰੂ ਦੀਆ॥(ਸਫਾ 352)
ਗੁਰੂ ਪੂਰੇ ਤੇ ਗਤਿ ਮਤਿ ਪਾਈ। (ਸਫਾ 353)
ਬੂਡਤ ਜਗੁ ਦੇਖਿਆ ਤਉ ਡਰਿ ਭਾਗੇ।
ਸਤਿਗੁਰੂ ਰਾਖੇ ਸੇ ਬਡ ਭਾਗੇ, ਨਾਨਕ ਗੁਰੂ ਕੀ ਚਰਣੋਂ ਲਾਗੇ॥(ਸਫਾ 414)
ਮੈਂ ਗੁਰੂ ਪੁੱਛਿਆ ਅਪਣਾ ਸਾਚਾ ਬਿਚਾਰੀ ਰਾਮ। (ਸਫਾ 439)

**ਉਪਰੋਕਤ ਅੰਮ੍ਰਿਤਬਾਣੀ ਵਿੱਚ ਸ਼੍ਰੀ ਗੁਰੂ ਨਾਨਕ ਸਾਹਿਬ ਜੀ ਸਵੈਂ ਸਵੀਕਾਰ ਕਰ ਰਹੇ ਹਨ ਕਿ ਸਾਹਿਬ (ਪ੍ਰਭੂ) ਇੱਕ ਹੀ ਹੈ ਤਥਾ ਉਨ੍ਹਾਂ ਦਾ (ਸ੍ਰੀ ਨਾਨਕ ਜੀ ਦਾ) ਕੋਈ ਮਨੁੱਖ ਰੂਪ ਵਿੱਚ ਵਕਤ ਗੁਰੂ ਭੀ ਸੀ ਜਿਸਦੇ ਵਿਸ਼ੇ ਵਿੱਚ ਕਿਹਾ ਹੈ ਕਿ ਪੂਰੇ ਗੁਰੂ ਤੋਂ ਤੱਤਵਗਿਆਨ ਪ੍ਰਾਪਤ ਹੋਇਆ ਤਥਾ ਮੇਰੇ ਗੁਰੂ ਜੀ ਮੈਨੂੰ (ਅੰਮ੍ਰਿਤ ਨਾਮ) ਅਮਰ ਨਾਮ ਅਰਥਾਤ ਪੂਰਣ ਮੋਕਸ਼ ਕਰਨ ਵਾਲਾ ਉਪਦੇਸ਼ ਨਾਮ ਮੰਤਰ ਦਿੱਤਾ, ਉਹੀ ਮੇਰਾ ਗੁਰੂ ਨਾਨਾ ਰੂਪ ਧਾਰਨ ਕਰ ਲੈਂਦਾ ਹੈ ਅਰਥਾਤ ਉਹੀ ਸਤਿਪੁਰਸ਼ ਹੈ ਉਹੀ ਜਿੰਦਾ ਰੂਪ ਬਣਾ ਲੈਂਦਾ ਹੈ। ਉਹੀ ਧਾਣਕ ਰੂਪ ਵਿੱਚ ਵੀ ਕਾਸ਼ੀ ਨਗਰ ਵਿੱਚ ਵਿਰਾਜਮਾਨ ਹੋਕੇ ਆਮ ਵਿਅਕਤੀ ਅਰਥਾਤ ਭਗਤ ਦੀ ਭੂਮਿਕਾ ਕਰਦਾ ਹੈ। ਸ਼ਾਸਤਰ ਵਿਰੁੱਧ ਪੂਜਾ ਕਰਕੇ ਸਾਰੇ ਜਗਤਨੂੰ ਜਨਮ-ਮ੍ਰਿਤੂ ਤੇ ਕਰਮਫਲ ਦੀ ਅੱਗ ਵਿੱਚ ਜਲਦੇ ਦੇਖਕੇ ਜੀਵਨ ਵਿਅਰਥ ਹੋਣ ਦੇ ਡਰ ਤੋਂ ਭੱਜਕੇ ਮੈਂ ਗੁਰੂ ਜੀ ਦੇ ਚਰਣਾਂ ਵਿੱਚ ਸ਼ਰਣ ਲਈ।**

ਬਲਿਹਾਰੀ ਗੁਰੂ ਆਪਣੇ ਦਿਉਹਾੜੀ ਸਦਵਾਰ।

ਜਿਨ ਮਾਨਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।
ਆਪੀਨੈ ਆਪ ਸਾਜਿਉ ਆਪੀਨੇ ਰਚਿਉ ਨਾਉ।
ਦੁਈ ਕੁਦਰਤਿ ਸਾਜੀਏ, ਕਰਿ ਆਸਣੁ ਡਿਠਓ ਚਾਉ।
ਦਾਤਾ ਕਰਤਾ ਆਪਿ ਤੂੰ, ਤੁਸਿ ਦੇਵਹਿ ਕਰਹਿ ਪਸਾਉ।
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦ ਕਵਾਉ ਕਰਿ ਆਸਣੁ ਡਿਠੋ ਚਾਉ।(ਪੰ. 463)

**ਭਾਵਅਰਥ ਹੈ ਕਿ ਪੂਰਣ ਪ੍ਰਮਾਤਮਾ ਜ਼ਿੰਦਾ ਦਾ ਰੂਪ ਬਣਾਕੇ ਬੇਈ ਨਦੀ ਉੱਤੇ ਆਏ ਅਰਥਾਤ ਜ਼ਿੰਦਾ ਕਹਾਏ ਤੇ ਆਪਹੀ ਦੋ ਦੁਨੀਆਂ ਉੱਪਰ (ਸਤਲੋਕ ਆਦਿ) ਤਥਾ ਨੀਚੇ (ਬ੍ਰਹਮ ਤੇ ਪਰਬ੍ਰਹਮ ਦੇ ਲੋਕ) ਨੂੰ ਰਚਕੇ ਉੱਪਰ ਸਤਲੋਕ ਵਿੱਚ ਆਕੇ ਆਸਣ ਉੱਤੇ ਬੈਠਕੇ ਚਾਅ ਨਾਲ ਆਪਣੇ ਦੁਆਰਾ ਰਚੀ ਦੁਨੀਆਂ ਨੂੰ ਦੇਖ ਰਹੇ ਹੋ ਤਥਾ ਆਪਹੀ 'ਸਵੈਯੰਭੂ' ਅ੍ਥਾਤ ਮਾਤਾ ਦੇ ਗਰਭ ਤੋਂ ਜਨਮ ਨਹੀਂ ਲੈਂਦੇ, ਸਵੈਂ ਪ੍ਰਗਟ ਹੁੰਦੇ ਹੋ। ਇਹੀ ਪ੍ਰਮਾਣ ਯਜੁਰਵੇਦ ਅ:40 ਮੰਡਲ ਨੰ.8 ਵਿੱਚ ਹੈ ਕਿ 'ਕਬੀਰ ਮਨੀਸ਼ੀ ਸਵੈਮਭੂੰਹ ਪਰਿਭੂ, ਵਯਵਿਧਾਤਾ, ਭਾਵਅਰਥ ਹੈ ਕਿ ਕਬੀਰ ਪ੍ਰਮਾਤਮਾ ਸਰਵੱਗ ਹੈ (ਮਨੀਸ਼ੀ ਦਾ ਅਰਥ ਸਰਵੱਗ ਹੁੰਦਾ ਹੈ) ਤਥਾ ਆਪਣੇ ਆਪ ਪ੍ਰਗਟ ਹੁੰਦਾ ਹੈ। ਉਹ (ਪਰਿਭੂ) ਸਨਾਤਨ ਅਰਥਾਤ ਸਰਵ ਪ੍ਰਥਮ ਵਾਲਾ ਪ੍ਰਭੂ ਹੈ। ਉਹ ਸਰਵ ਬ੍ਰਹਿਮੰਡਾਂ ਦਾ (ਵਵਿਧਾਤਾ ਹੈ) ਭਿੰਨ-ਭਿੰਨ ਸਰਵ ਲੋਕਾਂ ਦਾ ਰਚਨਹਾਰ ਹੈ।**

ਏਹੁ ਜੀਉ ਬਹੁਤੇ ਜਨਮ ਭਰਮਿਆ,ਤਾਂ ਸਤਿਗੁਰੁ ਸ਼ਬਦ ਸੁਣਾਇਆ॥(ਪੰ.465)

**ਭਾਵਅਰਥ ਹੈ ਕਿ ਸ਼੍ਰੀ ਗੁਰੂ ਨਾਨਕ ਸਾਹਿਬ ਜੀ ਕਹਿ ਰਹੇ ਹਨ ਕਿ ਮੇਰਾ ਇਹ ਜੀਵ ਬਹੁਤ ਸਮੇਂ ਤੋਂ ਜਨਮ-ਮ੍ਰਿਤੂ ਦੇ ਚੱਕਰ ਵਿੱਚ ਭਰਮਦਾ ਰਿਹਾ ਹੈ ਹੁਣ ਪੂਰਣ ਸਤਿਗੁਰੂ ਨੇ ਵਾਸਤਵਿਕ ਨਾਮ ਪ੍ਰਦਾਨ ਕੀਤਾ।**

**ਸ਼੍ਰੀ ਗੁਰੂ ਨਾਨਕ ਜੀ ਦੇ ਪੂਰਵ-ਜਨਮ ਸਤਯੁੱਗ ਵਿੱਚ ਰਾਜਾ ਅੰਬਰੀਸ਼, ਤ੍ਰੇਤਾ ਯੁੱਗ ਵਿੱਚ ਰਾਜਾ ਜਨਕ ਹੋਏ ਸੀ ਤੇ ਫਿਰ ਨਾਨਕ ਜੀ ਹੋਏ ਤੇ ਹੋਰ ਯੋਨੀਆ ਦੇ ਜਨਮਾਂ ਦੀ ਤਾਂ ਗਿਣਤੀ ਹੀ ਨਹੀਂ ਹੈ।**

## "ਪ੍ਰਭੂ ਕਬੀਰ ਸਾਹਿਬ ਜੀ ਨੇ ਸਵਾਮੀ ਰਾਮਾਨੰਦਜੀ ਨੂੰ ਤੱਤਵਗਿਆਨ ਸਮਝਾਇਆ"

**ਪੰਡਿਤ ਸਵਾਮੀ ਰਾਮਾਨੰਦ ਜੀ ਇੱਕ ਵਿਦਵਾਨ ਪੁਰਸ਼ ਸਨ। ਵੇਦਾਂ ਤੇ ਗੀਤਾ ਜੀ ਦੇ ਗੂੜ੍ਹੇ ਗਿਆਤਾ ਮੰਨੇ ਜਾਂਦੇ ਸੀ।**

## "ਪੰਜ ਸਾਲ ਦੀ ਉਮਰ ਵਿੱਚ ਰਾਮਾਨੰਦ ਜੀ ਨੂੰ ਗੁਰੂ ਧਾਰਣ ਕਰਨਾ"

**ਜਿਸ ਸਮੇਂ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਆਪਣੇ ਲੀਲ੍ਹਾਮਈ ਸਰੀਰ ਵਿੱਚ ਪੰਜ ਸਾਲ ਦੇ ਹੋ ਗਏ ਤਦ ਗੁਰੂ ਮਰਿਆਦਾ ਬਣਾਈ ਰੱਖਣ ਲਈ ਲੀਲ੍ਹਾ ਕੀਤੀ। ਢਾਈ ਸਾਲ ਦੀ ਉਮਰ ਦੇ ਬੱਚੇ ਦਾ ਰੂਪ ਧਾਰਣ ਕਰਕੇ ਸਵੇਰੇ-ਸਵੇਰੇ ਅੰਧੇਰੇ ਵਿੱਚ ਪੰਚਗੰਗਾ ਘਾਟ ਦੀਆਂ ਪੌੜੀਆਂ ਦੇ ਉੱਤੇ ਲੇਟ ਗਏ,ਜਿੱਥੇ ਸਵਾਮੀ ਰਾਮਾਨੰਦ ਜੀ ਪ੍ਰਤੀਦਿਨ ਇਸ਼ਨਾਨ ਅਰਥ ਜਾਇਆ ਕਰਦੇ ਸਨ। ਸ਼੍ਰੀ ਰਾਮਾਨੰਦ ਜੀ ਚਾਰਾਂ ਵੇਦਾਂ ਦੇ ਗਿਆਤਾ ਤੇ ਪਵਿੱਤਰ ਗੀਤਾ ਜੀ ਦੇ ਵਿਦਵਾਨ ਮੰਨੇ ਜਾਂਦੇ ਸਨ। ਸਵਾਮੀ ਰਾਮਾਨੰਦ ਜੀ ਦੀ ਉਮਰ 104 ਸਾਲ ਦੀ ਹੋ ਚੁੱਕੀ ਸੀ। ਕਾਸ਼ੀ ਵਿੱਚ ਜੋ ਪਖੰਡ ਪੂਜਾ ਦੂਸਰੇ ਪੰਡਤਾਂ ਨੇ ਚਲਾ ਰੱਖੀ ਸੀ ਉਹ ਬੰਦ ਕਰਵਾ ਦਿੱਤੀ ਸੀ। ਰਾਮਾਨੰਦ ਜੀ ਸ਼ਾਸਤਰਾਂ ਅਨੁਸਾਰ ਸਾਧਨਾ ਦੱਸਦੇ ਸੀ ਤੇ ਪੂਰੀ ਕਾਸ਼ੀ ਵਿੱਚ ਆਪਣੇ 52 ਦਰਬਾਰ ਲਗਾਇਆ ਕਰਦੇ ਸੀ। ਰਾਮਾਨੰਦ ਜੀ ਪਵਿੱਤਰ ਗੀਤਾ ਜੀ ਤੇ ਪਵਿੱਤਰ ਵੇਦਾਂ ਦੇ**

ਆਧਾਰ ਦੇ ਵਿਧੀਵੱਧ ਸਾਧਨਾ ਦੱਸਦੇ ਸਨ। ਓਮ ਨਾਮ ਦਾ ਜਾਪ ਉਪਦੇਸ਼ ਦਿੰਦੇ ਸਨ।

ਉਸ ਦਿਨ ਵੀ ਜਦ ਇਸ਼ਨਾਨ ਕਰਨ ਦੇ ਲਈ ਉਹ ਪੰਚਗੰਗਾ ਘਾਟ ਉੱਤੇ ਗਏ ਤਾਂ ਪੌੜੀਆਂ ਉੱਤੇ ਕਬੀਰ ਸਾਹਿਬ ਲੇਟੇ ਹੋਏ ਸਨ। ਸਵੇਰੇ ਬ੍ਰਹਮ ਮਹੂਰਤ ਦੇ ਹਨ੍ਹੇਰੇ ਵਿੱਚ ਸਵਾਮੀ ਰਾਮਾਨੰਦ ਜੀ ਨੂੰ ਕਬੀਰ ਸਾਹਿਬ ਦਿਖਾਈ ਨਹੀਂ ਦਿੱਤੇ। ਕਬੀਰ ਸਾਹਿਬ ਦੇ ਸਿਰ ਵਿੱਚ ਰਾਮਾਨੰਦ ਜੀ ਦੇ ਪੈਰ ਦੀ ਖੜਾਮ ਲੱਗ ਗਈ। ਕਬੀਰ ਦੇਵ ਨੇ ਜਿਵੇਂ ਬਾਲਕ ਰੋਂਦੇ ਹਨ ਉਸੇ ਤਰ੍ਹਾਂ ਰੋਣਾ ਸ਼ੁਰੂ ਕਰ ਦਿੱਤਾ। ਰਾਮਾਨੰਦ ਜੀ ਤੇਜੀ ਨਾਲ ਝੁਕੇ ਤੇ ਦੇਖਿਆ ਕਿ ਕਿਤੇ ਬਾਲਕ ਦੇ ਚੋਟ ਤਾਂ ਨਹੀਂ ਲੱਗ ਗਈ ਤੇ ਪਿਆਰ ਨਾਲ ਉਠਾਇਆ। ਉਸੇ ਸਮੇਂ ਰਾਮਾਨੰਦ ਜੀ ਦੇ ਗਲੇ ਦੀ ਕੰਠੀ (ਮਾਲਾ) ਨਿੱਕਲਕੇ ਪ੍ਰਮੇਸ਼ਵਰ ਕਵਿਰਦੇਵ ਦੇ ਗਲੇ ਵਿੱਚ ਪੈ ਗਈ। ਰਾਮਾਨੰਦ ਜੀ ਨੇ ਕਿਹਾ ਕਿ ਬੇਟਾ ਰਾਮ-ਰਾਮ ਬੋਲੋ। ਰਾਮ ਦੇ ਨਾਮ ਨਾਲ ਦੁੱਖ ਦੂਰ ਹੋ ਜਾਂਦੇ ਹਨ, ਪੁੱਤਰ ਰਾਮ-ਰਾਮ ਬੋਲੋ, ਕਬੀਰ ਸਾਹਿਬ ਦੇ ਸਿਰ ਉੱਤੇ ਹੱਥ ਰੱਖਿਆ। ਸ਼ਿਸ਼ੂ ਦੇ ਰੂਪ ਵਿੱਚ ਕਬੀਰ ਸਾਹਿਬ ਚੁੱਪ ਹੋ ਗਏ। ਫਿਰ ਰਾਮਾਨੰਦ ਜੀ ਇਸ਼ਨਾਨ ਕਰਨ ਲੱਗ ਗਏ ਤੇ ਸੋਚਿਆ ਕਿ ਬੱਚੇ ਨੂੰ ਆਸ਼ਰਮ ਵਿੱਚ ਲੈ ਚੱਲਾਂਗਾ। ਜਿਸਦਾ ਹੋਵੇਗਾ ਉਸਦੇ ਕੋਲ ਭਿਜਵਾ ਦਵਾਂਗਾ। ਰਾਮਾਨੰਦ ਜੀ ਨੇ ਇਸ਼ਨਾਨ ਕਰਕੇ ਦੇਖਿਆ ਕਿ ਬੱਚਾ ਉੱਥੇ ਨਹੀਂ ਹੈ। ਕਬੀਰ ਸਾਹਿਬ ਉੱਥੋਂ ਅੰਤਰਧਿਆਨ ਹੋਏ ਤੇ ਆਪਣੀ ਝੋਂਪੜੀ ਵਿੱਚ ਆ ਗਏ। ਰਾਮਾਨੰਦ ਜੀ ਨੇ ਸੋਚਿਆ ਕਿ ਬੱਚਾ ਸੀ ਚਲਾ ਗਿਆ ਹੋਏਗਾ, ਹੁਣ ਉਸਨੂੰ ਕਿੱਥੇ ਲੱਭਾਂ?।

## "ਕਬੀਰ ਪ੍ਰਭੂ ਦੁਆਰਾ ਸੁਵਾਮੀ ਰਾਮਾਨੰਦ ਜੀ ਦੇ ਆਸ਼ਰਮ ਵਿੱਚ ਦੋ ਰੂਪ ਧਾਰਣ ਕਰਨਾ"

ਇੱਕ ਦਿਨ ਸਵਾਮੀ ਰਾਮਾਨੰਦ ਜੀ ਦਾ ਕੋਈ ਸ਼ਿਸ਼ ਕਿਤੇ ਸਤਿਸੰਗ ਕਰ ਰਿਹਾ ਸੀ। ਕਬੀਰ ਸਾਹਿਬ ਉੱਥੇ ਚਲੇ ਗਏ। ਉਹ ਰਿਸ਼ੀ ਜੀ ਸ਼੍ਰੀ ਵਿਸ਼ਣੂ ਪੁਰਾਣ ਦੀ ਕਥਾ ਸੁਣਾ ਰਿਹਾ ਸੀ। ਉਹ ਕਹਿ ਰਿਹਾ ਸੀ ਕਿ ਭਗਵਾਨ ਵਿਸ਼ਣੂ ਜੀ ਸਾਰੀ ਸ਼੍ਰਿਸ਼ਟੀ ਦੇ ਰਚਨਹਾਰ ਹਨ, ਇਹੀ ਸਭਦੇ ਪਾਲਣਕਰਤਾ ਹਨ, ਇਹੀ ਰਾਮ ਤੇ ਕ੍ਰਿਸ਼ਨ ਰੂਪ ਵਿੱਚ ਅਵਤਾਰ ਆਉਣ ਵਾਲੀ ਪਰਮਸ਼ਕਤੀ ਹਨ, ਇਹ ਅਜਨਮੇ ਹਨ, ਸ਼੍ਰੀ ਵਿਸ਼ਣੂ ਜੀ ਦੇ ਕੋਈ ਮਾਤਾ-ਪਿਤਾ ਨਹੀਂ ਹਨ। ਕਵਿਰੀਸ਼ਵਰ ਨੇ ਇਹ ਸਾਰੀ ਚ੍ਰਚਾ ਸੁਣੀ। ਸਤਿਸੰਗ ਤੋਂ ਬਾਅਦ ਕਬੀਰ ਪ੍ਰਮੇਸ਼ਵਰ ਨੇ ਕਿਹਾ ਕਿ ਰਿਸ਼ੀ ਜੀ ਕੀ ਮੈਂ ਇੱਕ ਪ੍ਰਸ਼ਨ ਪੁੱਛ ਸਕਦਾ ਹਾਂ?ਰਿਸ਼ੀ ਜੀ ਨੇ ਕਿਹਾ ਕਿ ਹਾਂ ਬੇਟਾ! ਪੁੱਛੋ। ਉਥੇ ਸੈਂਕੜਾ ਦੀ ਸੰਖਿਆ ਵਿੱਚ ਭਗਤਜਨ ਸੀ। ਕਵਿਰਦੇਵ ਨੇ ਕਿਹਾ ਕਿ ਆਪ ਵਿਸ਼ਣੂ ਪੁਰਾਣ ਤੋਂ ਸਤਿਸੰਗ ਸੁਣਾ ਰਹੇ ਸੀ ਕਿ ਸ਼੍ਰੀ ਵਿਸ਼ਣੂ ਜੀ ਹੀ ਪਰਮਸ਼ਕਤੀ ਹਨ, ਇਨ੍ਹਾਂ ਤੋਂ ਹੀ ਬ੍ਰਹਮਾ ਤੇ ਸ਼ਿਵ ਜੀ ਦੀ ਉਤਪੱਤੀ ਹੋਈ ਹੈ। ਰਿਸ਼ੀ ਜੀ ਨੇ ਕਿਹਾ ਕਿ ਮੈਂ ਜੋ ਸੁਣਾਉਂਦਾ ਹਾਂ, ਵਿਸ਼ਣੂ ਪੁਰਾਣ ਵਿੱਚ ਅਜਿਹਾ ਹੀ ਲਿਖਿਆ ਹੋਇਆ ਹੈ। ਕਬੀਰ ਸਾਹਿਬ ਨੇ ਕਿਹਾ ਕਿ ਰਿਸ਼ੀ ਜੀ ਮੈਂ ਤਾਂ ਆਪ ਤੋਂ ਸ਼ੰਕਾ ਨਿਵਾਰਨ ਦੀ ਪ੍ਰਾਥਨਾ ਕੀਤੀ ਹੈ ਆਪ ਦੁਖੀ ਨਾ ਹੋਵੋ। ਇੱਕ ਦਿਨ ਮੈਂ ਸ਼ਿਵਪੁਰਾਣ ਸ਼ੁਣਿਆ ਸੀ। ਉਸ ਵਿੱਚ ਉਹ ਮਹਾਂਪੁਰਸ਼ ਸੁਣਾ ਰਿਹਾ ਸੀ ਕਿ ਭਗਵਾਨ ਸ਼ਿਵ ਤੋਂ ਵਿਸ਼ਣੂ ਤੇ ਬ੍ਰਹਮਾ ਦੀ ਉਤਪੱਤੀ ਹੋਈ ਹੈ (ਪ੍ਰਮਾਣ ਪਵਿੱਤਰ ਸ਼ਿਵਪੁਰਾਣ, ਰੁਦਰਸੰਹਿਤਾ, ਅਧਿ:6 ਤੇ 7 ਵਿੱਚ, ਗੀਤਾ ਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ) ਦੇਵੀ ਭਾਗਵਤ ਦੇ ਤੀਸਰੇ ਸਕੰਦ ਵਿੱਚ ਲਿਖਿਆ ਹੈ ਕਿ ਦੇਵੀ ਇਹ ਤਿੰਨੇ ਬ੍ਰਹਮਾ, ਵਿਸ਼ਣੂ ਤਥਾ ਸ਼ਿਵ ਦੀ ਮਾਂ ਹੈ। ਇਹ ਤਿੰਨੋਂ ਤਾਂ ਨਾਸ਼ਵਾਨ ਹਨ,ਅਵਿਨਾਸ਼ੀ ਨਹੀਂ ਹਨ। ਰਿਸ਼ੀ ਜੀ ਨਿਰਉੱਤਰ ਹੋ ਗਏ

। ਗੁੱਸੇ ਵਿੱਚ ਆਕੇ ਬੋਲੇ ਤੂੰ ਕੋਣ ਹੈ? ਕਿਸਦਾ ਪੁੱਤਰ ਹੈ?ਕਬੀਰ ਸਾਹਿਬ ਤੋਂ ਪਹਿਲਾਂ ਹੀ ਦੂਸਰੇ ਭਗਤਜਨ ਕਹਿਣ ਲੱਗੇ ਕਿ ਇਹ ਤਾਂ ਨੀਰੂ ਜੁਲਾਹੇ ਦਾ ਪੁੱਤਰ ਹੈ। ਸਵਾਮੀ ਰਾਮਾਨੰਦ ਜੀ ਦਾ ਸ਼ਿਸ਼ ਕਹਿਣ ਲੱਗਾ ਕਿ ਤੂੰ ਗਲੇ ਵਿੱਚ ਕੰਠੀ ਕਿਵੇ ਂ ਪਾ ਰੱਖੀ ਹੈ? (ਵੈਸ਼ਨੂ ਸਾਧੂ ਤੁਲਸੀ ਦੇ ਇੱਕ ਮਣੀਏ ਦੀ ਮਾਲਾ ਗਲੇ ਵਿੱਚ ਪਾਉਂਦੇ ਹਨ, ਉਸਤੋਂ ਇਹ ਪ੍ਰਮਾਣਿਤ ਹੁੰਦਾ ਸੀ ਕਿ ਇਸੇ ਵੈਸ਼ਣੂ ਪ੍ਰੰਪਰਾ ਤੋਂ ਉਪਦੇਸ਼ ਲਿਆ ਹੋਇਆ ਹੈ) ਤੇਰਾ ਗੁਰੂਦੇਵ ਕੌਣ ਹੈ? ਕਬੀਰ ਸਾਹਿਬ ਨੇ ਕਿਹਾ ਕਿ ਮੇਰੇ ਗੁਰੂ ਜੀ ਉਹੀ ਹਨ ਜੋ ਕਿ ਆਪਦੇ ਗੁਰੂ ਜੀ ਹਨ। ਉਹ ਰਿਸ਼ੀ ਬਹੁਤ ਕ੍ਰੋਧਿਤ ਹੋ ਗਿਆ ਤੇ ਬੋਲਿਆ ਕਿ ਹੇ ਨਾਦਾਨ! ਤੂੰ ਅਛੂਤਾਂ ਜੁਲਾਹੇ ਦਾ ਬੇਟਾ ਅਤੇ ਮੇਰੇ ਗੁਰੂਦੇਵ ਨੂੰ ਆਪਣਾ ਗੁਰੂ ਦੱਸਦਾ ਹੈਂ। ਮੇਰੇ ਗੁਰੂਦੇਵ ਦਾ ਪਤਾ ਹੈ ਕੌਣ ਹਨ? ਸ਼੍ਰੀ ਸ਼੍ਰੀ 1008 ਪੰਡਿਤ ਰਾਮਾਨੰਦ ਜੀ ਅਚਾਰਿਆ। ਤੂੰ ਜੁਲਾਹੇ ਦਾ ਬਾਲਕ, ਉਹ ਤਾਂ ਤੇਰੇ ਵਰਗੇ ਅਸ਼ੂਤਾਂ ਦੇ ਦਰਸ਼ਨ ਵੀ ਨਹੀਂ ਕਰਦੇ ਤੇ ਤੂੰ ਕਹਿ ਰਿਹਾ ਹੈ ਕਿ ਮੈਂ ਉਨ੍ਹਾਂ ਤੋਂ ਨਾਮ ਲਿਆ ਹੈ। ਦੇਖ ਲਵੋ ਭਾਈ ਭਗਤਜਨੋਂ ਇਹ ਝੂਠਾ, ਕਪਟੀ ਹੈ। ਹੁਣੇ ਗੁਰੂ ਦੇਵ ਦੇ ਕੋਲ ਜਾਵਾਂਗਾ ਤੇ ਉਨ੍ਹਾਂ ਨੂੰ ਤੇਰੀ ਸਾਰੀ ਕਹਾਣੀ ਦੱਸਾਂਗਾ। ਤੂੰ ਛੋਟੀ ਜਾਤੀ ਦਾ ਬੱਚਾ ਸਾਡੇ ਗੁਰੂਦੇਵ ਦੀ ਬੇਇੱਜ਼ਤੀ ਕਰ ਰਿਹਾ ਹੈ। ਕਵਿਰਅਗਨਿ ਬੋਲੇ ਕਿ ਠੀਕ ਹੈ ਗੁਰੂਦੇਵ ਜੀ ਨੂੰ ਦੱਸੋ। ਉਸ ਰਿਸ਼ੀ ਨੇ ਜਾਕੇ ਸ਼੍ਰੀ ਰਾਮਾਨੰਦ ਜੀ ਨੂੰ ਦੱਸਿਆ ਕਿ ਗੁਰੂ ਦੇਵ ਇੱਕ ਜੁਲਾਹਾ ਜਾਤਿ ਦਾ ਲੜਕਾ ਹੈ। ਉਸਨੇ ਤਾਂ ਸਾਡੀ ਨੱਕ ਕੱਟ ਦਿੱਤੀ। ਉਹ ਕਹਿੰਦਾ ਹੈ ਕਿ ਸਵਾਮੀ ਰਾਮਾਨੰਦ ਜੀ ਮੇਰੇ ਗੁਰੂ ਦੇਵ ਜੀ ਹਨ। ਹੇ ਭਗਵਾਨ! ਸਾਡਾ ਤਾਂ ਬਾਹਰ ਨਿਕਲਣਾ ਵੀ ਦੁਭੱਰ ਹੋ ਗਿਆ। ਸਵਾਮੀ ਰਾਮਾਨੰਦ ਜੀ ਬੋਲੇ ਕਿ ਕੱਲ੍ਹ ਸਵੇਰੇ ਉਸਨੂੰ ਬੁਲਾਅਕੇ ਲਿਆਉ। ਕਲ੍ਹ ਦੇਖਣਾ ਆਪਦੇ ਸਾਹਮਣੇ ਉਸਨੂੰ ਕਿੰਨਾ ਦੰਡ ਦੇਵਾਂਗਾ।

## "ਸਵਾਮੀ ਰਾਮਾਨੰਦ ਜੀ ਦੇ ਮਨ ਦੀ ਗੱਲ ਦੱਸਣੀ"

ਅਗਲੇ ਦਿਨ ਸਵੇਰੇ-ਸਵੇਰੇ ਕਬੀਰ ਸਾਹਿਬ ਨੂੰ ਦੱਸ ਨਾਦਾਨ ਵਿਅਕਤੀਆਂ ਨੇ ਫੜਕੇ ਸ਼੍ਰੀ ਰਾਮਾਨੰਦ ਜੀ ਦੇ ਸਾਹਮਣੇ ਉਪਸਥਿਤ ਕਰ ਦਿੱਤਾ। ਰਾਮਾਨੰਦ ਜੀ ਨੇ ਇਹ ਦਿਖਾਉਣ ਲਈ ਕਿ ਮੈਂ ਕਦੇ ਛੋਟੀ ਜਾਤੀ ਵਾਲਿਆਂ ਦੇ ਦਰਸ਼ਨ ਵੀ ਨਹੀਂ ਕਰਦਾ, ਇਹ ਝੂਠ ਬੋਲ ਰਿਹਾ ਸੀ ਕਿ ਇਸਨੇ ਮੇਰੇ ਤੋਂ ਦੀਕਸ਼ਾ ਲਈ ਹੈ, ਅੱਗੇ ਪਰਦਾ ਲਗਾ ਲਿਆ। ਰਾਮਾਨੰਦ ਜੀ ਨੇ ਪਰਦੇ ਦੇ ਪਿੱਛੋਂ ਪੁੱਛਿਆ ਕਿ ਤੂੰ ਕੋਣ ਹੈ ਤੇ ਤੇਰੀ ਕੀ ਜਾਤਿ ਹੈ? ਤੇਰਾ ਕਿਹੜਾ ਪੰਥ ਹੈ, ਅਰਥਾਤ ਕਿਸ ਪ੍ਰਮਾਤਮਾ ਦੀ ਪੂਜਾ ਕਰਦਾ ਹੈਂ?:-

ਰਾਮਾਨੰਦ ਅਧਿਕਾਰ ਸੁਨਿ, ਜੁਲਹਾ ਅੰਕ ਜਗਦੀਸ਼। ਦਾਸ ਗਰੀਬ ਬਿਲੰਬ ਨਾ, ਤਾਹਿ ਨਵਾਵਤ ਸ਼ੀਸ਼॥407॥
ਰਾਮਾਨੰਦ ਕੂੰ ਗੁਰੂ ਕਹੈ, ਤਨਸੈਂ ਨਹੀਂ ਮਿਲਾਤ। ਦਾਸ ਗਰੀਬ ਦਰਸ਼ਨ ਭਏ, ਪੈਡੇ ਲਗੀ ਜੁੰ ਲਾਤ॥408॥
ਪੰਥ ਚਲਤ ਠੋਕਰ ਲਗੀ, ਰਾਮਨਾਮ ਕਹਿ ਦੀਨ। ਦਾਸ ਗਰੀਬ ਕਸਰ ਨਹੀਂ, ਸੀਖ ਲਈ ਪ੍ਰਬੀਨ ॥409॥
ਆਡਾ ਪੜਦਾ ਲਾਏ ਕਰਿ, ਰਾਮਾਨੰਦ ਬੂਝੰਤ। ਦਾਸ ਗਰੀਬ ਕੁਲੰਗ ਛਬਿ, ਅਧਰ ਡਾਕ ਕੁਦੰਤ॥410॥
ਕੌਨ ਜਾਤਿ ਕੁਲ ਪੰਥ ਹੈ, ਕੌਣ ਤੁਮਹਾਰਾ ਨਾਮ। ਦਾਸ ਗਰੀਬ ਆਧੀਨ ਗਤਿ, ਬੋਲਤ ਹੈ ਬਲਿ ਜਾਂਵ॥411॥

ਉੱਤਰ ਕਬੀਰ ਜੀ ਦਾ:-

ਜਾਤਿ ਹਮਾਰੀ ਜਗਤਗੁਰੂ, ਪ੍ਰਮੇਸਵਰ ਪਦ ਪੰਥ। ਦਾਸ ਗਰੀਬ ਲਿਖਤਿ ਪਰੈ, ਨਾਮ ਨਿਰੰਜਨ ਕੰਤ॥412॥

ਰਾਮਾਨੰਦ ਜੀ ਬੋਲੇ:-

ਰੇ ਬਾਲਕ ਸੁਨ ਦੁਰਬੁੱਧੀ, ਘਟ ਮਠ ਤਨ ਆਕਾਰ। ਦਾਸ ਗਰੀਬ ਦਰਦ ਲਗਯਾ, ਹੋ ਬੋਲੇ ਰਜਨਹਾਰ॥413॥
ਤੁਮ ਮੋਮਨ ਕੇ ਪਾਲਵਾ, ਜੁਲਹੇ ਕੇ ਘਰ ਬਾਸ। ਦਾਸ ਗਰੀਬ ਅਗਿਆਨ ਗਤਿ, ਏਤਾ ਦ੍ਰਿੜ ਵਿਸ਼ਵਾਸ਼॥414॥
ਮਾਨ ਬਡਾਈ ਛਾਡਿ ਕਰਿ, ਬੋਲੌ ਬਾਲਕ ਬੈਂਨ। ਦਾਸ ਗਰੀਬ ਅਧਮ ਮੁੱਖੀ, ਏਤਾ ਤੁਮ ਘਟ ਫੈਂਨ॥415॥

ਤਰਕ ਤਲੁਸੈਂ ਬੋਲਤੈ, ਰਾਮਾਨੰਦ ਸੁਰ ਗਿਆਨ। ਦਾਸ ਗਰੀਬ ਕੁਜਾਤਿ ਹੈ, ਆਖਰ ਨੀਚ ਨਿਦਾਨ॥423॥

**ਪ੍ਰਮੇਸ਼ਵਰ ਕਬੀਰ ਜੀ (ਕਵਿਰਦੇਵ) ਨੇ ਪਿਆਰ ਨਾਲ ਉੱਤਰ ਦਿੱਤਾ-**

ਮਹਕੇ ਬਦਨ ਖੁਲਾਸ ਕਰ, ਸੁਨਿ ਸਵਾਮੀ ਪ੍ਰਬੀਨ। ਦਾਸ ਗਰੀਬ ਮਨੀ ਮਰੈ, ਮੈਂ ਆਜਿਜ ਆਧੀਨ॥428॥
ਮੈਂ ਅਵਿਗਤ ਗਤਿ ਸੈ ਪਰੈ, ਚਯਾਰਿ ਬੇਦ ਸੈਂ ਦੂਰ। ਦਾਸ ਗਰੀਬ ਦਸ਼ੌਂ ਦਿਸ਼ਾ, ਸਕਲ ਸਿੰਧ ਭਰਪੂਰ॥429॥
ਸਕਲ ਸਿੰਧ ਭਰਪੂਰ ਹੂੰ, ਖਾਲਿਕ ਹਮਰਾ ਨਾਮ। ਦਾਸਗਰੀਬ ਅਜਾਤਿ ਹੂੰ, ਤੈਂ ਜੂੰ ਕਹਾਂ ਬਲਿ ਜਾਂਵ॥430॥
ਜਾਤਿ ਪਾਤਿ ਮੇਰੇ ਨਹੀਂ, ਨਹੀਂ ਬਸਤੀ ਨਹੀਂ ਗਾਮ। ਦਾਸਗਰੀਬ ਅਨਿਨ ਗਤਿ,ਨਹੀਂ ਹਮਾਰੇ ਨਾਮ॥431॥
ਨਾਦ ਬਿੰਦ ਮੇਰੇ ਨਹੀਂ, ਨਹੀਂ ਗੁਦਾ ਨਹੀਂ ਗਾਤ। ਦਾਸਗਰੀਬ ਸ਼ਬਦ ਸਜਾ,ਨਹੀਂ ਕਿਸੀ ਕਾ ਸਾਥ॥432॥
ਸਬ ਸੰਗੀ ਬਿਛਰੂ ਨਹੀਂ, ਆਦਿ ਅੰਤ ਬਹੁ ਜਾਂਹਿ। ਦਾਸਗਰੀਬ ਸਕਲ ਵੰਸੂ, ਬਾਹਰ ਭੀਤਰ ਮਾਂਹਿ॥433॥
ਏ ਸਵਾਮੀ ਸ੍ਰਿਸ਼ਟਾ ਮੈਂ, ਸ੍ਰਿਸ਼ਟੀ ਹਮਾਰੈ ਤੀਰ। ਦਾਸਗਰੀਬ ਅਧਰ ਬਸੂੰ, ਅਵਿਗਤ ਸਤ ਕਬੀਰ॥434॥
ਪੌਹਮੀ ਧਰਣਿ ਆਕਾਸ਼ ਮੈਂ, ਮੈਂ ਵਿਆਪਕ ਸਬ ਠੌਰ।ਦਾਸਗਰੀਬ ਨ ਦੂਸਰਾ, ਹਮ ਸਮਤੁਲ ਨਹੀਂ ਔਰ॥436॥
ਹਮ ਦਾਸਨ ਕੇ ਦਾਸ ਹੈਂ, ਕਰਤਾ ਪੁਰਸ਼ ਕਰੀਮ। ਦਾਸਗਰੀਬ ਅਵਧੂਤ ਹਮ, ਹਮ ਬ੍ਰਹਮਚਾਰੀ ਸੀਮ॥439॥
ਸੁਨਿ ਰਾਮਾਨੰਦ ਰਾਮ ਹਮ, ਮੈਂ ਬਾਵਨ ਨਰਸਿੰਹ। ਦਾਸਗਰੀਬ ਕਲੀ ਕਲੀ, ਹਮਹੀਂ ਸੇ ਕ੍ਰਿਸ਼ਨ ਅਭੰਗ॥440॥
ਹਮਹੀ ਸੇ ਇੰਦਰ ਕੁਬੇਰ ਹੈਂ,ਬ੍ਰਹਮਾ ਵਿਸ਼ਨੂ ਮਹੇਸ਼।ਦਾਸਗਰੀਬ ਧਰਮ ਧਵੱਜਾ,ਧਰਣਿ ਰਸਾਤਲ ਸ਼ੇਸ਼॥447॥
ਸੁਨਿ ਸਵਾਮੀ ਸਤਿ ਭਾਖਹੂੰ, ਝੂਠ ਨ ਹਮਰੈ ਰਿੰਚ। ਦਾਸਗਰੀਬ ਹਮ ਰੂਪ ਬਿਨ, ਔਰ ਸਕਲ ਪ੍ਰਪੰਚ॥453॥
ਗੋਤਾ ਲਾਊਂ ਸਵਰਗ ਸੈਂ, ਫਿਰਿ ਪੈਠੂੰ ਪਾਤਾਲ। ਦਾਸਗਰੀਬ ਢੂੰਢਤ ਫਿਰੂੰ, ਹੀਰੇ ਮਾਣਿਕ ਲਾਲ॥476॥
ਇਸ ਦਰੀਆ ਕੰਕਰ ਬਹੁਤ, ਲਾਲ ਕਹੀਂ ਕਹੀਂ ਠਾਵ।ਗਰੀਬਦਾਸ ਮਾਣਿਕ ਚੁਗੈਂ, ਹਮ ਮੁਰਜੀਵਾ ਨਾਂਵ॥477॥
ਮਰਜੀਵਾ ਮਾਣਿਕ ਚੁਗੈਂ, ਕੰਕਰ ਪੱਥਰ ਡਾਰਿ। ਦਾਸਗਰੀਬ ਡੋਰੀ ਅਗਮ, ਉਤਰੋ ਸ਼ਬਦ ਆਧਾਰ॥478॥

**ਜੇ ਮੇਰੀ ਜਾਤਿ ਪੁੱਛ ਰਹੇ ਹੋ ਤਾਂ ਮੈਂ ਜਗਤਗੁਰੂ ਹਾਂ (ਵੇਦਾਂ ਵਿੱਚ ਲਿਖਿਆ ਹੈ ਕਿ ਜਗਤਗੁਰੂ, ਸਾਰੀ ਸ੍ਰਿਸ਼ਟੀ ਨੂੰ ਗਿਆਨ ਪ੍ਰਦਾਨ ਕਰਨ ਵਾਲੇ ਕਬੀਰ ਪ੍ਰਭੂ ਨੇ) ਮੇਰਾ ਪੰਥ ਕੀ ਹੈ? (ਕਿਸ ਪ੍ਰਮੇਸ਼ਵਰ ਦਾ ਮੈਂ ਮਾਰਗਦਰਸ਼ਨ ਕਰਦਾ ਹਾਂ?) ਇਸ ਦੇ ਉੱਤਰ ਵਿੱਚ ਕਬੀਰ ਜੀ ਨੇ ਕਿਹਾ ਮੇਰਾ ਪ੍ਰਮੇਸ਼ਵਰ ਪੰਥ ਹੈ। ਈਸ਼, ਈਸ਼ਵਰ, ਪ੍ਰਮੇਸ਼ਵਰ (ਬ੍ਰਹਮ, ਪਰਬ੍ਰਹਮ, ਪੂਰਣਬ੍ਰਹਮ ਤਥਾ ਛਰ ਪੁਰਸ਼, ਅਕਸ਼ਰ ਪੁਰਸ਼, ਪਰਮ ਅਕਸ਼ਰ ਪੁਰਸ਼) ਮੈਂ ਉਸ ਸਰਵਉੱਚ ਸ਼ਕਤੀ (ਸੁਪ੍ਰੀਮ ਪਾਵਰ) ਪ੍ਰਮੇਸ਼ਵਰ ਦਾ ਮਾਰਗ ਦਰਸ਼ਨ ਕਰਨ ਆਇਆ ਹਾਂ, ਜੋ ਅਨੰਤ ਕੋਟਿ ਬ੍ਰਹਿਮੰਡ ਦੇ ਰਚਾਇਤਾ ਤੇ ਧਾਰਣ-ਪੋਸ਼ਣ ਕਰਨ ਵਾਲੇ ਹਨ। ਵੇਦਾਂ ਵਿੱਚ ਜਿਸਨੂੰ ਕਵਿਰਦੇਵ, ਕਵਿਰਅਗਿਨ ਆਦਿ ਨਾਵਾਂ ਨਾਲ ਸੰਬੋਧਿਤ ਕੀਤਾ ਹੈ।**

**ਈਸ਼ ਤੇ ਛਰਪੁਰਸ਼ ਤਾਂ ਬ੍ਰਹਮ ਨੂੰ ਕਿਹਾ ਜਾਂਦਾ ਹੈ ਜੋ ਕੇਵਲ ਇੱਕੀਵੇਂ ਬ੍ਰਹਿਮੰਡਾਂ ਦਾ ਸਵਾਮੀ ਹੈ ਪਰਬ੍ਰਹਮ ਤੇ ਅਕਸ਼ਰ ਪੁਰਸ਼ ਨੂੰ ਈਸ਼ਵਰ ਕਿਹਾ ਜਾਂਦਾ ਹੈ ਜੋ ਸਤ ਸੰਖ ਬ੍ਰਹਿਮੰਡਾਂ ਦਾ ਸਵਾਮੀ ਹੈ ਤੇ ਪਰਮਅਕਸ਼ਰ ਪੁਰਸ਼ ਨੂੰ ਪੂਰਣ ਬ੍ਰਹਮ ਅਤੇ ਪ੍ਰਮੇਸ਼ਵਰ ਕਿਹਾ ਜਾਂਦਾ ਹੈ ਜੋ ਅਸੰਖ ਬ੍ਰਹਿਮੰਡਾਂ ਦਾ ਸਵਾਮੀ ਹੈ ਅਰਥਾਤ ਕੁਲ ਦਾ ਮਾਲਿਕ ਹੈ ਤੇ ਇਸ ਲਈ ਕਬੀਰ ਜੀ ਨੇ ਸਵਾਮੀ ਰਾਮਾਨੰਦਜੀ ਨੂੰ ਕਿਹਾ ਕਿ ਮੇਰਾ ਪੰਥ ਪ੍ਰਮੇਸ਼ਵਰ ਦੀ ਪ੍ਰਾਪਤੀ ਵਾਲਾ ਹੈ।**

**ਗੀਤਾ ਅਧਿ:15 ਸਲੋਕ ਨੰ.17 ਵਿੱਚ ਲਿਖਿਆ ਹੈ ਕਿ ਵਾਸਤਿਵ ਵਿੱਚ ਅਵਿਨਾਸ਼ੀ ਪ੍ਰਮੇਸ਼ਵਰ ਤਾਂ ਕੋਈ ਹੋਰ ਹੀ ਹੈ ਤੇ ਉਹੀ ਤਿੰਨਾਂ ਲੋਕਾਂ ਪ੍ਰਵੇਸ਼ ਕਰਕੇ ਸਭ ਦਾ ਧਾਰਣ-ਪੋਸ਼ਣ ਕਰਦਾ ਹੈ ਤੇ ਉਹੀ ਅਵਿਨਾਸ਼ੀ ਪ੍ਰਮਾਤਮਾ ਪ੍ਰਮੇਸ਼ਵਰ ਇਸ ਨਾਮ ਨਾਲ ਜਾਣਿਆ ਜਾਂਦਾ ਹੈ। ਉਹ ਪ੍ਰਮੇਸ਼ਵਰ ਮੈਂ ਹੀ ਹਾਂ। ਇਹ ਗੱਲ ਸੁਣਕੇ ਸਵਾਮੀ ਰਾਮਾਨੰਦ ਜੀ ਬਹੁਤ ਗੁੱਸੇ ਹੋ ਗਏ ਤੇ ਕਿਹਾ ਕਿ ਰੇ ਨਿਕੰਮੇ! ਤੂੰ ਛੋਟੀ ਜਾਤਿ ਦਾ ਤੇ ਛੋਟਾ ਮੂੰਹ ਵੱਡੀ ਗੱਲ। ਤੂੰ ਆਪਣੇ ਆਪ ਭਗਵਾਨ ਬਣ ਬੈਠਾ। ਬੁਰੀਆਂ ਗਾਲ੍ਹਾਂ ਵੀ ਦਿੱਤੀਆਂ। ਕਬੀਰ ਸਾਹਿਬ ਬੋਲੇ ਕਿ ਗੁਰੂਦੇਵ! ਆਪ ਮੇਰੇ ਗੁਰੂ ਜੀ ਹੋ। ਆਪ ਮੈਨੂੰ ਗਾਲ੍ਹੀਆਂ ਦੇ ਰਹੇ ਹੋ ਤਾਂ ਵੀ ਆਨੰਦ ਆ ਰਿਹਾ ਹੈ। ਲੇਕਿਨ ਮੈਂ ਜੋ ਆਪਨੂੰ ਕਹਿ**

ਰਿਹਾ ਹਾਂ, ਮੈਂ ਹੀ ਪੂਰਣਬ੍ਰਹਮ ਹਾਂ, ਇਸ ਵਿੱਚ ਕੋਈ ਸ਼ੰਕਾ ਨਹੀਂ ਹੈ। ਇਹ ਗੱਲ ਸੁਣ ਕੇ ਰਾਮਾਨੰਦ ਜੀ ਨੇ ਕਿਹਾ ਕਿ ਠਹਿਰਜਾ ਤੇਰੀ ਤਾਂ ਲੰਬੀ ਕਹਾਣੀ ਬਣੇਗੀ, ਤੂੰ ਇਸ ਤਰ੍ਹਾਂ ਨਹੀ ਮੰਨੇਗਾ। ਮੈਂ ਪਹਿਲਾਂ ਆਪਣੀ ਪੂਜਾ ਕਰ ਲੈਂਦਾ ਹਾਂ। ਰਾਮਾਨੰਦ ਜੀ ਨੇ ਕਿਹਾ ਕਿ ਇਸਨੂੰ ਬਿਠਾਓ ਮੈਂ ਪਹਿਲਾਂ ਆਪਣੀ ਕੁਝ ਕ੍ਰਿਆ ਰਹਿੰਦੀ ਹੈ ਉਹ ਕਰ ਲੈਂਦਾ ਹਾਂ, ਫਿਰ ਬਾਅਦ ਵਿੱਚ ਇਸ ਨਾਲ ਨਿਪਟਾਂਗਾ। ਸਵਾਮੀ ਰਾਮਾਨੰਦ ਜੀ ਕੀ ਕ੍ਰਿਆ ਕਰਦੇ ਸਨ?ਭਗਵਾਨ ਵਿਸ਼ਣੂ ਜੀ ਦੀ ਇੱਕ ਕਾਲਪਨਿਕ ਮੂਰਤੀ ਬਣਾਉਂਦੇ ਸੀ। ਸਾਹਮਣੇ ਮੂਰਤੀ ਦਿਖਾਈ ਦੇਣ ਲੱਗ ਪੈਂਦੀ ਸੀ (ਜਿਵੇਂ ਕਰਮਕਾਂਡ ਕਰਦੇ ਹਾਂ, ਭਗਵਾਨ ਦੀ ਮੂਰਤੀ ਦੇ ਪਹਿਲਾਂ ਪਾਏ ਹੋਏ ਸਾਰੇ ਕੱਪੜੇ ਉਤਾਰ ਕੇ, ਉਸਨਾਂ ਨੂੰ ਜਲ ਨਾਲ ਇਸ਼ਨਾਨ ਕਰਵਾ ਕੇ, ਫਿਰ ਸਾਫ ਕੱਪੜੇ ਭਗਵਾਨ ਠਾਕੁਰ ਨੂੰ ਪਹਿਣਾਕੇ ਗਲ ਵਿੱਚ ਮਾਲਾ ਪਾਕੇ, ਤਿਲਕ ਲਗਾਕੇ ਮੁਕਟ ਰੱਖ ਦਿੰਦੇ ਹਨ।) ਰਾਮਾਨੰਦ ਜੀ ਕਲਪਨਾ ਕਰ ਰਹੇ ਸਨ। ਕਲਪਨਾ ਕਰਕੇ ਭਗਵਾਨ ਦੀ ਕਾਲਪਨਿਕ ਮੂਰਤੀ ਬਣਾਈ। ਸ਼ਰਧਾ ਨਾਲ ਜਿਵੇਂ ਨੰਗੇ ਪੈਰ ਜਾਕੇ ਆਪਹੀ ਗੰਗਾ ਜਲ ਲਿਆਏ ਹੋਣ, ਅਜਿਹੀ ਆਪਣੀ ਭਾਵਨਾ ਬਣਾਕੇ ਠਾਕੁਰ ਜੀ ਦੀ ਮੂਰਤੀ ਦੇ ਕੱਪੜੇ ਉਤਾਰ, ਫਿਰ ਇਸ਼ਨਾਨ ਕਰਵਾਇਆ ਤੇ ਨਵੇਂ ਵਸਤਰ ਪਿਹਣਾ ਦਿੱਤੇ। ਤਿਲਕ ਲਗਾ ਦਿੱਤਾ, ਮੁਕਟ ਰੱਖ ਦਿੱਤਾ ਤੇ ਮਾਲਾ (ਕੰਠੀ) ਪਾਉਣੀ ਭੁੱਲ ਗਏ। ਹੁਣ ਜੇ ਕੰਠੀ ਨਾ ਪਾਉਣ ਤਾਂ ਪੂਜਾ ਅਧੂਰੀ ਅਤੇ ਜੇ ਇੱਕ ਵਾਰ ਮੁਕਟ ਰੱਖ ਦਿੱਤਾ ਤਾਂ ਮੁਕਟ ਪੁਨਰ ਉਸਨੂੰ ਉਤਾਰਿਆ ਨਹੀਂ ਜਾ ਸਕਦਾ। ਜੇ ਉਸੇ ਦਿਨ ਮੁਕਟ ਉਤਾਰ ਦਵੋ ਤਾਂ ਪੂਜਾ ਖੰਡਿਤ ਮੰਨੀ ਜਾਂਦੀ ਹੈ। ਸਵਾਮੀ ਰਾਮਾਨੰਦ ਜੀ ਆਪਣੇ ਆਪਨੂੰ ਕੋਸ ਰਹੇ ਹਨ ਕਿ ਇੰਨਾ ਜੀਵਨ ਹੋ ਗਿਆ ਮੇਰਾ ਕਦੀ, ਵੀ ਐਸੀ ਅਜਿਹੀ ਗਲਤੀ ਜਿੰਦਗੀ ਵਿਚ ਨਹੀਂ ਬਣੀ ਸੀ। ਪ੍ਰਭੂ ਅੱਜ ਕੀ ਗਲਤੀ ਬਣ ਗਈ ਮੁਝ ਪਾਪੀ ਤੋ?ਜੇ ਮੁਕਟ ਉਤਾਰਾਂ ਤਾਂ ਪੂਜਾ ਖੰਡਿਤ। ਉਸਨੇ ਸੋਚਿਆ ਕਿ ਮੁਕਟ ਦੇ ਉੱਪਰ ਨਾਲ ਕੰਠੀ (ਮਾਲਾ) ਪਾਕੇ ਦੇਖਦਾ ਹਾਂ (ਕਲਪਨਾ ਨਾਲ ਕਰ ਰਹੇ ਹਨ ਕੋਈ ਸਾਹਮਣੇ ਮੂਰਤੀ ਨਹੀਂ ਹੈ ਤੇ ਪਰਦਾ ਲੱਗਿਆ ਹੈ ਕਬੀਰ ਸਾਹਿਬ ਦੂਸਰੀ ਤਰਫ਼ ਬੈਠੇ ਹਨ)। ਮੁਕਟ ਵਿੱਚ ਮਾਲਾ ਫਸ ਗਈ ਅੱਗੇ ਨਹੀਂ ਜਾ ਰਹੀ ਸੀ। ਤਦ ਰਾਮਾਨੰਦ ਜੀ ਨੇ ਸੋਚਿਆ ਹੁਣ ਕੀ ਕਰਾਂ? ਹੇ ਭਗਵਾਨ! ਅੱਜ ਤਾਂ ਮੇਰਾ ਸਾਰਾ ਹੀ ਦਿਨ ਵਿਅਰਥ ਗਿਆ। ਅੱਜ ਦੀ ਮੇਰੀ ਭਗਤੀ ਕਮਾਈ ਵਿਅਰਥ ਗਈ (ਕਿਉਂਕਿ ਜਿਸਨੂੰ ਪ੍ਰਮਾਤਮਾ ਦੀ ਕਸਕ ਹੁੰਦੀ ਹੈ ਉਸਦਾ ਇੱਕ ਨਿੱਤ ਨਿਯਮ ਵੀ ਰਹਿ ਜਾਵੇ ਤਾਂ ਉਸਨੂੰ ਦਰਦ ਬਹੁਤ ਹੁੰਦਾ ਹੈ। ਜਿਵੇਂ ਇੰਨਸਾਨ ਦੀ ਜੇਬ ਕੱਟ ਜਾਵੇ ਤੇ ਫ਼ਿਰ ਬਹੁਤ ਪਛਤਾਵਾ ਕਰਦਾ ਹੈ। ਇਸ ਤਰ੍ਹਾਂ ਹੀ ਪ੍ਰਭੂ ਦੇ ਸੱਚੇ ਭਗਤਾਂ ਨੂੰ ਐਸੀ ਲਗਨ ਹੁੰਦੀ ਹੈ)। ਇੰਨੇ ਵਿੱਚ ਕਬੀਰ ਸਾਹਿਬ ਨੇ ਕਿਹਾ ਕਿ ਸਵਾਮੀ ਜੀ ਮਾਲਾ ਦੀ ਘੁੰਡੀ ਖੋਲ੍ਹੋ ਤੇ ਗਲੇ ਵਿੱਚ ਪਾ ਦਿਉ। ਫਿਰ ਗੰਢ ਲਗਾ ਦੇਣਾ, ਮੁਕਟ ਉਤਾਰਨਾ ਨਹੀਂ ਪਵੇਗਾ। ਹੁਣ ਰਾਮਾਨੰਦ ਜੀ ਕਿਹੜਾ ਮੁਕਟ ਉਤਾਰਦਾ ਸੀ, ਕਿਹੜੀ ਗੰਢ ਖੋਲ੍ਹਦਾ ਸੀ। ਕੁਟੀਆ ਦੇ ਸਾਹਮਣੇ ਲੱਗਾ ਪਰਦਾ ਵੀ ਸਵਾਮੀ ਰਾਮਾਨੰਦ ਜੀ ਨੇ ਆਪਣੇ ਹੱਥ ਨਾਲ ਸੁੱਟ ਦਿੱਤਾ ਤੇ ਸਾਰੇ ਬ੍ਰਹਾਮਣ ਸਮਾਜ ਦੇ ਸਾਹਮਣੇ ਉਸ ਕਬੀਰ ਪ੍ਰਮੇਸ਼ਵਰ ਨੂੰ ਸੀਨੇ ਨਾਲ ਲਗਾ ਲਿਆ। ਰਾਮਾਨੰਦ ਜੀ ਨੇ ਕਿਹਾ ਕਿ ਹੇ ਭਗਵਾਨ! ਆਪਦਾ ਤਾਂ ਇੰਨਾ ਕੋਮਲ ਸਰੀਰ ਹੈ ਜਿਵੇ ਂ ਕਿ ਰੂੰ ਹੋਵੇ ਤੇ ਮੇਰਾ ਪੱਥਰ ਜੈਸਾ ਸਰੀਰ ਹੈ। ਇੱਕ ਪਾਸੇ ਤਾਂ ਪ੍ਰਭੂ ਖੜੇ ਅਤੇ ਇੱਕ ਪਾਸੇ ਜਾਤੀ ਤੇ ਧਰਮ ਦੀ ਦੀਵਾਰ ਹੈ। ਪ੍ਰਭੂ ਚਾਹਣ ਵਾਲੀ ਪੁੰਨ ਆਤਮਾ ਧਰਮ ਦੀ ਬਨਾਵਟੀ ਦੀਵਾਰ ਨੂੰ ਤੋੜਨਾ ਸ੍ਰੇਸ਼ਟ ਮੰਨਦੇ ਹਨ। ਵੈਸਾ ਹੀ ਸਵਾਮੀ ਰਾਮਾਨੰਦ ਜੀ ਨੇ ਕੀਤਾ। ਸਾਹਮਣੇ ਪੂਰਣ ਪ੍ਰਮਾਤਮਾ ਨੂੰ ਪਾ ਕੇ ਨਾ ਜਾਤੀ ਦੇਖੀ ਅਤੇ ਨਾ ਹੀ ਧਰਮ ਦੇਖਿਆ, ਨਾ ਛੂਆ-ਛਾਤ, ਕੇਵਲ ਆਤਮ ਕਲਿਆਣ ਦੇਖਿਆ। ਇਸਨੂੰ ਬ੍ਰਾਹਮਣ

**ਕਹਿੰਦੇ ਹਨ।**

ਬੋਲਤ ਰਾਮਾਨੰਦ ਜੀ, ਹਮ ਘਰ ਬੜਾ ਸੁਕਾਲ। ਗਰੀਬਦਾਸ ਪੂਜਾ ਕਰੈਂ, ਮੁਕੁਟ ਫਹੀ ਜਦਿ ਮਾਲ॥479॥
ਸੇਵਾ ਕਰੋਂ ਸੰਭਾਲ ਕਰਿ, ਸੁਨਿ ਸਵਾਮੀ ਸੁਰ ਗਿਆਨ। ਗਰੀਬਦਾਸ ਸਿਰ ਮੁਕੁਟ ਧਰਿ,ਮਾਲਾ ਅਟਕੀ ਜਾਨ॥480॥
ਸਵਾਮੀ ਘੁੰਡੀ ਖੋਲ ਕਰ, ਫਿਰਿ ਮਾਲਾ ਗਲ ਡਾਰ। ਗਰੀਬਦਾਸ ਇਸ ਭਜਨ ਕੂੰ, ਜਾਨਤ ਹੈ ਕਰਤਾਰ॥481॥
ਡਿਉਡੀ ਪੜਦਾ ਦੂਰਿ ਕਰਿ, ਲੀਆ ਕੰਠ ਲਗਾਏ। ਗਰੀਬਦਾਸ ਗੁਜਰੀ ਬਹੁਤ,ਬਦਨੈਂ ਬਦਨ ਮਿਲਾਏ॥482॥

**ਫਿਰ ਸਵਾਮੀ ਰਾਮਾਨੰਦ ਜੀ ਨੇ ਕਿਹਾ ਹੇ ਕਬੀਰ ਪ੍ਰਭੂ! ਆਪਨੇ ਝੂਠ ਕਿਉਂ ਬੋਲਿਆ? ਕਬੀਰ ਸਾਹਿਬ ਬੋਲੇ ਕੈਸਾ ਝੂਠ ਸਵਾਮੀ ਜੀ? ਸਵਾਮੀ ਰਾਮਾਨੰਦ ਜੀ ਨੇ ਕਿਹਾ ਕਿ ਆਪ ਕਹਿ ਰਹੇ ਸੀ ਕਿ ਆਪਨੇ ਮੇਰੇ ਤੋਂ ਨਾਮ ਲੈ ਰੱਖਿਆ ਹੈ। ਆਪ ਨੇ ਮੇਰੇ ਤੋਂ ਉਪਦੇਸ਼ ਕਦੋਂ ਲਿਆ? ਕਬੀਰ ਸਾਹਿਬ ਬੋਲੇ ਇੱਕ ਸਮੇਂ ਆਪ ਇਸ਼ਨਾਨ ਕਰਨ ਲਈ ਪੰਚਗੰਗਾ ਘਾਟ ਉੱਤੇ ਗਏ ਸੀ। ਮੈਂ ਉੱਥੇ ਲੇਟਿਆ ਹੋਇਆ ਸੀ। ਆਪਦੇ ਪੈਰਾਂ ਦੀ ਖੜਾਮ ਮੇਰੇ ਸਿਰ ਵਿੱਚ ਲੱਗੀ ਸੀ ਤਾਂ ਆਪਨੇ ਕਿਹਾ ਸੀ ਕਿ ਬੇਟਾ ਰਾਮ ਨਾਮ ਬੋਲੋ। ਰਾਮਾਨੰਦ ਜੀ ਬੋਲੇ-ਹਾਂ, ਹੁਣ ਕੁਝ ਯਾਦ ਆਇਆ। ਪ੍ਰੰਤੂ ਉਹ ਤਾਂ ਬਹੁਤ ਛੋਟਾ ਬੱਚਾ ਸੀ (ਕਿਉਂਕਿ ਉਸ ਸਮੇਂ ਪੰਜ ਸਾਲ ਦੀ ਉਮਰ ਦੇ ਬੱਚੇ ਬਹੁਤ ਵੱਡੇ ਹੋ ਜਾਇਆ ਕਰਦੇ ਸਨ ਤੇ ਪੰਜ ਸਾਲ ਦੇ ਬੱਚੇ ਦੇ ਸਰੀਰ ਵਿੱਚ ਤੇ ਢਾਈ ਸਾਲ ਦੇ ਬੱਚੇ ਦੇ ਸਰੀਰ ਵਿੱਚ ਦੁੱਗਣਾ ਅੰਤਰ ਹੋ ਜਾਂਦਾ ਸੀ)। ਕਬੀਰ ਸਾਹਿਬ ਕਹਿਣ ਲੱਗੇ ਕਿ ਸਵਾਮੀ ਜੀ ਦੇਖੋ, ਮੈਂ ਐਸਾ ਸੀ। ਸਵਾਮੀ ਰਾਮਾਨੰਦ ਜੀ ਦੇ ਸਾਹਮਣੇ ਵੀ ਖੜ੍ਹੇ ਹਨ ਤੇ ਇੱਕ ਢਾਈ ਸਾਲਾ ਬੱਚੇ ਦਾ ਦੂਸਰਾ ਰੂਪ ਬਣਾਕੇ ਕਿਸੀ ਸੇਵਕ ਦੀ ਇੱਕ ਮੰਜੀ ਵਿਛੀ ਸੀ ਉਸਦੇ ਉੱਪਰ ਵਿਰਾਜਮਾਨ ਹੋ ਗਏ। ਹੁਣ ਰਾਮਾਨੰਦ ਜੀ ਨੇ ਛੇ ਬਾਰ ਇੱਕ ਪਾਸੇ ਦੇਖਿਆ ਤੇ ਛੇ ਬਾਰ ਦੂਸਰੇ ਪਾਸੇ ਦੇਖਿਆ। ਫਿਰ ਅੱਖਾਂ ਮਲਮਲ ਕੇ ਦੇਖਿਆ ਕਿ ਕਿਤੇ ਮੇਰੀਆਂ ਅੱਖਾਂ ਧੋਖਾ ਤਾਂ ਨਹੀਂ ਖਾ ਰਹੀਆਂ। ਇਸਤਰ੍ਹਾਂ ਦੇਖ ਹੀ ਰਹੇ ਸੀ ਕਿ ਇੰਨੇ ਵਿੱਚ ਕਬੀਰ ਸਾਹਿਬ ਦਾ ਛੋਟੇ ਵਾਲਾ ਰੂਪ ਉੱਠਿਆ ਤੇ ਕਬੀਰ ਸਾਹਿਬ ਦੇ ਵੱਡੇ ਪੰਜ ਸਾਲ ਵਾਲੇ ਸਵਰੂਪ ਵਿੱਚ ਸਮਾਅ ਗਿਆ। ਪੰਜ ਸਾਲ ਵਾਲੇ ਸਵਰੂਪ ਵਿੱਚ ਕਬੀਰ ਪ੍ਰਮੇਸ਼ਵਰ ਰਹਿ ਗਏ।**

ਮਨਕੀ ਪੂਜਾ ਤੁਮ ਲਖੀ, ਮੁਕੁਟ ਮਾਲ ਪਰਬੇਸ। ਗਰੀਬਦਾਸ ਗਤਿ ਕੋ ਲਖੈ, ਕੌਨ ਵਰਣ ਕਿਆ ਭੇਸ਼॥483॥
ਯੇਹ ਤੋਂ ਤੁਮ ਸ਼ਿਕਸ਼ਾ ਦਈ, ਮਾਨਿ ਲਈ ਮਨਮੋਰ। ਗਰੀਬਦਾਸ ਕੋਮਲ ਪੁਰਸ਼, ਹਮਰਾ ਬਦਨ ਕਠੋਰ॥484॥

**ਤਦ ਰਾਮਾਨੰਦ ਜੀ ਬੋਲੇ ਕਿ ਮੇਰਾ ਵਹਿਮ ਮਿੱਟ ਗਿਆ। ਹੇ ਪ੍ਰਮੇਸ਼ਵਰ! ਆਪਨੂੰ ਕਿਵੇਂ ਪਹਿਚਾਣ ਸਕਦੇ ਹਾਂ, ਆਪ ਕਿਸ ਜਾਤੀ ਤੇ ਕਿਸ ਭੇਸ-ਭੂਸ਼ਾ ਵਿੱਚ ਖੜ੍ਹੇ ਹੋ। ਅਸੀਂ ਨਾਦਾਨ ਪ੍ਰਾਣੀ ਆਪਦੇ ਨਾਲ ਵਾਦ-ਵਿਵਾਦ ਕਰਕੇ ਦੋਸ਼ੀ ਹੋ ਗਏ, ਮੁਆਫ਼ ਕਰਨਾ ਪੂਰਣ ਪ੍ਰਮੇਸ਼ਵਰ ਕਵਿਰਦੇਵ, ਮੈਂ ਆਪਦਾ ਅਣਜਾਨ ਬੱਚਾ ਹਾਂ।**

## "ਸਵਾਮੀ ਰਾਮਾਨੰਦ ਜੀ ਨੂੰ ਸਤਲੋਕ ਦਰਸ਼ਨ"

ਸੁਨਿ ਬੱਚਾ ਮੈਂ ਸਵਰਗ ਕੀ ਕੈਸੇ ਛਾਂਡੋਂ ਰੀਤਿ। ਗਰੀਬਦਾਸ ਗੁਦਰੀ ਲਗੀ,ਜਨਮ ਜਾਤ ਹੈ ਬੀਤ॥486॥
ਚਾਰਿ ਮੁਕਿਤ ਬੈਕੁੰਠ ਮੈਂ, ਜਿਨ ਕੀ ਮੋਰੈ ਚਾਹ। ਗਰੀਬਦਾਸ ਘਰ ਅਗਮ ਕੀ,ਕੈਸੇਂ ਪਾਉਂ ਥਾਹ॥487॥
ਹੇਮ ਰੂਪ ਜਹਾਂ ਧਰਣਿ ਹੈ,ਰਤਨ ਜੜੇ ਬੋਹ ਸ਼ੋਭ। ਗਰੀਬਦਾਸ ਬੈਕੁੰਠ ਕੂੰ, ਤਨ ਮਨ ਹਮਾਰਾ ਲੋਭ॥488॥
ਸ਼ੰਖ ਚੱਕਰ ਗਦਾ ਪਦਮ ਹੈਂ, ਮੋਹਨ ਮਦਨ ਮੁਰਾਰਿ। ਗਰੀਬਦਾਸ ਮੁਰਲੀ ਬਜੇ,ਸੁਰਗਲੋਕ ਦਰਬਾਰਿ॥489॥
ਦੁਧੋਂ ਕੀ ਨਦੀਆਂ ਬਗੈਂ, ਸੇਤ ਬਿਰਖ਼ ਸੁਭਾਨ । ਗਰੀਬਦਾਸ ਮੰਦਲ ਮੁਕਿਤ, ਸੁਰਗਾਪੁਰ ਅਸਥਾਨ॥490॥
ਰਤਨ ਜੜਾਉ ਮਨੁਸ਼ ਹੈਂ, ਗਣ ਗੰਧਰਵ ਸਬ ਦੇਵ । ਗਰੀਬਦਾਸ ਉਸ ਧਾਮ ਕੀ ਕੈਸੇਂ ਛੋੜੂੰ ਸੇਵ ॥491॥
ਰਿਗ ਯੁਜ ਸਾਮ ਅਥਰਵਣੰ, ਗਾਵੈਂ ਚਾਰੋਂ ਵੇਦ । ਗਰੀਬਦਾਸ ਘਰ ਅਗਮ ਕੀ, ਕੈਸੇਂ ਜਾਨੋਂ ਭੇਦ॥492॥
ਚਾਰ ਮੁਕਿਤ ਚਿਤਵਨ ਲਗੀ, ਕੈਸੈਂ ਬੰਚੂੰ ਤਾਹਿ। ਗਰੀਬਦਾਸ ਗੁਪਤਾਰਗਤਿ, ਹਮਕੋ ਧੋ ਸਮਝਾਏ॥493॥
ਸੁਰਗ ਲੋਕ ਬੈਕੁੰਠ ਹੈ, ਯਾਸੈਂ ਪਰੇਂ ਨ ਔਰ। ਗਰੀਬਦਾਸ ਛਟ ਸ਼ਾਸਤਰ, ਚਾਰਿ ਬੇਦਕੀ ਦੌਰ॥494॥

ਚਾਰ ਬੇਦ ਗਾਵੈਂ ਤਿਸੈਂ,ਸੁਰਨਰ ਮੁਨਿ ਮਿਲਾਪ। ਗਰੀਬਦਾਸ ਧਰੁਵ ਪੋਰ ਜਿਸ,ਮਿਟਿ ਗਏ ਤੀਨੂੰ ਤਾਪ॥495॥
ਪ੍ਰਹਿਲਾਦ ਗਏ ਤਿਸ ਲੋਕਕੂੰ, ਸੁਰਗਾ ਪੁਰੀ ਸਮੂਲ।ਗਰੀਬਦਾਸ ਹਰਿ ਭਕਿਤ ਕੀ, ਮੈਂ ਬੰਚਤ ਹੂੰ ਧੂਲ॥496॥
ਬ੍ਰਿੰਦਾਵਨ ਗਏ ਤਿਸ ਲੋਕ ਕੂੰ, ਸੁਰਗਾ ਪੁਰੀ ਸਮੂਲ। ਗਰੀਬਦਾਸ ਉਸ ਮੁਕਿਤ ਕੂੰ, ਕੈਸੇਂ ਜਾਉਂ ਭੂਲ॥497॥
ਨਾਰਦ ਬ੍ਰਹਮਾਂ ਤਿਸ ਰਟੈਂ, ਗਾਵੈਂ ਸ਼ੇਸ਼ ਗਣੇਸ਼। ਗਰੀਬਦਾਸ ਬੈਕੁੰਠ ਸੈਂ, ਔਰ ਪਰੈ ਕੋ ਦੇਸ਼॥498॥
ਸਹੰਸ ਅਠਾਸੀ ਜਿਸ ਜਪੈਂ, ਔਰ ਤੇਤੀਸੋਂ ਸੇਵ। ਗਰੀਬਦਾਸ ਜਾਸੈਂ ਪਰੇ, ਔਰ ਕੌਨ ਹੈ ਦੇਵ॥499॥
ਸੁਨਿ ਸਵਾਮੀ ਨਿਜਮੂਲ ਗਤਿ,ਕਹਿ ਸਮਝਾਉ ਤੋਹਿ। ਗਰੀਬਦਾਸ ਭਗਵਾਨ ਕੂੰ,ਰੱਖਿਆ ਜਗਤਸਮੋਹਿ॥500॥
ਤੀਨਿ ਲੋਕ ਕੇ ਜੀਵ ਸਭ,ਵਿਸ਼ਯ ਵਾਸ ਭ੍ਰਮਾਏ। ਗਰੀਬਦਾਸ ਹਮਕੋਂ ਜਪੇਂ, ਤਿਸਕੂੰ ਧਾਮ ਦਿਖਾਏ॥501॥
ਜੋ ਦੇਖੈਗਾ ਧਾਮ ਕੂੰ, ਸੋ ਜਾਨਤ ਹੈ ਮੁਝ। ਗਰੀਬਦਾਸ ਤੋਸੇਂ ਕਹੂੰ, ਸੁਨਿ ਗਾਇਤਰੀ ਗੂਝ॥502॥
ਕ੍ਰਿਸ਼ਨ ਵਿਸ਼ਨੂ ਭਗਵਾਨ ਕੂੰ, ਜਹਢਾਏਂ ਹੇਂ ਜੀਵ। ਗਰੀਬਦਾਸ ਤ੍ਰਿਲੋਕ ਮੈਂ, ਕਾਲ ਕਰਮ ਸਿਰ ਸੀਵ॥503॥
ਸੁਨਿ ਸਵਾਮੀ ਤੋਸੈਂ ਕਹੂੰ, ਅਗਮ ਦੀਪ ਕੀ ਸੈਲ। ਗਰੀਬਦਾਸ ਪੂਠੇ ਪਰੇ, ਪੁਸਤਕ ਲਾਦੇ ਬੈਲ॥504॥
ਪੋਹਮੀ ਧਰਣਿ ਆਕਾਸ਼ ਥੰਭ, ਚਲਸੀ ਚੰਦਰ ਸੂਰ। ਗਰੀਬਦਾਸ ਰਜ ਬਿਰਜਕੀ, ਕਹਾਂ ਰਹੇਗੀ ਧੂਰ॥505॥
ਤਾਰਾਯਣ ਤ੍ਰਿਲੋਕ ਸਬ, ਚਲਸੀ ਇੰਦਰ ਕੁਬੇਰ। ਗਰੀਬਦਾਸ ਸਬ ਜਾਤ ਹੈਂ, ਸੁਰਗ ਪਾਤਾਲ ਸੁਮੇਰ॥506॥
ਚਯਾਰਿ ਮੁਕਿਤ ਬੈਕੁੰਠ ਬਟ,ਫਨਾ ਹੁਆ ਕਈਬਾਰ । ਗਰੀਬਦਾਸ ਅਲਪਰੂਪ ਮਘ,ਕਿਆ ਜਾਨੈਂ ਸੰਸਾਰ॥507॥
ਕਹੋ ਸਵਾਮੀ ਕਿਤ ਰਹੋਗੇ, ਚੌਦਾ ਭੁਵਨ ਬਿਹੰਡ। ਗਰੀਬਦਾਸ ਬੀਜਕ ਕਹਾ, ਚਲਤ ਪ੍ਰਾਣ ਔਰ ਪਿੰਡ॥508॥
ਸੁਨ ਸਵਾਮੀ ਏਕ ਸ਼ਕਤੀ ਹੈ, ਅਰਧੰਗੀ ਓਕਾਂਰ। ਗਰੀਬਦਾਸ ਬੀਜ਼ਕ ਤਹਾਂ, ਅਨੰਤ ਲੋਕ ਸਿੰਘਾਰ॥509॥
ਜੈਸੇ ਕਾ ਤੈਸਾ ਰਹੈ , ਪਰਲੋ ਫਨਾ ਪ੍ਰਾਣ। ਗਰੀਬਦਾਸ ਉਸ ਸ਼ਕਤੀ ਕੂੰ , ਬਾਰ ਬਾਰ ਕੁਰਬਾਂਨ॥510॥
ਕੋਟਿ ਇੰਦਰ ਬ੍ਰਹਮਾਂ ਜਹਾਂ, ਕੋਟਿ ਕ੍ਰਿਸ਼ਨ ਕੈਲਾਸ਼। ਗਰੀਬਦਾਸ ਸ਼ਿਵ ਕੋਟਿ ਹੈਂ, ਕਰੋ ਕੋਨਕੀ ਆਸ॥511॥
ਕੋਟਿ ਵਿਸ਼ਨੂ ਜਹਾ ਬਸਤ ਹੈਂ,ਉਸ ਸ਼ਕਤੀਕੇ ਧਾਮ। ਗਰੀਬਦਾਸ ਗੁਲ ਬੌਹਤ ਹੈਂ,ਅਲਫ਼ ਬਸਤ ਨਿਹਕਾਮ॥512॥
ਸ਼ਿਵ ਸ਼ਕਤੀ ਜਾਸੈ ਹੁਏ, ਅਨੰਤ ਕੋਟਿ ਅਵਤਾਰ। ਗਰੀਬਦਾਸ ਉਸ ਅਲਫਕੂੰ, ਲਖੇ ਸੋ ਹੋਏ ਕਰਤਾਰ॥513॥
ਅਲਫ ਹਮਾਰਾ ਰੂਪ ਹੈ, ਦਮ ਦੇਹੀ ਨਹੀ ਦੰਤ। ਗਰੀਬਦਾਸ ਗੁਲਸੈਂ ਪਰੈ, ਚਲਨਾ ਹੈ ਬਿਨ ਪੰਥ॥514॥
ਬਿਨਾ ਪੰਥ ਉਸ ਕੰਤਕੇ, ਧਾਮ ਚਲਨ ਹੈ ਮੋਰ। ਗਰੀਬਦਾਸ ਗਤਿ ਨਾ ਕਿਸੀ, ਸੰਖ ਸੁਰਗ ਪਰ ਡੋਰ॥515॥
ਸੰਖ ਸੁਰਗਪਰ ਹਮ ਬਸੈਂ,ਸੁਨਿ ਸਵਾਮੀ ਯਹ ਸੈਨ।ਗਰੀਬਦਾਸ ਹਮ ਅਲਫ ਹੈਂ,ਯੋਹ ਗੁਲ ਫ਼ੋਕਟ ਫ਼ੈਂਨ॥516॥
ਜੋ ਤੈ ਕਿਹਾ ਸੋ ਮੈਂ ਲਿਹਆ,ਬਿਨ ਦੇਖੇ ਨਹੀਂ ਧੀਜ।ਗਰੀਬਦਾਸ ਸਵਾਮੀਂ ਕਹੇਂ,ਕਹਾਂ ਅਲਫ ਵੋ ਬੀਜ॥517॥
ਅਨੰਤ ਕੋਟਿ ਬ੍ਰਹਿਮੰਡ ਫਣ,ਅਨੰਤ ਕੋਟਿ ਉਦਗਾਰ। ਗਰੀਬਦਾਸ ਸਵਾਮੀ ਕਹੇ, ਕਹਾ ਅਲਫ ਦੀਦਾਰ॥518॥
ਹਦ ਬੇਹਦ ਕਹੀਂ ਨਾ ਕਹੀਂ,ਨਾ ਕਹੀਂ ਥਰਪੀ ਠੋਰ। ਗਰੀਬਦਾਸ ਨਿਜ ਬ੍ਰਹਮਕੀ,ਕੌਣ ਧਾਮ ਵਹ ਪੋਰ॥519॥
ਚਲ ਸਵਾਮੀ ਸਰ ਪਰ ਚਲੈਂ,ਗੰਗ ਤੀਰ ਸੁਨ ਗਿਆਨ। ਗਰੀਬਦਾਸ ਬੈਕੁੰਠ ਬਟ,ਕੋਟਿ-2ਘਟ ਧਿਆਨ॥520॥
ਤਹਾਂ ਕੋਟਿ ਬੈਕੁੰਠ ਹੈਂ, ਨਕ ਸਰਵਰ ਸੰਗੀਤੁ। ਗਰੀਬਦਾਸ ਸਵਾਮੀਂ ਸੁਨੈਂ, ਜਾਤ ਅਨੰਤ ਜੁਗ ਬੀਤ॥521॥
ਪ੍ਰਾਣ ਪਿੰਡ ਪੁਰਮੈਂ ਧਸੌ,ਗਏ ਰਾਮਾਨੰਦ ਕੋਟਿ। ਗਰੀਬਦਾਸ ਸਰ ਸੁਰਗਮੈਂ,ਰਹੋ ਸਬਦਕੀ ਔਟ॥522॥
ਤਹਾਂ ਵਹਾਂ ਚਿੱਤ ਚੱਕ੍ਰਿਤ ਭਯਾ,ਦੇਖਿ ਫਜਲ ਦਰਬਾਰ। ਗਰੀਬਦਾਸ ਸਿਜ਼ਦਾ ਕੀਆ,ਹਮ ਪਾਏ ਦੀਦਾਰ॥523॥
ਤੁਮ ਸਵਾਮੀ ਮੈਂ ਬਾਲ ਬੁਧਿ,ਭ੍ਰਮ ਕ੍ਰਮ ਕਿਏ ਨਾਸ਼।ਗਰੀਬਦਾਸ ਨਿਜ਼ ਬ੍ਰਹਮ ਤੁਮ,ਹਮਰੇ ਦ੍ਰਿੜ ਵਿਸ਼ਵਾਸ॥524॥
ਸੁੰਨ-ਬੇਸੁੰਨ ਸੈਂ ਤਮ ਪਰੈ, ਉਰੈਂ ਸੇ ਹਮਰੇ ਤੀਰ।ਗਰੀਬਦਾਸ ਸਰਬੰਗ ਮੈਂ, ਅਵਿਗਤ ਪੁਰਸ਼ ਕਬੀਰ॥525॥
ਕੋਟਿ-ਕੋਟਿ ਸਿਜਦੇ ਕਰੈਂ, ਕੋਟਿ ਕੋਟਿ ਪ੍ਰਣਾਮ। ਗਰੀਬਦਾਸ ਅਨਹਦ ਅਧਰ, ਹਮ ਪਰਸੈਂ ਤੁਮ ਧਾਮ॥526॥
ਸੁਨਿ ਸਵਾਮੀ ਏਕ ਗਲ ਗੁਝ,ਤਿਲ ਤਾਰੀ ਪਲ ਜ਼ੋਰਿ।ਗਰੀਬਦਾਸ ਸਰ ਗਗਨ ਮੈਂ,ਸੂਰਜ ਅਨੰਤ ਕਰੋਰਿ॥527॥
ਸਹਰ ਅਮਾਨ ਅਨੰਤਪੁਰ,ਰਿਮਝਿਮ ਰਿਮਝਿਮ ਹੋਇ।ਗਰੀਬਦਾਸ ਉਸ ਨਗਰ ਕਾ,ਮ੍ਰਮ ਨਾ ਜਾਨੇਂ ਕੋਇ॥528॥
ਸੁਨਿ ਸਵਾਮੀ ਕੈਸੇ ਲਖੋਂ, ਕਹਿ ਸਮਝਾਉਂ ਤੋਹਿ।ਗਰੀਬਦਾਸ ਬਿਨ ਪਰ ਉਡੈਂ, ਤਨ ਮਨ ਸ਼ੀਸ਼ ਨਾ ਹੋਏ॥529॥
ਰਵਨਪੁਰੀ ਏਕ ਚੱਕਰ ਹੈ, ਤਹਾਂ ਧਨਜਯ ਬਾਏ। ਗਰੀਬਦਾਸ ਜੀਤੇ ਜਨਮ, ਯਾਕੂੰ ਲੇਤ ਸਮਾਏ॥530॥
ਆਸਨ ਪਦਮ ਲਗਾਏਕਰ, ਭ੍ਰਿੰਗ ਨਾਦ ਕੋ ਖੈਂਚਿ। ਗਰੀਬਦਾਸ ਅਚਵਨ ਕਰੇ, ਦੇਵਦੱਤ ਕੋ ਏਚਿ॥531॥
ਕਾਲੀ ਊਨ ਕੁਲੀਨ ਰੰਗ, ਜਾਕੇ ਦੋ ਫੁਨ ਧਾਰ। ਗਰੀਬਦਾਸ ਕੁਰੰਭ ਸਿਰ, ਤਾਸ ਕਰੇ ਉਦਗਾਰ॥532॥
ਚਿਸ਼ਮੇ ਲਾਲ ਗੁਲਾਲ ਰੰਗ,ਤੀਨਿ ਗ੍ਰਿਹ ਨਭ ਪੈਂਚ।ਗਰੀਬਦਾਸ ਵੇਹ ਨਾਗਨੀ ਕੂੰ,ਹੌਨੇ ਨਾ ਦੇਵੇ ਰੇਚ॥533॥
ਕੁੰਭਕ ਰੇਚਕ ਸਬ ਕਰੇਂ, ਉਨ ਕਰਤ ਉਦਗਾਰ । ਗਰੀਬਦਾਸ ਉਸ ਨਾਗਨੀ ਕੂ, ਜੀਤੇ ਕੋਈ ਖਿਲਾਰ॥534॥

ਕੁੰਭ ਭਰੇ ਰੇਚਕ ਕਰੇ, ਫਿਰ ਟੂਟਤ ਹੈ ਪੌਨ । ਗਰੀਬਦਾਸ ਗਗਨ ਮੰਡਲ, ਨਹੀਂ ਹੋਤ ਹੈ ਰੋਨ ॥535॥
ਆਗੇ ਘਾਟੀ ਬੰਦ ਹੈ, ਇਲਾ-ਪਿੰਗੁਲਾ ਦੋਯ। ਗਰੀਬਦਾਸ ਸੁਸ਼ਮਨ ਖੁਲੇ, ਤਾਸ ਮਿਲਾਵਾ ਹੋਯ ॥536॥
ਜਿਉਂ ਕਾ ਤਿਉਂ ਹੀ ਬੇਠ ਰਹੋ, ਤਜ ਆਸ਼ਣ ਸਬਯੋਗ। ਗਰੀਬਦਾਸ ਪਲਬੀਚ ਪਦ,ਸ੍ਰਵ ਸ਼ੈਲ ਸਬ ਭੋਗ॥547॥
ਕੋਟਿ ਕੋਟਿ ਬੈਕੁੰਠ ਹੈਂ, ਕੋਟਿ ਕੋਟਿ ਸ਼ਿਵ ਸ਼ੇਸ਼। ਗਰੀਬਦਾਸ ਉਸ ਧਾਮਮੈਂ, ਬ੍ਰਹਮਾ ਕੋਟਿ ਨਰੇਸ਼॥553॥
ਅਵਾਦਾਨ ਅਮਾਨਪੁਰ, ਚਲਿ ਸਵਾਮੀ ਤਹਾਂ ਚਾਲ। ਗਰੀਬਦਾਸ ਪਰਲੋ ਅਨੰਤ, ਬੌਹਰਿ ਨ ਝੰਪੇ ਕਾਲ॥554॥
ਅਮਰ ਚੀਰ ਤਹਾਂ ਪਹਰਿ ਹੈਂ,ਅਮਰ ਹੰਸ ਸੁਖ ਧਾਮ। ਗਰੀਬਦਾਸ ਭੋਜਨ ਅਜਰ,ਚਲ ਸਵਾਮੀ ਨਿਜਧਾਮ॥555॥
ਬੋਲਤ ਰਾਮਾਨੰਦਜੀ, ਸੁਨ ਕਬੀਰ ਕਰਤਾਰ। ਗਰੀਬਦਾਸ ਸਬ ਰੂਪਮੈਂ,ਤੁਮਹੀਂ ਬੋਲਨ ਹਾਰ ॥556॥
ਤੁਮ ਸਾਹਿਬ ਤੁਮ ਸੰਤ ਹੋ, ਤੁਮ ਸਤਗੁਰੂ ਤੁਮ ਹੰਸ । ਗਰੀਬਦਾਸ ਤੁਮ ਰੂਪ ਬਿਨ ਔਰ ਨ ਦੂਜਾ ਅੰਸ॥557॥
ਮੈਂ ਭਗਤਾ ਮੁਕਤਾ ਭਯਾ, ਕਿਆ ਕਰਮ ਕੁੰਦ ਨਾਸ਼। ਗਰੀਬਦਾਸ ਅਵਿਗਤ ਮਿਲੇ, ਮੇਟੀ ਮਨ ਕੀ ਬਾਸ॥558॥
ਦੋਹੂੰ ਠੌਰ ਹੈ ਏਕ ਤੂੰ, ਭਯਾ ਏਕ ਸੇ ਦੋਯ। ਗਰੀਬਦਾਸ ਹਮ ਤਾਰਣੈਂ, ਉਤਰੇ ਹੈਂ ਮਘ ਜੋਯ॥559॥
ਗੋਸ਼ਟੀ ਰਾਮਾਨੰਦ ਸੈਂ, ਕਾਸ਼ੀ ਨਗਰ ਮੰਝਾਰ। ਗਰੀਬਦਾਸ ਜਿੰਦ ਪੀਰਕੇ, ਹਮ ਪਾਏ ਦੀਦਾਰ॥562॥
ਬੋਲੇ ਰਾਮਾਨੰਦ ਜੀ, ਸੁਨੌਂ ਕਬੀਰ ਸੁਭਾਂਨ। ਗਰੀਬਦਾਸ ਮੁਕਤਾ ਭਯੇ, ਉਧਰੇ ਪਿੰਡ ਅਰੁ ਪ੍ਰਾਣ॥567॥

**ਕਬੀਰ ਸਾਹਿਬ (ਕਵਿਰਦੇਵ) ਨੇ ਸਵਾਮੀ ਰਾਮਾਨੰਦ ਜੀ ਤੋਂ ਪੁੱਛਿਆ ਕਿ ਸਵਾਮੀ ਜੀ ਆਪ ਕਿਹੜੀ ਪੂਜਾ ਕਰਦੇ ਹੋ? ਸਵਾਮੀ ਰਾਮਨੰਦ ਜੀ ਨੇ ਕਿਹਾ ਕਿ ਮੈਂ ਵੇਦਾਂ ਤੇ ਗੀਤਾ ਜੀ ਦੇ ਅਨੁਸਾਰ ਸਾਧਨਾ ਕਰਦਾ ਹਾਂ। ਕਬੀਰ ਸਾਹਿਬ ਨੇ ਪੁੱਛਿਆ ਕਿ ਵੇਦਾਂ ਤੇ ਗੀਤਾ ਜੀ ਦੇ ਅਧਾਰ ਉੱਤੇ ਸਾਧਨਾਂ ਕਰਕੇ ਕਿਸ ਲੋਕ ਵਿੱਚ ਜਾਉਗੇ? ਸਵਾਮੀ ਰਾਮਾਨੰਦ ਜੀ ਨੇ ਕਿਹਾ ਸਵਰਗ ਵਿੱਚ ਜਾਵਾਂਗਾ। ਕਬੀਰ ਸਾਹਿਬ ਨੇ ਪੁੱਛਿਆ ਕਿ ਸਵਰਗ ਵਿੱਚ ਕੀ ਕਰੋਂਗੇ ਦਾਤਾ? ਰਾਮਾਨੰਦ ਜੀ ਨੇ ਕਿਹਾ ਕਿ ਉੱਥੇ ਬਹੁਤ ਪਿਆਰੇ ਭਗਵਾਨ ਵਿਸ਼ਣੂ ਜੀ ਹਨ। ਉਨ੍ਹਾਂ ਦੇ ਦਰਸ਼ਨ ਕਰਿਆ ਕਰਾਂਗਾ ਤੇ ਉੱਥੇ ਦੁੱਧ ਦੀਆਂ ਨਦੀਆਂ ਹਨ, ਉੱਥੇ ਕੋਈ ਚਿੰਤਾ ਨਹੀਂ ਹੈ, ਕੋਈ ਫ਼ਿਕਰ ਨਹੀਂ ਹੈ, ਮੈਂ ਉੱਥੇ ਆਨੰਦ ਨਾਲ ਰਹਾਂਗਾ। ਕਬੀਰ ਪ੍ਰਮੇਸ਼ਰ ਨੇ ਪੁੱਛਿਆ ਕਿ ਸਵਾਮੀ ਜੀ ਕਿੰਨੇ ਦਿਨ ਰਹੋਗੇ ਸਵਰਗ ਵਿੱਚ? (ਵਿਦਵਾਨ ਪੁਰਸ਼ ਸਨ ਉਨ੍ਹਾਂ ਨੂੰ ਗਿਆਨ ਸੀ, ਦੋ ਹੀ ਮਿੰਟ ਵਿੱਚ ਸਮਝ ਗਏ)।**

**ਸਵਾਮੀ ਜੀ ਬੋਲੇ ਮੇਰੀ ਜਿੰਨੀ ਭਗਤੀ ਦੀ ਕਮਾਈ ਹੋਵੇਗੀ ਤਦ ਤੱਕ ਰਹਾਂਗਾ। ਕਬੀਰ ਸਾਹਿਬ ਨੇ ਪੁੱਛਿਆ ਕਿ ਫਿਰ ਕਿੱਥੇ ਜਾਵੋਗੇ?ਰਾਮਾਨੰਦ ਜੀ ਨੇ ਕਿਹਾ ਕਿ ਨਾ ਜਾਣੇ ਕ੍ਰਮ ਆਧਾਰ ਉੱਤੇ ਕਿੱਥੇ ਤਥਾ ਕਿਸ ਯੂਨੀ ਵਿੱਚ ਜਨਮ ਹੋਵੇਗਾ? ਕਬੀਰ ਸਾਹਿਬ ਨੇ ਕਿਹਾ ਕਿ ਇਹ ਸਾਧਨਾ ਤਾਂ ਸਵਾਮੀ ਜੀ ਆਪਣੇ ਅਸੰਖਾਂ ਵਾਰ ਕੀਤੀ ਹੈ। ਇਸਨਾਲ ਜੀਵ ਮੁਕਤ ਨਹੀਂ ਹੋ ਸਕਦਾ। ਆਪ ਸ਼੍ਰੀ ਵਿਸ਼ਣੂ ਜੀ ਦੀ ਸਾਧਨਾ ਕਰਕੇ ਸਵਰਗ ਲੋਕ ਵਿੱਚ ਜਾਣਾ ਚਾਹੁੰਦੇ ਹੋ। ਜੋ ਸਾਧਕ ਬ੍ਰਹਮ ਸਾਧਨਾ ਕਰਕੇ ਬ੍ਰਹਮਲੋਕ ਵਿੱਚ ਜਾਂਦੇ ਹਨ ਉਹ ਵੀ ਜਨਮ-ਮਰਨ ਦੇ ਚੱਕਰ ਵਿੱਚ ਹੀ ਰਹਿੰਦੇ ਹਨ ਕਿਉਂਕਿ ਇੱਕ ਦਿਨ ਮਹਾਂਸਵਰਗ ਜੋ ਬ੍ਰਹਮਲੋਕ ਵਿੱਚ ਬਣਿਆ ਹੈ ਉਹਵੀ ਨਸ਼ਟ ਹੋ ਜਾਵੇਗਾ। ਗੀਤਾ ਜੀ ਦੇ 8 ਅਧਿ: ਦਾ 16 ਵਾਂ ਸਲੋਕ ਦੱਸਦਾ ਹੈ। ਸਵਾਮੀ ਰਾਮਾਨੰਦ ਜੀ ਤਾਂ ਵਿਦਵਾਨ ਪੁਰਸ਼ ਸੀ ਉਨ੍ਹਾਂ ਨੂੰ ਉਹ ਸਲੋਕ ਉਗਲੀਆਂ ਉੱਤੇ ਯਾਦ ਸੀ। ਸਵਾਮੀ ਰਾਮਾਨੰਦ ਜੀ ਨੇ ਕਿਹਾ ਕਿ ਆਪ ਠੀਕ ਕਹਿੰਦੇ ਹੋ, ਅਜਿਹਾ ਹੀ ਲਿਖਿਆ ਹੈ। ਕਬੀਰ ਸਾਹਿਬ ਨੇ ਕਿਹਾ ਕਿ ਦੱਸੋ ਜੀ ਫਿਰ ਕਿੱਥੇ ਰਹੋਂਗੇ? ਨਾ ਆਪਦੇ ਸ਼੍ਰੀ ਕ੍ਰਿਸ਼ਨ ਮੁਰਾਰੀ ਰਹਿਣਗੇ। ਇਹ ਬ੍ਰਹਮ ਲੋਕ, ਵਿਸ਼ਣੂ ਲੋਕ ਆਦਿ ਦੇ ਸਰਵ ਜੀਵ ਤੇ ਸ਼੍ਰੀ ਵਿਸ਼ਣੂ ਜੀ ਆਦਿ ਤਿੰਨੋਂ ਦੇਵਤਾ ਵੀ ਨਸ਼ਟ ਹੋ ਜਾਣਗੇ। ਫਿਰ ਆਪ ਕਿੱਥੇ ਰਹੋਂਗੇ ਗੁਰੂਦੇਵ? ਫਿਰ ਰਾਮਾਨੰਦ ਜੀ ਵਿਚਾਰ ਕਰਨ ਲਈ ਮਜਬੂਰ ਹੋ ਗਏ। ਪ੍ਰਮੇ ਸ਼ਵਰ ਕਬੀਰ ਸਾਹਿਬ ਜੀ ਨੇ ਪੁੱਛਿਆ ਸਵਾਮੀ ਜੀ ਗੀਤਾਜੀ ਦਾ ਗਿਆਨ ਕਿਸਨੇ ਬੋਲਿਆ ?ਸਵਾਮੀ ਰਾਮਾਨੰਦ ਜੀ ਨੇ ਉੱਤਰ ਦਿੱਤਾ ਕਿ ਸ਼੍ਰੀ ਕ੍ਰਿਸ਼ਨ ਜੀ ਨੇ। ਪ੍ਰਮੇ**

ਸ਼ਵਰ ਕਬੀਰ ਸਾਹਿਬ ਜੀ ਨੇ ਕਿਹਾ ਕਿ ਸਵਾਮੀ ਜੀ ਸੰਖ਼ੇਪਿਤ ਮਹਾਂਭਾਰਤ ਦੇ ਦੂਜੇ ਖੰਡ (ਪ੍ਰਸ਼ਠ 1531 ਪੁਰਾਣੇ ਵਾਲਾ ਤਥਾ 667 ਨਵੇਂ ਵਾਲਾ) ਵਿੱਚ ਲਿਖਿਆ ਹੈ ਕਿ ਸ਼੍ਰੀ ਕ੍ਰਿਸ਼ਨ ਜੀ ਤਾਂ ਕਹਿ ਰਹੇ ਹਨ ਕਿ ਅਰਜੁਨ ਮੈਨੂੰ ਹੁਣ ਉਹ ਗੀਤਾ ਦਾ ਗਿਆਨ ਯਾਦ ਨਹੀਂ ਹੈ, ਮੈਂ ਦੁਵਾਰਾ ਉਹੀ ਗਿਆਨ ਨਹੀਂ ਸੁਣਾ ਸਕਦਾ। ਪ੍ਰਮੇਸ਼ਵਰ ਕਬੀਰ ਸਾਹਿਬ ਜੀ ਨੇ ਸਾਰੇ ਪ੍ਰਮਾਣ ਦੱਸੇ।

ਗੀਤਾ ਅਧਿਆਏ 8 ਸਲੋਕ 13 ਵਿੱਚ ਗੀਤਾ ਗਿਆਨਦਾਤਾ (ਬ੍ਰਹਮ) ਕਹਿ ਰਿਹਾ ਹੈ ਕਿ-

ਓਮ ਈਤੀ ਏਕ ਅਕਸ਼ਰਮ ਬ੍ਰਹਮ, ਵਿਹਾਰਨ ਮਾਮ ਅਨੁਸਮਰਨ,
ਯਹ ਪ੍ਰਯਾਤਿ ਤਯਜਨ ਦੇਹਮ ਸਹ ਯਤਿ ਪਰਮਾਮ ਗਤਿਮ॥13॥

ਇਸਦਾ ਸ਼ਬਦਅਰਥ ਹੈ ਕਿ ਗੀਤਾ ਬੋਲਣ ਵਾਲਾ ਬ੍ਰਹਮ ਅਰਥਾਤ ਕਾਲ ਕਹਿ ਰਿਹਾ ਹੈ ਕਿ (ਮਾਮ ਬ੍ਰਹਮ) ਮੇਰਾ ਬ੍ਰਹਮ ਦਾ (ਈਤੀ) ਇਹ (ਓਮ ਏਕਅਕਸ਼੍ਰਮ) ਓਮ ਇੱਕ ਅੱਖਰ ਹੈ (ਵਿਹਾਰਨ) ਉਚਾਰਨ ਕਰਕੇ (ਅਨੁਸਮ੍ਰਨ) ਸੁਮਰਨ ਕਰਨ ਦਾ (ਯਹ) ਜੋ ਸਾਧਕ (ਤਯਜਨ ਦੇ ਹਮ) ਸਰੀਰ ਤਿਆਗਣ ਤਕ ਅਰਥਾਤ ਅੰਤਿਮ ਸੁਵਾਂਸ ਤਕ (ਪ੍ਰਯਾਤਿ) ਸੁਮਰਨ ਸਾਧਨਾ ਕਰਦਾ ਹੈ (ਸਹ) ਉਹ ਸਾਧਕ ਹੀ ਮੇਰੇ ਵਾਲੀ (ਪ੍ਰਮਾਮ ਗਤਿਮ) ਪਰਮਗਤੀ ਨੂੰ (ਯਤਿ) ਪ੍ਰਾਪਤ ਹੁੰਦਾ ਹੈ।

ਭਾਵਅਰਥ ਹੈ ਕਿ ਸ਼੍ਰੀ ਕ੍ਰਿਸ਼ਨਜੀ ਦੇ ਸਰੀਰ ਵਿੱਚ ਪ੍ਰੇਤਵਤ ਪ੍ਰਵੇਸ਼ ਕਰਕੇ ਬ੍ਰਹਮ ਅਰਥਾਤ ਹਜ਼ਾਰ ਭੂਜਾ ਵਾਲਾ ਜੋਤੀ ਨਿਰੰਜਨ ਕਾਲ ਕਹਿ ਰਿਹਾ ਹੈ ਕਿ ਮੇਰੇ ਬ੍ਰਹਮ ਦੀ ਸਾਧਨਾ ਕੇਵਲ ਇੱਕ ਓਮ ਨਾਮ ਦੇ ਮ੍ਰਿਤੂ ਤੱਕ ਜੱਪਣ ਵਾਲੇ ਸਾਧਕ ਨੂੰ ਮੇਰੇ ਤੋਂ ਮਿਲਣ ਵਾਲਾ ਲਾਭ ਪ੍ਰਾਪਤ ਹੁੰਦਾ ਹੈ, ਹੋਰ ਕੋਈ ਮੰਤਰ ਮੇਰੀ ਭਗਤੀ ਦਾ ਨਹੀਂ ਹੈ।

ਗੀਤਾ ਅਧਿ:8 ਸਲੋਕ 5 ਤੋਂ 7 ਤਥਾ 13 ਵਿੱਚ ਗੀਤਾ ਗਿਆਨਦਾਤਾ ਨੇ ਆਪਣੇ ਵਿਸ਼ੇ ਸਾਧਨਾ ਕਰਨ ਲਈ ਦੱਸਿਆ ਹੈ ਕਿ ਜੋ ਮੇਰੀ ਸਾਧਨਾ ਓਮ ਨਾਮ ਦੇ ਸਿਮਰਨ ਅੰਤਿਮ ਸਵਾਸ ਤੱਕ ਕਰਦਾ ਹੈ, ਉਹ ਮੈਨੂੰ ਹੀ ਪ੍ਰਾਪਤ ਹੁੰਦਾ ਹੈ। ਇਸਲਈ ਤੂੰ ਯੁੱਧ ਵੀ ਕਰ ਤਥਾ ਮੇਰਾ ਓਮ ਨਾਮ ਦਾ ਸਿਮਰਨ ਵੀ ਕਰ ਕਿਉਂਕਿ ਯੁੱਧ ਹੱਲਾ (ਉਚੀ ਸ਼ਵਰ ਨਾਲ ਸ਼ੋਰ) ਕਰਕੇ ਕੀਤਾ ਜਾਂਦਾ ਹੈ, ਇਸ ਲਈ ਕਿਹਾ ਹੈ ਕਿ ਓਮ ਨਾਮ ਦਾ ਉਚਾਰਨ (ਉੱਚੇ ਸ਼ਵਰ ਵਿੱਚ ਸ਼ੋਰ) ਕਰਦਾ ਹੋਇਆ ਸਿਮਰਨ ਵੀ ਕਰ ਤਥਾ ਯੁੱਧ ਵੀ ਕਰ।

ਫਿਰ ਗੀਤਾ ਅਧਿ:8 ਸਲੋਕ 6 ਵਿੱਚ ਕਿਹਾ ਹੈ ਕਿ ਇਹ ਵਿਧਾਨ ਹੈ ਕਿ ਜੋ ਜਿਸ ਪ੍ਰਭੂ ਦਾ ਅੰਤ ਤੱਕ ਸਿਮਰਨ ਕਰਦਾ ਹੋਇਆ ਸਰੀਰ ਤਿਆਗ ਜਾਂਦਾ ਹੈ ਉਹ ਉਸੀ ਨੂੰ ਪ੍ਰਾਪਤ ਹੁੰਦਾ ਹੈ। ਗੀਤਾ ਗਿਆਨਦਾਤਾ ਪ੍ਰਭੂ ਗੀਤਾ ਅਧਿਆਏ 8 ਸਲੋਕ ਦੇ 8 ਤੋਂ 10 ਤੱਕ ਤਿੰਨੋਂ ਸਲੋਕਾਂ ਵਿੱਚ ਬ੍ਰਹਮ ਤਥਾ ਹੋਰ ਪ੍ਰਮਾਤਮਾ (ਪ੍ਰਮ ਦਿਵ ਪੁਰਸ਼ ਪ੍ਰਮੇਸ਼ਵਰ ਅਰਥਾਤ ਪੂਰਣ ਬ੍ਰਹਮ) ਦੇ ਵਿਸ਼ੇ ਵਿੱਚ ਕਹਿ ਰਿਹਾ ਹੈ ਕਿ ਜੇ ਕੋਈ ਉਸਦੀ ਸਾਧਨਾ ਕਰਦਾ ਹੋਇਆ ਸਰੀਰ ਤਿਆਗ ਜਾਂਦਾ ਹੈ ਤਾਂ ਉਸੀ ਪੂਰਣ ਪ੍ਰਮਾਤਮਾ (ਪ੍ਰਮੇਸ਼ਵਰ) ਨੂੰ ਹੀ ਪ੍ਰਾਪਤ ਕਰਦਾ ਹੈ। ਉਸੀ ਤੋਂ ਪੂਰਣ ਮੋਕਸ਼ ਤਥਾ ਸਤਲੋਕ ਪ੍ਰਾਪਤੀ ਤਥਾ ਪਰਮਸ਼ਾਂਤੀ ਪ੍ਰਾਪਤ ਹੁੰਦੀ ਹੈ। ਇਸਲਈ ਉਸ ਪ੍ਰਮੇਸ਼ਵਰ ਦੀ ਸ਼ਰਣ ਵਿੱਚ ਜਾਕੇ (ਗੀਤਾ ਅਧਿ: 18 ਸਲੋਕ 62-66 ਤਥਾ ਅਧਿ:15 ਸਲੋਕ 4) ਮੈਂ (ਗੀਤਾ ਗਿਆਨਦਾਤਾ ਬ੍ਰਹਮ) ਵੀ ਇਸੀ ਦੀ ਸ਼ਰਣ ਵਿੱਚ ਹਾਂ।

ਰਾਮਾਨੰਦ ਜੀ ਨੇ ਸਰਵ ਪ੍ਰਮਾਣਾਂ ਨੂੰ ਅੱਖਾਂ ਨਾਲ ਦੇਖਕੇ ਦੰਦਾ ਵਿੱਚ ਉਂਗਲੀ ਦਬਾਈ ਤਥਾ ਸੱਚ ਨੂੰ ਸਵਿਕਾਰ ਕੀਤਾ। ਕਿਹਾ ਕਿ ਬੱਚਾ ਗੱਲ ਤਾਂ ਸ਼ਾਸਤਰਾਂ ਦੀ ਸਹੀ ਦੱਸ ਰਿਹਾ ਹੈ ਜੋ ਕਿ ਸੱਚ ਹੈ। ਸਾਨੂੰ ਹੀ ਕਿਸੇ ਨੇ ਅਜਿਹਾ ਗਿਆਨ ਨਹੀਂ ਦਿੱਤਾ, ਅਸੀਂ ਕੀ ਕਰੀਏ? ਕਬੀਰ ਸਾਹਿਬ ਜੀ ਨੇ ਦੱਸਿਆ ਕਿ ਪਵਿੱਤਰ ਗੀਤਾ

ਜੀ ਵਿੱਚ ਹੀ ਲਿਖਿਆ ਹੈ। 8 ਅਧਿ: ਦਾ 8, 9 ਤਥਾ 10 ਸਲੋਕ ਤਥਾ ਅਧਿ:ਨੰ.18 ਦੇ ਸਲੋਕ ਨੰ.62 ਪੜ੍ਹਕੇ ਦੇਖੋ।

ਪਵਿੱਤਰ ਗੀਤਾ ਜੀ ਤਥਾ ਪਵਿੱਤਰ ਵੇਦਾਂ ਨੂੰ ਬੋਲਣ ਵਾਲਾ ਬ੍ਰਹਮ (ਕਾਲ) ਕਹਿ ਰਿਹਾ ਹੈ ਕਿ ਉਸ ਪ੍ਰਮਾਤਮਾ ਦੀ ਸ਼ਰਣ ਵਿੱਚ ਜਾਹ ਅਰਜੁਨ ਤੇਰਾ ਫਿਰ ਮਰਨ ਨਹੀਂ ਹੋਵੇਗਾ। ਉਸਦੇ ਲਈ (ਅਧਿ:ਨੰ. 4 ਦਾ ਸਲੋਕ 34) ਉਨ੍ਹਾਂ ਸੰਤਾਂ ਨੂੰ ਖੋਜੋ ਜੋ ਉਸ ਪ੍ਰਮਾਤਮਾ ਦੇ ਪਰਮ ਤੱਤਵ ਨੂੰ ਜਾਨਣ ਵਾਲੇ ਹੋਣ। ਉਨ੍ਹਾਂ ਨੂੰ ਦੰਡਵੱਤ ਪ੍ਰਣਾਮ ਕਰੋ, ਬਿਨਮਰ ਤੇ ਨਿਸ਼ਕਪਟ ਭਾਵ ਨਾਲ ਉਨ੍ਹਾਂ ਦਾ ਸਤਿਕਾਰ ਕਰੋ। ਜਦ ਉਹ ਤਤਵਦਰਸ਼ੀ ਸੰਤ ਪ੍ਰਸੰਨ ਹੋ ਜਾਣ ਤਾਂ ਫਿਰ ਉਨ੍ਹਾਂ ਤੋਂ ਦੀਕਸ਼ਾ (ਨਾਮ) ਮੰਗੋ। ਫਿਰ ਤੇਰਾ ਪੁਨਰ ਜਨਮ-ਮਰਣ ਨਹੀਂ ਹੋਵੇਗਾ। ਪਵਿੱਤਰ ਗੀਤਾ ਅਧਿਆਏ 15 ਮੰਤਰ1 ਤੋਂ 4 ਵਿੱਚ ਕਿਹਾ ਹੈ ਕਿ ਇਹ ਉਲਟਾ ਲੱਟਕਿਆ ਹੋਇਆ ਸੰਸਾਰ ਰੂਪੀ ਬ੍ਰਿਖ਼, ਉਪਰ ਨੂੰ ਮੂਲ ਤਾਂ ਆਦਿ ਪੁਰਸ਼ ਅਰਥਾਤ ਸਨਾਤਨ ਪ੍ਰਮਾਤਮਾ ਹੈ, ਨੀਚੇ ਨੂੰ ਤਿੰਨੋਂ ਗੁਣ (ਰਜਗੁਣ ਬ੍ਰਹਮਾ, ਸਤਗੁਣ ਵਿਸ਼ਣੂ, ਤਮਗੁਣ ਸ਼ਿਵ) ਰੂਪੀ ਸ਼ਾਖਾਵਾਂ ਹਨ। ਇਸ ਪੂਰਣ ਸੰਸਾਰ ਬ੍ਰਿਖ਼ ਅਰਥਾਤ ਪੂਰਣ ਸ਼੍ਰਿਸ਼ਟੀ ਰਚਨਾ ਨੂੰ ਮੈਂ (ਬ੍ਰਹਮ-ਕਾਲ) ਨਹੀਂ ਜਾਣਦਾ। ਇੱਥੇ ਵਿਚਾਰਕਾਲ ਵਿੱਚ ਅਰਥਾਤ ਗੀਤਾ ਦੇ ਗਿਆਨ ਵਿੱਚ ਆਪਨੂੰ ਮੈਂ ਪੂਰਣ ਗਿਆਨ ਨਹੀਂ ਦੇ ਸਕਦਾ। ਉਸਦੇ ਲਈ ਕਿਸੀ ਤੱਤਵਦਰਸ਼ੀ ਸੰਤ ਦੀ ਖੋਜ ਕਰ। (ਗੀਤਾ ਅਧਿ: 4 ਮੰਤਰ 34) ਫਿਰ ਉਹ ਆਪਨੂੰ ਸਰਵ ਸ਼੍ਰਿਸ਼ਟੀ ਦੀ ਰਚਨਾ ਦਾ ਗਿਆਨ ਤਥਾ ਸਰਵ ਪ੍ਰਭੂਆਂ ਦੀ ਸਥਿਤੀ ਸਹੀ ਦੱਸੇਗਾ। ਉਸਦੇ ਬਾਅਦ ਉਸ ਪਰਮਪੱਦ ਪ੍ਰਮੇ ਸ਼ਵਰ ਦੀ ਖੋਜ ਕਰਨੀ ਚਾਹੀਏ ਜਿਸ ਵਿੱਚ ਗਏ ਸਾਧਕ ਦਾ ਜਨਮ-ਮਰਨ ਨਹੀਂ ਹੁੰਦਾ ਅ੍ਰਥਾਤ ਪੂਰਣ ਮੋਕਸ਼ ਹੋ ਜਾਂਦਾ ਹੈ। ਜਿਸ ਪ੍ਰਮੇਸ਼ਵਰ ਨੇ ਸੰਸਾਰ ਰੂਪੀ ਬ੍ਰਿਖ਼ ਅਰਥਾਤ ਸਰਵ ਬ੍ਰਹਿਮੰਡਾਂ ਦੀ ਰਚਨਾ ਕੀਤੀ ਹੈ ਮੈਂ (ਬ੍ਰਹਮ-ਕਾਲ) ਵੀ ਉਸ ਪ੍ਰਮੇ ਸ਼ਵਰ ਦੀ ਸ਼ਰਣ ਵਿੱਚ ਹਾਂ, ਇਸਲਈ ਉਸ ਪ੍ਰਮੇਸ਼ਵਰ ਦੀ ਪੂਜਾ ਕਰੋ। ਸਵਾਮੀ ਰਾਮਾਨੰਦ ਜੀ ਬੋਲੇ ਲਿਖਿਆ ਤਾਂ ਐਸਾ ਹੀ ਹੈ ਬੱਚਾ, ਬਿਲਕੁਲ ਅਜਿਹਾ ਹੀ ਹੈ। ਪ੍ਰੰਤੂ ਇਹ ਸਤਲੋਕ ਨਾ ਤਾਂ ਕਿਸੀ ਨੇ ਸੁਣਿਆ ਹੈ ਜਿਸ ਕਾਰਣ ਹੁਣ ਮੇਰਾ ਮਨ ਵਿਸ਼ਵਾਸ਼ ਨਹੀਂ ਕਰ ਰਿਹਾ ਹੈ ਕਿ ਇਹ ਸੱਚ ਹੋਵੇਗਾ। ਕਬੀਰ ਸਾਹਿਬ ਨੇ ਪੁੱਛਿਆ ਕਿ ਆਪ ਕਿਵੇਂ ਸਾਧਨਾਂ ਕਰਦੇ ਹੋ? ਸਵਾਮੀ ਰਾਮਾਨੰਦ ਜੀ ਬੋਲੇ ਕਿ ਮੈਂ ਸਾਰੇ ਸਰੀਰ ਨੂੰ ਸਾਧ ਲਿਆ ਹੈ। ਯੋਗ ਅਭਿਆਸ ਦੇ ਨਾਲ ਅੰਦਰ ਕਮਲਾਂ ਵਿੱਚੋਂ ਲੰਘਕੇ ਤ੍ਰਿਕੁਟੀ (ਤ੍ਰਿਵੈਣੀ) ਤੱਕ ਪਹੁੰਚ ਜਾਂਦਾ ਹਾਂ। ਕਬੀਰ ਸਾਹਿਬ ਬੋਲੇ ਕਿ ਆਪ ਇੱਕ ਵਾਰ ਤ੍ਰਿਵੈਣੀ ਤੱਕ ਪਹੁੰਚੋ। ਜਦ ਰਾਮਾਨੰਦ ਜੀ ਨੇ ਸਮਾਧੀ ਲਈ (ਕਿਉਕਿ ਉਨ੍ਹਾਂ ਦਾ ਪ੍ਰਤਿਦਿਨ ਦਾ ਅਭਿਆਸ ਸੀ) ਤ੍ਰਿਵੈਣੀ ਉੱਤੇ ਜਾ ਕੇ ਤਿੰਨ ਰਾਸਤੇ ਹੋ ਜਾਂਦੇ ਹਨ। ਹਰੇਕ ਬ੍ਰਹਿਮੰਡ ਵਿੱਚ ਬਣੇ ਬ੍ਰਹਮਲੋਕ ਵਿੱਚ ਪ੍ਰਵੇਸ਼ ਕਰਨ ਦੇ ਤਿੰਨ ਰਾਸਤੇ ਹੋ ਜਾਂਦੇ ਹਨ। ਇਸੇ ਤਰ੍ਹਾਂ ਵੀਹ ਬ੍ਰਹਿਮੰਡਾਂ ਦੇ ਪਾਰ ਇੱਕੀ ਵੇਂ ਬ੍ਰਹਿਮੰਡ ਵਿੱਚ ਵੀ ਇਹੀ ਵਿਵਸਥਾ ਹੈ। ਇੱਕ ਸਾਹਮਣੇ ਬ੍ਰਹਮਲੋਕ ਦੇ ਬਣੇ ਤਿੰਨ ਗੁਪਤ ਸਥਾਨਾਂ ਨੂੰ ਜਾਂਦਾ ਹੈ, ਜਿੱਥੇ ਕਿ ਜੋਤੀ ਨਿਰੰਜਨ ਤਿੰਨ ਰੂਪ ਬਣਾਕੇ ਰਹਿੰਦਾ ਹੈ, ਸਾਹਮਣੇ ਦਾ ਬ੍ਰਹਮਰੰਧਰ ਆਪਦੇ ਇਸ ਨਾਮ ਨਾਲ ਨਹੀਂ ਖੁਲ੍ਹੇਗਾ। ਇਹ ਬ੍ਰਹਮਰੰਧਰ ਵੀ ਸਤਿਨਾਮ ਨਾਲ ਖੁੱਲ੍ਹੇ ਗਾ। ਕਬੀਰ ਸਾਹਿਬ ਨੇ ਸੁਆਂਸ ਦੇ ਦੁਆਰਾ ਆਪਣਾ ਸਤਿਨਾਮ ਉਚਾਰਨ ਕੀਤਾ, ਸਾਹਮਣੇ ਦਾ ਰਾਸਤਾ ਖੁੱਲ੍ਹ ਗਿਆ। ਕਬੀਰ ਸਾਹਿਬ ਨੇ ਕਿਹਾ ਕਿ ਹੁਣ ਮੈਂ ਆਪਨੂੰ ਕਾਲ ਭਗਵਾਨ ਦਿਖਾਉਂਦਾ ਹਾਂ ਜਿਸਨੂੰ ਆਪ ਨਿਰਾਕਾਰ ਕਹਿੰਦੇ ਹੋ। ਜੋ ਗੀਤਾ ਵਿੱਚ ਕਹਿੰਦਾ ਹੈ ਕਿ ਮੈਂ ਸਭ ਨੂੰ ਖਾਂਵਾਗਾ। ਅਰਜੁਨ! ਮੈਂ ਕਦੇ ਕਿਸੇ ਨੂੰ ਦਰਸ਼ਨ ਨਹੀਂ ਦਿੰਦਾ, ਮੈਂ ਕਦੇ ਕਿਸੇ ਸਾਹਮਣੇ ਪ੍ਰਗਟ ਨਹੀਂ ਹੁੰਦਾ। ਕਬੀਰ ਸਾਹਿਬ ਨੇ ਕਿਹਾ ਕਿ ਹੁਣ ਆਪ ਦੇ ਸਮੱਕਸ਼ ਉਸ ਕਾਲ ਨੂੰ ਦਿਖਾਉਂਦਾ ਹਾਂ। ਪਹਿਲਾਂ ਤਾਂ ਇੱਕ

ਬ੍ਰਹਿਮੰਡ ਵਿੱਚ ਬਣੇ ਬ੍ਰਹਮਲੋਕ ਦੇ ਗੁਪਤ ਸਥਾਨਾਂ ਨੂੰ ਦਿਖਾਇਆ ਕਿ ਬ੍ਰਹਮਾ, ਵਿਸ਼ਨੂ ਅਤੇ ਸ਼ਿਵ ਰੂਪ ਧਾਰਣ ਕੀਤੇ ਹੋਏ ਸਨ। ਫਿਰ ਬ੍ਰਹਮਲੋਕ ਨੂੰ ਪਾਰ ਕਰਨ ਦੇ ਰਾਸਤੇ ਤੋਂ ਨਿਕਲ ਕੇ ਇੱਕੀਵੇਂ ਬ੍ਰਹਿਮੰਡ ਵਿੱਚ ਲੈ ਗਏ। ਬ੍ਰਹਮਲੋਕ ਤੋਂ ਅੱਗੇ ਜਾਣ ਵਾਲੇ ਰਾਸਤੇ ਨੂੰ ਵੀ ਜੋ ਜਟਾ ਕੁੰਡਲੀ ਸਰੋਵਰ ਦੇ ਉੱਪਰ ਹੈ, ਆਪਣੀ ਨਜ਼ਰਾਂ ਵਿੱਚ ਰੱਖਦਾ ਹੈ ਕਿ ਕੋਈ ਨਿਕਲ ਨਾ ਜਾਵੇ। ਇੱਕੀਵੇਂ ਬ੍ਰਹਿਮੰਡ ਦਾ ਜੋ ਅੰਤਿਮ ਲੋਕ ਆਉਂਦਾ ਹੈ ਉਹ ਕਾਲ ਬ੍ਰਹਮ (ਛਰ ਪੁਰਸ਼) ਦਾ ਆਪਣਾ ਸਥਾਨ ਹੈ। ਉੱਥੇ ਉਹ ਉਸੇ ਭਿਅੰਕਰ ਰੂਪ ਵਿੱਚ ਬੈਠਾ ਹੈ, ਜੋ ਕਿ ਇਸਦਾ ਅਸਲੀ ਰੂਪ ਹੈ। ਕਬੀਰ ਸਾਹਿਬ ਨੇ ਕਿਹਾ ਕਿ ਦੇਖੋ ਇਹ ਬੈਠਾ ਆਪਦਾ ਨਿਰਾਕਾਰ ਭਗਵਾਨ, ਜਿਸਨੂੰ ਆਪ ਨਿਰਾਕਾਰ ਕਹਿੰਦੇ ਹੋ। (ਕਿਉਂਕਿ ਯੋਗੀਆਂ ਨੇ ਵੇਦਾਂ ਦੇ ਆਧਾਰ ਉੱਤੇ ਓਮ ਨਾਮ ਦੀ ਸਾਧਨਾ ਕੀਤੀ, ਪ੍ਰਮਾਤਮਾ ਤਾਂ ਮਿਲਿਆ ਨਹੀਂ, ਸਿੱਧੀਆਂ ਆ ਗਈਆਂ, ਸਵਰਗ ਚਲੇ ਗਏ, ਮਹਾਂਸਵਰਗ ਗਏ, ਫਿਰ ਪਸ਼ੂ ਬਣ ਗਏ। ਇਸਲਈ ਉਸਨੂੰ ਸਾਰੇ ਨਿਰਾਕਾਰ ਮੰਨਦੇ ਹਨ ਕਿ ਉਹ ਦਿਖਾਈ ਨਹੀਂ ਦਿੰਦਾ ਤੇ ਵੇਦਾਂ ਵਿੱਚ ਲਿਖਿਆ ਹੈ ਕਿ ਭਗਵਾਨ ਆਕਾਰ ਵਿੱਚ ਹੈ।) ਜਦ ਅੱਗੇ ਕਾਲ ਦੇ ਕੋਲ ਪਹੁੰਚੇ ਤਾਂ ਸਾਹਿਬ ਨੇ ਆਪਣਾ ਸਾਰਨਾਮ ਦੇ ਨਾਲ ਸਤਿਨਾਮ ਦਾ ਉਚਾਰਨ ਕੀਤਾ। ਉਸੇ ਸਮੇਂ ਕਾਲ ਦਾ ਸਿਰ ਨੀਚੇ ਝੁਕ ਗਿਆ। ਕਾਲ ਦੇ ਸਿਰ ਦੇ ਉੱਪਰ ਉਹ ਦੁਆਰ ਹੈ ਜਿਸਤੋਂ ਸਤਲੋਕ ਨੂੰ ਜਾਇਆ ਜਾਂਦਾ ਹੈ ਤੇ ਪਰਬ੍ਰਹਮ ਦੇ ਲੋਕ ਵਿੱਚ ਪ੍ਰਵੇਸ਼ ਹੁੰਦਾ ਹੈ। ਉਸਦੇ ਬਾਅਦ ਇੱਕ ਭੰਵਰ ਗੁਫਾ ਸ਼ੁਰੂ ਹੁੰਦੀ ਹੈ। (ਇੱਕ ਭੰਵ੍ਰ ਗੁਫਾ ਕਾਲ ਦੇ ਲੋਕ ਵਿੱਚ ਵੀ ਹੈ।) ਕਾਲ ਦੇ ਸਿਰ ਉੱਤੇ ਪੈਰ ਰੱਖਕੇ ਕਬੀਰ ਸਾਹਿਬ ਜੀ ਦੇ ਹੰਸ (ਨਿਰਵਿਕਾਰੀ ਸਾਧਕ) ਉੱਪਰ ਜਾਂਦੇ ਹਨ। ਇਹ ਕਾਲ ਉਸ ਦੀ ਪੌੜੀ ਦਾ ਕੰਮ ਕਰਦਾ ਹੈ। ਪਰਬ੍ਰਹਮ ਦੇ ਲੋਕ ਨੂੰ ਪਾਰ ਕਰਕੇ ਕਬੀਰ ਸਾਹਿਬ ਸ਼੍ਰੀ ਰਾਮਾਨੰਦ ਜੀ ਦੀ ਆਤਮਾ ਨੂੰ ਸਤਲੋਕ ਲੈ ਗਏ। (ਉੱਥੇ ਵੀ ਇੱਕ ਭੰਵਰ ਗੁਫਾ ਹੈ) ਸਤਲੋਕ ਜਾ ਕੇ ਸ਼੍ਰੀ ਰਾਮਾਨੰਦ ਜੀ ਨੇ ਦੇ ਖਿਆ ਕਿ ਕਬੀਰ ਸਾਹਿਬ (ਕਵਿਰਦੇਵ) ਆਪਣੇ ਵਾਸਤਵ ਰੂਪ ਵਿੱਚ ਬੈਠੇ ਸੀ। ਉੱਥੇ ਕਬੀਰ ਸਾਹਿਬ ਜੀ ਦਾ ਇੰਨਾ ਤੇਜ ਹੈ ਕਿ ਇੱਕ ਰੋਮ ਕੂਪ ਵਿੱਚ ਜਿਵੇਂ ਕਰੋੜਾਂ ਸੂਰਜ ਅਤੇ ਕਰੋੜਾਂ ਚੰਦਰਮਾ ਦੀ ਮਿਲੀ- ਜੁਲੀ ਰੋਸ਼ਨੀ (ਪ੍ਰੰਤੂ ਗਰਮੀ ਨਾ ਹੋਵੇ) ਤੋਂ ਵੀ ਜਿਆਦਾ ਹੈ। ਕਬੀਰ ਸਾਹਿਬ ਉੱਥੇ ਜਾ ਕੇ ਆਪਣੇ ਹੀ ਦੂਸਰੇ ਸਵਰੂਪ ਦੇ ਉੱਪਰ ਚਵਰ ਕਰਨ ਲੱਗੇ। ਸ਼੍ਰੀ ਰਾਮਾਨੰਦ ਜੀ ਨੇ ਸੋਚਿਆ ਕਿ ਭਗਵਾਨ ਤਾਂ ਇਹ ਹੈ ਜੋ ਸ਼ਿੰਘਾਸ਼ਣ ਉੱਤੇ ਵਿਰਾਜਮਾਨ ਹੈ ਤੇ ਇਹ ਤਾਂ ਕਬੀਰ ਸਾਹਿਬ ਦਾ ਕੋਈ ਸੇ ਵਕ (ਗਣ) ਹੋਵੇਗਾ, ਪ੍ਰੰਤੂ ਲੋਕ ਸਭ ਤੋਂ ਨਿਆਰਾ ਹੈ। ਪ੍ਰਮਾਤਮਾ ਦਾ ਬਹੁਤ ਤੇਜ਼ ਸੀ।ਅਜਿਹਾ ਸੋਚ ਹੀ ਰਹੇ ਸਨ, ਇੰਨੇ ਵਿੱਚ ਪ੍ਰਮਾਤਮਾ ਦਾ ਉਹ ਤੇਜ਼ੋਮਈ ਰੂਪ ਸ਼ਿੰਘਾਸ਼ਣ ਤੋਂ ਉੱਠਿਆ ਤੇ ਪੰਜ ਸਾਲਾ ਦੇ ਬੱਚੇ ਦੇ ਰੂਪ ਵਿੱਚ ਪ੍ਰਮੇਸ਼ਵਰ ਕਬੀਰ ਜੀ ਤਖ਼ਤ ਉੱਤੇ ਵਿਰਾਜਮਾਨ ਹੋ ਗਏ।ਪ੍ਰਮੇਸ਼ਵਰ ਦਾ ਜੋ ਵਾਸਤਵ ਤੇਜੋਮਈ ਰੂਪ ਨਜ਼ਰ ਆ ਰਿਹਾ ਸੀ ਉਹ ਬਾਲਕ ਰੂਪ ਕਬੀਰ ਸਾਹਿਬ ਉੱਤੇ ਚਵਰ ਕਰਨ ਲੱਗਾ।ਉਸਤੋਂ ਬਾਅਦ ਕਬੀਰ ਸਾਹਿਬ ਦਾ ਦੂਜਾ ਤੇਜੋਮਈ ਰੂਪ ਬਾਲਕ ਵਾਲੇ ਰੂਪ ਕਬੀਰ ਸਾਹਿਬ ਵਿੱਚ ਸਮਾਅ ਗਿਆ ਅਤੇ ਇਕੱਲੇ ਪੰਜ ਸਾਲ ਦੇ ਬੱਚੇ ਦੇ ਰੂਪ ਵਿੱਚ ਕਬੀਰ ਪ੍ਰਮੇਸ਼ਵਰ ਤਖ਼ਤ ਉੱਤੇ ਵਿਰਾਜਮਾਨ ਸੀ, ਚਵਰ ਸਵੈਂ ਚੱਲ ਰਿਹਾ ਸੀ। ਇੰਨੇ ਨੂੰ ਰਾਮਾਨੰਦ ਜੀ ਦੀ ਆਤਮਾ ਨੂੰ ਵਾਪਿਸ ਸਰੀਰ ਵਿੱਚ ਭੇਜ ਦਿੱਤਾ।ਉਸਦੀ ਸਮਾਧੀ ਟੁੱਟੀ ਸਾਹਮਣੇ ਦੇਖਿਆ ਕਬੀਰ ਸਾਹਿਬ ਅੱਗੇ ਪੰਜ ਸਾਲ ਦੇ ਬੱਚੇ ਦੇ ਸਰੀਰ ਵਿੱਚ ਬੈਠੇ ਹਨ।ਫਿਰ ਸਵਾਮੀ ਰਾਮਾਨੰਦਜੀ ਨੇ ਕਿਹਾ ਕਿ:-

ਤਹਾਂ ਵਹਾਂ ਚਿਤ ਚਕ੍ਰਿਤ ਭਯਾ,ਦੇਖਿ ਫਜਲ ਦਰਬਾਰ। ਗਰੀਬਦਾਸ ਸਿਜਦਾ ਕਿਆ,ਹਮ ਪਾਏ ਦੀਦਾਰ॥ 523॥
ਤੁਮ ਸਵਾਮੀ ਮੈਂ ਬਾਲ ਬੁੱਧੀ,ਭ੍ਰਮ-ਕ੍ਰਮ ਕਿਏ ਨਾਸ਼। ਗਰੀਬਦਾਸ ਨਿਜ ਬ੍ਰਹਮ ਤੁਮ, ਹਮਰੇ ਦ੍ਰਿੜ ਵਿਸ਼ਵਾਸ਼॥ 524॥

ਸੁੰਨ-ਬੇਸੁੰਨ ਸੈਂ ਤੁਮ ਪਰੈ, ਉਰੈਂ ਸੇ ਹਮਰੇ ਤੀਰ। ਗਰੀਬਦਾਸ ਸਰਬੰਗ ਮੈਂ, ਅਵਿਗਤ ਪੁਰਸ਼ ਕਬੀਰ॥ 525॥
ਕੋਟਿ ਕੋਟਿ ਸਿਜਦਾ ਕਰੈਂ, ਕੋਟਿ ਕੋਟਿ ਪ੍ਰਣਾਮ। ਗਰੀਬਦਾਸ ਅਨਹਦ ਅਧਰ, ਹਮ ਪਰਸੈਂ ਤੁਮ ਧਾਮ॥ 526॥
ਬੋਲਤ ਰਾਮਾਨੰਦ ਜੀ, ਸੁਨ ਕਬੀਰ ਕਰਤਾਰ। ਗਰੀਬਦਾਸ ਸਬ ਰੂਪਮੈਂ, ਤੁਮ ਹੀ ਬੋਲਨ ਹਾਰ॥ 556॥
ਤੁਮ ਸਾਹਿਬ ਤੁਮ ਸੰਤ ਹੋ,ਤੁਮ ਸਤਿਗੁਰੂ ਤੁਮ ਹੰਸ। ਗਰੀਬਦਾਸ ਤੁਮ ਰੂਪ ਬਿਨ ਔਰ ਨਾ ਦੂਜਾ ਅੰਸ॥ 557॥
ਮੈਂ ਭਗਤਾ ਮੁਕਤਾ ਭਯਾ, ਕਿਆ ਕਰਮ ਕੁੰਦ ਨਾਸ਼। ਗਰੀਬਦਾਸ ਅਵਿਗਤ ਮਿਲੇ,ਮੇਟੀ ਮਨ ਕੀ ਬਾਸ॥ 558॥
ਦੋਹੂੰ ਠੌਰ ਹੈ ਏਕ ਤੂੰ, ਭਯਾ ਏਕ ਸੇ ਦੋਏ। ਗਰੀਬਦਾਸ ਹਮ ਕਾਰਣੈਂ, ਉਤਰੇ ਹੈਂ ਮਘ ਜੋਯ॥ 559॥
ਬੋਲਤ ਰਾਮਾਨੰਦ ਜੀ, ਸੁਨ ਕਬੀਰ ਕਰਤਾਰ। ਗਰੀਬਦਾਸ ਸਬ ਰੂਪ ਮੇਂ,ਤੂੰ ਹੀ ਬੋਲਨਹਾਰ॥

**ਰਾਮਾਨੰਦ ਜੀ ਨੇ ਕਿਹਾ ਕਿ ਹੇ ਪ੍ਰਮੇਸ਼ਵਰ! ਹੇ ਕਬੀਰ ਪ੍ਰਮਾਤਮਾ! ਹੇ ਕਬੀਰ ਕਰਤਾਰ (ਸਰਵਸ੍ਰਿਸ਼ਟੀ ਦੇ ਰਚਨਹਾਰ)! ਆਪਹੀ ਸਰਵਵਿਆਪਕ ਪੂਰਣ ਪ੍ਰਮੇਸ਼ਵਰ ਹੋ।**

ਦੋਹੂ ਠੋੜ ਹੈ ਏਕ ਤੂੰ, ਭਯਾ ਏਕ ਸੇ ਦੋ। ਗਰੀਬਦਾਸ ਹਮ ਕਾਰਣੇ, ਆਏ ਹੋ ਮਗ ਜੋ॥

**ਹੇ ਕਬੀਰ ਪ੍ਰਮੇਸ਼ਵਰ! ਆਪ ਦੋਨੋਂ ਜਗ੍ਹਾ ਸਤਲੋਕ ਵਿੱਚ ਤੇ ਮੇਰੇ ਸਾਹਮਣੇ ਆਪ ਹੀ ਹੋ ਤੇ ਇੱਕ ਤੋਂ ਦੋ ਰੂਪ ਬਣਾਕੇ ਸਾਡੇ ਤੁਸ਼ ਜੀਵਾਂ ਦੇ ਲਈ ਆਪ ਇੱਥੇ ਆਏ ਹੋ।**

ਮੈਂ ਭਕਤਾ ਮੁਕਤਾ ਭਯਾ, ਕ੍ਰਮ ਕੁੰਦ ਭਏ ਨਾਸ਼। ਗਰੀਬਦਾਸ ਅਵਿਗਤ ਮਿਲੇ,ਮਿਟ ਗਈ ਮਨਕੀ ਬਾਂਸ॥

**ਰਾਮਾਨੰਦ ਜੀ 104 ਸਾਲ ਦੇ ਮਹਾਂਪੁਰਸ਼ ਤੇ ਪੰਜ ਸਾਲ ਦੇ ਬੱਚੇ ਕਬੀਰ ਪ੍ਰਮੇਸ਼ਵਰ ਨੂੰ ਕਹਿ ਰਹੇ ਹਨ ਕਿ ਮੈਂ ਆਪਦਾ ਦਾਸ ਮੁਕਤ ਹੋ ਗਿਆ ਤੇ ਮੇਰੇ ਮਨ ਦੀ ਭਰਮਣਾਂ -ਭਟਕਣ ਸਮਾਪਤ ਹੋ ਗਈ। ਮੈਨੂੰ ਪ੍ਰਮਾਤਮਾ ਦੇ ਵਾਸਤਵਿਕ ਸਵਰੂਪ ਵਿੱਚ ਦਰਸ਼ਨ ਹੋ ਗਏ। ਹੇ ਪੂਰਣ ਪ੍ਰਮਾਤਮਾ ਕਬੀਰ ਸਾਹਿਬ (ਕਵਿਰਦੇਵ)! ਚਾਰੋਂ ਪਵਿੱਤਰ ਵੇਦਾਂ ਤੇ ਪਵਿੱਤ੍ਰ ਗੀਤਾ ਜੀ ਆਪਹੀ ਦਾ ਗੁਣਗਾਣ ਕਰ ਰਹੇ ਹਨ। ਆਪ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਜੀ ਨੇ ਵੀ ਕਿਹਾ ਹੈ ਕਿ:-**

ਬੇਦ ਹਮਾਰਾ ਭੇਦ ਹੈ, ਮੈਂ ਬੇਦੋਂ ਮੇ ਨਾਹੀਂ। ਜਿਸ ਬੇਦ ਸੇ ਮੈ ਮਿਲੂੰ, ਬੇਦ ਜਾਨਤ ਨਾਂਹੀ।

**ਭਾਵਅਰਥ ਹੈ ਕਿ ਚਾਰੋਂ ਪਵਿੱਤਰ ਵੇਦਾਂ ਵਿੱਚ ਗਿਆਨ ਪੂਰਣ ਪ੍ਰਮਾਤਮਾ ਦਾ ਹੀ ਹੈ,ਪ੍ਰੰਤੂ ਪੂਜਾ ਦੀ ਵਿਧੀ ਕੇਵਲ ਬ੍ਰਹਮ (ਜੋਤੀਨਿਰੰਜਨ) ਤੱਕ ਦੀ ਹੀ ਹੈ। ਪ੍ਰਮੇਸ਼ਵਰ ਕਬੀਰ (ਕਵਿਰਦੇਵ) ਦੀ ਪੂਜਾ ਵਿਧੀ ਦੇ ਗਿਆਨ ਤੇ ਤੱਤਵਗਿਆਨ ਦੇ ਲਈ ਪਵਿੱਤਰ ਵੇਦਾਂ ਤੇ ਪਵਿੱਤਰ ਗੀਤਾ ਜੀ ਵਿੱਚ ਕਿਹਾ ਹੈ ਕਿ ਉਸਨੂੰ ਤਾਂ ਕੋਈ ਤੱਤਵਦਰਸ਼ੀ ਸੰਤ ਹੀ ਦੱਸ ਸਕਦਾ ਹੈ, ਜੋ ਸਵੈਂ ਹੀ ਪ੍ਰਮੇਸ਼ਵਰ ਹੁੰਦਾ ਹੈ ਜਾਂ ਕੋਈ ਉਸਦਾ ਭੇਜਿਆ ਹੋਇਆ ਵਾਸਤਵਿਕ ਪ੍ਰਤੀਨਿਧੀ ਹੁੰਦਾ ਹੈ। ਉਸਤੋਂ ਉਪਦੇਸ਼ ਪ੍ਰਾਪਤ ਕਰਕੇ ਪੂਰਣ ਮੋਕਸ਼ ਅਤੇ ਪਰਮਸ਼ਾਂਤੀ ਪ੍ਰਾਪਤ ਹੁੰਦੀ ਹੈ।**

## "ਪਵਿੱਤਰ ਸ਼ਾਸਤਰ ਵੀ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਦੇ ਸ਼ਾਕਸ਼ੀ"

ਇਸ ਪ੍ਰਕਾਰ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਨੇ ਮੁਸਲਮਾਨਾਂ ਨੂੰ ਬੁਰਾ ਨਹੀਂ ਕਿਹਾ ਹੈ, ਨਾ ਹੀ ਪਵਿੱਤਰ ਕੁਰਾਣ ਸ਼ਰੀਫ ਨੂੰ ਗਲਤ ਕਿਹਾ ਹੈ, ਕੇਵਲ ਉਨ੍ਹਾਂ ਕਾਜੀ ਤੇ ਮੁਲਾਵਾਂ ਨੂੰ ਲਤਾੜਿਆ ਹੈ ਜੋ ਸਰਵ ਸਮਾਜ ਨੂੰ ਕੁਰਾਣ ਸ਼ਰੀਫ ਦੇ ਵਾਸਤਵਿਕ ਗਿਆਨ ਦੇ ਵਿਪ੍ਰੀਤ ਮਨਮਾਨੀ ਸਾਧਨਾ ਕਰਵਾ ਰਹੇ ਹਨ।

ਜਿਵੇਂ ਪਵਿੱਤਰ ਵੇਦਾਂ ਨੂੰ ਬੋਲਣ ਵਾਲਾ ਬ੍ਰਹਮ ਕਹਿ ਰਿਹਾ ਹੈ ਕਿ ਪੂਰਣ ਪ੍ਰਮਾਤਮਾ ਕਵਿਰਦੇਵ ਦੇ ਵਿਸ਼ੇ ਵਿੱਚ ਕੋਈ ਜਨਮ ਲੈਕੇ ਅਵਤਾਰ ਰੂਪ ਆਉਣਾ ਮੰਨਦੇ ਹਨ, ਕੋਈ ਕਦੀ ਜਨਮ ਨਾ ਲੈਣ ਵਾਲਾ ਨਿਰਾਕਾਰ ਮੰਨਦੇ ਹਨ। ਉਸਦੀ ਜਾਣਕਾਰੀ ਤਾਂ (ਧੀਰਾਣਾਮ) ਤੱਤਵਦ੍ਰਿਸ਼ਟਾ ਸੰਤ ਹੀ ਦੱਸੇਣਗੇ। ਮੈਂ (ਬ੍ਰਹਮ) ਨਹੀਂ ਜਾਣਦਾ (ਯਜੁਰਵੇਦ ਅਧਿ:40 ਮੰਤਰ 10)। ਇਸਦਾ ਪ੍ਰਮਾਣ ਪਵਿੱਤਰ ਗੀਤਾ ਅਧਿ:4 ਸਲੋਕ 34 ਤਥਾ ਅਧਿ:15 ਸਲੋਕ 1 ਤੋਂ 4 ਵਿੱਚ ਵੀ ਹੈ। ਜਦ ਤੱਕ ਉਹ ਤੱਤਵਦਰਸ਼ੀ ਸੰਤ ਨਹੀਂ ਮਿਲੇਗਾ ਤਦ ਤੱਕ ਜੀਵ ਦਾ ਕਲਿਆਣ ਅਸੰਭਵ ਹੈ। ਉਹ ਸੰਤ ਹੁਣ ਆ ਗਿਆ ਹੈ, ਇਹ ਤੱਤਵਦਰਸ਼ੀ ਸੰਤ ਰਾਮਪਾਲ ਜੀ ਨੂੰ ਪਹਿਚਾਣੋ।

## "ਪਵਿੱਤਰ ਕੁਰਾਨ ਸ਼ਰੀਫ ਵਿੱਚ ਪ੍ਰਮਾਣ"

ਇਸੇ ਤਰ੍ਹਾਂ ਪਵਿੱਤਰ ਕੁਰਾਨ ਸ਼ਰੀਫ ਦੇ ਅਧਿ: ਸੂਰਤ ਫੁਰਕਾਨੀ ਸੰ. 25, ਆਇਤ 52, 58-59 ਵਿੱਚ ਕਿਹਾ ਹੈ ਕਿ ਵਾਸਤਵ ਵਿੱਚ (ਇਬਾਇਦ ਕਬੀਰਾ) ਪੂਜਾ ਦੇ ਯੋਗ ਕਬੀਰ ਅੱਲ੍ਹਾ ਹੈ। ਇਹ ਕਬੀਰ ਉਹੀ ਪੂਰਣ ਪ੍ਰਮਾਤਮਾ ਹੈ ਜਿਸਨੇ ਛੇ ਦਿਨ ਵਿੱਚ ਸ਼੍ਰਿਸ਼ਟੀ ਰਚੀ ਤਥਾ ਸੱਤਵੇਂ ਦਿਨ ਤੱਖ਼ਤ ਉੱਤੇ ਜਾ ਵਿਰਾਜਾ, ਉਸਦੀ ਖ਼ਬਰ ਕਿਸੀ ਬਾਖ਼ਬਰ ਤੋਂ ਪੁੱਛੋ ਦੇਖੋ।

ਪਵਿੱਤਰ ਕੁਰਾਣ ਸ਼ਰੀਫ ਨੂੰ ਬੋਲਣ ਵਾਲਾ ਅੱਲ੍ਹਾ ਸਵੈਂ ਕਿਸੀ ਹੋਰ ਕਬੀਰ ਨਾਮਕ ਪ੍ਰਭੂ ਦੀ ਤਰਫ਼ ਸੰਕੇਤ ਕਰ ਰਿਹਾ ਹੈ ਤਥਾ ਕਹਿ ਰਿਹਾ ਹੈ ਕਿ ਪੂਰਣ ਪ੍ਰਮਾਤਮਾ ਕਬੀਰ ਦੇ ਵਿਸ਼ੇ ਵਿੱਚ ਮੈਂ ਵੀ ਨਹੀਂ ਜਾਣਦਾ, ਉਸਦੇ ਵਿਸ਼ੇ ਵਿੱਚ ਕਿਸੇ ਤੱਤਵਦਰਸ਼ੀ ਸੰਤ (ਬਾਖ਼ਬਰ) ਤੋਂ ਪੁੱਛੋ।

ਕਵਿਰਦੇਵ ਨੇ ਇਹੀ ਕਿਹਾ ਸੀ ਕਿ ਮੈਂ ਸਵੈਂ ਪੂਰਣ ਪ੍ਰਮਾਤਮਾ (ਅੱਲ੍ਹਾ ਕਬੀਰ / ਅਕਬਿਰੂ) ਹਾਂ। ਆਪਣੇ ਸਵੱਸਥ ਗਿਆਨ ਦਾ ਸੰਦੇਸ਼ਵਾਹਕ ਰੂਪ ਵਿੱਚ ਮੈਂ ਆਪਹੀ ਆਇਆ ਹਾਂ, ਮੈਨੂੰ ਪਹਿਚਾਣੋ। ਪ੍ਰੰਤੂ ਐਸੇ ਹੀ ਅਚਾਰੀਆਂ ਨੇ ਪਹਿਲਾਂ ਵੀ ਪ੍ਰਮੇਸ਼ਵਰ ਦੇ ਵਾਸਤਵਿਕ ਗਿਆਨ ਨੂੰ ਜਨਤਾ ਤੱਕ ਨਹੀਂ ਜਾਣ ਦਿੰਦੇ। ਕਿਹਾ ਕਰਦੇ ਸਨ ਕਿ ਕਬੀਰ ਤਾਂ ਅਸਿੱਖਿਅਕ ਹੈ,ਇਹ ਸੰਸਕ੍ਰਿਤ ਤਾਂ ਜਾਣਦਾ ਹੀ ਨਹੀਂ, ਅਸੀਂ ਸਿੱਖਿਅਤ ਹਾਂ। ਇਹ ਗੱਲਾਂ ਉੱਤੇ ਪਹਿਲਾਂ ਤਾਂ ਭਗਤਜਨ ਗੁੰਮਰਾਹ ਹੋ ਗਏ ਸਨ,ਪ੍ਰੰਤੂ ਹੁਣ ਸਰਵ ਸਮਾਜ ਸਿੱਖਿਅਕ ਹੈ, ਇਨ੍ਹਾਂ ਮਾਰਗ ਭ੍ਰਿਸ਼ਟ ਅਚਾਰੀਆ ਦੀ ਦਾਲ ਨਹੀਂ ਗਲ ਰਹੀ, ਨਾਹੀ ਗਲੇਗੀ।

**ਸਲਿੱਲ ਅੱਲਾ :**-ਜ-ਸ-ਦਿ ਮੁਹੰਮਦਿਨ ਫਿਲ ਅਜਸਾਦਿ ਅੱਲ੍ਹਾਹੁਮ ਮ ਸਲਿੱਲ ਅੱਲਾ ਕਵਿਰ (ਕਬੀਰ) ਮੁਹੰਮਿਦ ਫ਼ਿਲ ਕੁਬੂਰਿ। ਫਜਾਇਲੇ ਜਿਕਰ

٥ عَنْ أَبِي هُرَيْرَةَ قَالَ قَالَ رَسُولُ اللّٰهِ صَلَّى اللّٰهُ عَلَيْهِ وَسَلَّمَ مَا
قَالَ عَبْدٌ لَا إِلٰهَ إِلَّا اللّٰهُ إِلَّا فُتِحَتْ لَهُ أَبْوَابُ السَّمَاءِ حَتّٰى يُفْضِيَ إِلَى الْعَرْشِ
مَا اجْتُنِبَتِ الْكَبَائِرُ۔ رواه الترمذي وهكذا في المشكوة لكن ليس فيها
حسن بل غريب فقط قال القاري و رواه النسائي وابن حبان وعزاه
السيوطي في الجامع الى الترمذي و رقم له بالحسن وحكاه السيوطي في
الدر من طريق ابن مردويه عن ابي هريرة وليس فيه ما اجتنبت الكبائر
وفي الجامع الصغير برواية الطبراني عن معقل ابن يسار لكل شي مفتاح
ومفتاح السموات قول لا إله إلا الله ورقم له بالضعف۔

5. ਹਜੂਰੇ ਅਕਦਸ ਸਲੱਲਲਾਹੂ ਅਲੈਹਿ ਵ ਸੱਲਮ ਦਾ ਇਰਸ਼ਾਦ ਹੈ ਕਿ ਕੋਈ ਬੰਦਾ ਅਜਿਹਾ ਨਹੀਂ ਕਿ 'ਲਾਇੱਲਾ-ਹ-ਇੱਲਲਾਹਹ' ਕਹੇ ਅਤੇ ਉਸਦੇ ਲਈ ਆਸਮਾਨਾ ਦੇ ਦਰਵਾਜੇ ਨਾ ਖੁੱਲ੍ਹ ਜਾਣ, ਇੱਥੇ ਤੱਕ ਕਿ ਇਹ ਕਲਿਮਾ ਸਿੱਧਾ ਅਰਸ਼ ਤੱਕ ਪਹੁੰਚਦਾ ਹੈ, ਪਰ ਬਸ਼ਰਤੇ ਕਿ ਕਬੀਰਾ ਗੁਨ੍ਹਾਹਾਂ ਤੋਂ ਬਚਾਉਂਦਾ ਰਹੇ।

ਫ਼- ਕਿੰਨੀ ਵੱਡੀ ਫ਼ਜੀਲਤ ਹੈ ਅਤੇ ਕਬੁਲਿਅਤ ਦੀ ਇੰਤਹਾ ਹੈ ਕਿ ਇਹ ਕਲੀਮਾ ਬਰਾਹੇ ਰਾਸਤ ਅਰਸ਼ ਮੌਲਾ ਤੱਕ ਪਹੁੰਚਦਾ ਹੈ ਅਤੇ ਇਹ ਹੁਣੇ ਮਾਲੂਮ ਹੋ ਗਿਆ ਹੈ ਕਿ ਜੇ ਕਬੀਰਾ ਗੁਨਾਹਾਂ ਦੇ ਨਾਲ ਵੀ ਕਿਹਾ ਜਾਵੇ ਤਾਂ ਨਫੇ ਤੋਂ ਉਸ ਵਕਤ ਵੀ ਖਾਲੀ ਨਹੀਂ।

ਮੁੱਲਾ ਅਲੀ ਕਾਰੀਰਹਾ ਫਰਮਾਂਉਦੇ ਹਨ ਕਿ ਕਬਾਇਰ ਤੋਂ ਬਚਣ ਦੀ ਸ਼ਰਤ ਕਬੂਲ ਕੀਤੀ ਜਲਦੀ ਅਤੇ ਆਸਮਾਨ ਦੇ ਸਭ ਦਰਵਾਜੇ ਖੁੱਲ੍ਹਣੇ ਦੇ ਏਤਾਬਾਰ ਤੋਂ ਹੈ, ਵਰਨਾਂ ਸਬਾਬ ਅਤੇ ਕਬੂਲ ਤੋਂ ਕਬਾਇਰ (ਕਬੀਰ) ਦੇ ਨਾਲ ਵੀ ਖਾਲ਼ੀ ਨਹੀਂ।

ਬਾਜ ਉਲੇਮਾ ਨੇ ਇਸ ਹਦੀਸ ਦਾ ਇਹ ਮਤਲਬ ਬਿਆਨ ਫ਼ਰਮਾਇਆ ਹੈ ਕਿ ਐਸੇ ਸ਼ਕਸ਼ ਦੇ ਵਾਸਤੇ ਮਰਨੇ ਤੋਂ ਬਾਅਦ ਉਸਦੀ ਰੂਹ ਦੇ ਇਜਾਜ ਵਿੱਚ ਅਸਮਾਨ ਦੇ ਸਾਰੇ ਦਰਵਾਜੇ ਖੁੱਲ੍ਹ ਜਾਣਗੇ।

ਇੱਕ ਹਦੀਸ ਵਿੱਚ ਆਇਆ ਹੈ, ਦੋ ਕਲਿਮੇ ਅਜਿਹੇ ਹਨ ਕਿ ਉਨ੍ਹਾਂ ਵਿੱਚੋਂ ਇੱਕ ਲਈ ਅਰਸ਼ ਦੇ ਨੀਚੇ ਕੋਈ ਮੁਨਤਹਾ ਨਹੀਂ। 'ਦੂਸਰਾ ਆਸਮਾਨ ਅਤੇ ਜ਼ਮੀਨ ਨੂੰ (ਆਪਣੇ ਨੂਰ ਜਾਂ ਆਪਣੇ ਅਜਰ ਤੋਂ) ਭਰ ਦੇ-

ਏਕ 'ਲਾਈਲਾ-ਹ ਇੱਲਇੱਲਾਹ' ਹੈ, ਦੂਸਰਾ 'ਅੱਲ੍ਹਾਹੂ ਅਕਬਰ' (ਕਬੀਰ) ਹੈ,

## "ਪਵਿੱਤਰ ਵੇਦਾਂ ਵਿੱਚ ਪ੍ਰਮਾਣ"

ਕਵਿਰਦੇਵ ਆਪਣੇ ਗਿਆਨ ਦਾ ਦੂਤ ਬਣਕੇ ਸਵੈਂ ਹੀ ਆਉਂਦਾ ਹੈ ਤਥਾ ਆਪਣਾ ਵਾਸਤਵ ਗਿਆਨ (ਵਾਸਤਵਿਕ ਤੱਤਵਗਿਆਨ) ਸਵੈਂ ਹੀ ਕਰਵਾਉਂਦਾ ਹੈ।

**ਆਪ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਜੀ ਨੇ ਆਪਣੀ ਅੰਮ੍ਰਿਤਬਾਣੀ ਵਿੱਚ ਕਿਹਾ ਹੈ:-**

**ਸ਼ਬਦ:-**ਅਵਿਗਤ ਸੇ ਚਲ ਆਏ, ਕੋਈ ਮੇਰਾ ਭੇਦ ਮ੍ਰਮ ਨਹੀਂ ਪਾਇਆ। (ਟੇਕ) ਨਾ ਮੇਰਾ ਜਨਮ ਨਾ ਗਰਭ ਬਸੇਰਾ, ਬਾਲਕ ਹੋ ਦਿਖਲਾਇਆ। ਕਾਸ਼ੀ ਨਗਰ ਜਲ ਕਮਲ ਪਰ ਡੇਰਾ, ਵਹਾਂ ਜੁਲਾਹੇ ਨੇ ਪਾਇਆ॥ ਮਾਤ-ਪਿਤਾ ਮੇਰੇ ਕੁਝ ਨਾਹੀਂ, ਨਾ ਮੇਰੇ ਘਰ ਦਾਸੀ (ਪਤਨੀ)। ਜੁਲਹਾ ਕਾ ਸੁਤ ਆਨ ਕਹਾਇਆ, ਜਗਤ ਕਰੇ ਮੇਰੀ ਹਾਸੀ॥ ਪਾਂਚ ਤੱਤਵ ਕਾ ਧੜ ਨਹੀਂ ਮੇਰਾ, ਜਾਨੂ ਗਿਆਨ ਅਪਾਰਾ। ਸਤਯ ਸਵਰੂਪੀ (ਵਾਸਤਵਿਕ) ਨਾਮ ਸਾਹਿਬ (ਪੂਰਣ ਪ੍ਰਭੂ) ਕਾ ਸੋਈ ਨਾਮ ਹਮਾਰਾ॥ ਅਧਰਦੀਪ (ਉਪੱਰ ਸਤਲੋਕ ਮੇਂ) ਗਗਨ ਗੁਫਾ ਮੇਂ ਤਹਾਂ ਨਿਜ ਵਸਤੂ ਸਾਰਾ। ਜਯੋਤ ਸਵਰੂਪੀ ਅਲਖ ਨਿਰੰਜਨ (ਬ੍ਰਹਮ) ਭੀ ਧਰਤਾ ਧਿਆਨ ਹਮਾਰਾ॥ ਹਾਡ ਚਾਮ, ਲਹੂ ਨਾ ਮੇਰੇ ਕੋਈ ਜਾਨੇ ਸਤਿਨਾਮ ਉਪਾਸੀ। ਤਾਰਨ ਤਰਨ ਅਭਯ ਪਦ ਦਾਤਾ, ਮੈਂ ਹੂੰ ਕਬੀਰ ਅਵਿਨਾਸ਼ੀ॥

**ਉਪਰੋਕਤ ਸ਼ਬਦ ਵਿੱਚ ਕਬੀਰ ਪ੍ਰਮੇਸ਼ਵਰ ਕਹਿ ਰਹੇ ਹਨ ਕਿ ਨਾ ਤਾਂ ਮੇਰੀ ਕੋਈ ਪਤਨੀ ਹੈ, ਨਾ ਹੀ ਮੇਰਾ ਪੰਜ ਤੱਤਵ (ਹੱਡ-ਚਾਮ, ਲਹੂ ਅਰਥਾਤ ਨਾੜੀਆਂ ਦੇ ਜੋੜ-ਜੁਗਾੜ ਵਾਲੀ ਕਾਇਆ) ਦਾ ਸਰੀਰ ਹੈ, ਮੈਂ ਸਵੈਭੂੰ ਹਾਂ ਤਥਾ ਕਾਸ਼ੀ ਦੇ ਲਿਹਰਤਾਰਾ ਨਾਮਕ ਤਾਲਾਬ ਦੇ ਜਲ ਵਿੱਚ ਕਮਲ ਦੇ ਫੁੱਲ ਉੱਤੇ ਸਵੈਂ ਪ੍ਰਗਟ ਹੋਕੇ ਬਾਲਕ ਰੂਪ ਬਣਾਇਆ ਸੀ। ਉਥੇ ਮੈਨੂੰ ਨੀਰੂ ਨਾਮ ਦਾ ਜੁਲਾਹਾ ਚੁੱਕਕੇ ਲੈ ਗਿਆ ਸੀ। ਜੋ ਵਾਤਵਿਕ ਨਾਮ ਪ੍ਰਮੇਸ਼ਵਰ ਦਾ ਅਰਥਾਤ ਮੇਰਾ ਹੈ (ਵੇਦਾਂ ਵਿੱਚ ਕਵਿਰਦੇਵ, ਗੁਰੂ ਗ੍ਰੰਥ ਸਾਹਿਬ ਵਿੱਚ ਹੱਕਾ ਕਬੀਰ ਤਥਾ ਕੁਰਾਣ ਸ਼ਰੀਫ ਵਿੱਚ ਅੱਲ੍ਹਾ ਕਬੀਰਨ) ਉਹੀ ਨਾਮ ਮੇਰਾ ਹੈ, ਮੈਂ ਉੱਪਰ ਰਿੱਤਧਾਮ ਵਿੱਚ ਰਹਿੰਦਾ ਹਾਂ ਤਥਾ ਆਪਦਾ ਭਗਵਾਨ ਜੋਤੀ ਨਿਰੰਜਨ (ਬ੍ਰਹਮ) ਵੀ ਮੇਰੀ ਹੀ ਪੂਜਾ ਕਰਦਾ ਹੈ। ਇਸੀ ਦਾ ਪ੍ਰਮਾਣ ਸੱਤਿਆਰਥ ਪ੍ਰਕਾਸ਼ ਸੱਤਵੇਂ ਸੰਮਉਲਾਸ (ਪ੍ਰ.152-153, ਦੀਨਾਨਗਰ ਪੰਜਾਬ ਤੋਂ ਪ੍ਰਕਾਸ਼ਿਤ) ਵਿੱਚ ਭੀ ਹੈ। ਸਵੈਂ ਦਿਆਨੰਦ ਜੀ ਨੇ ਯਜੁਰਵੇਦ ਅਧਿ: 13 ਮੰਤ੍ਰ 4 ਤਥਾ ਰਿੱਗ ਵੇਦ ਮੰਡਲ 10 ਸੁਕਤ 49 ਮੰਤਰ 1 ਦਾ ਅਨੁਵਾਦ ਕੀਤਾ ਹੈ। ਜਿਸ ਵਿੱਚ ਵੇਦਾਂ ਨੂੰ ਬੋਲਣ ਵਾਲਾ ਬ੍ਰਹਮ ਕਹਿ ਰਿਹਾ ਹੈ (5 ਰਿੱਗਵੇਦ ਮੰ. 10 ਸੁ. 49 ਮੰ.1 ਤਥਾ 6 ਯਜੁਰਵੇਦ ਅਧਿ:13 ਮੰ.4 ਵਿੱਚ) -ਹੇ ਮਨੁੱਖੋ ਜੋ ਸ਼੍ਰਿਸ਼ਟੀ ਤੋਂ ਪੂਰਵ ਸਰਵ ਦੀ ਉਤਪਤੀ ਕਰਤਾ ਤਥਾ ਸਰਵ ਦਾ ਸਵਾਮੀ ਸੀ, ਹੈ ਤਥਾ ਅੱਗੇ ਵੀ ਰਹੇਗਾ ਉਹੀ ਸ਼੍ਰਿਸ਼ਟੀ ਨੂੰ ਬਣਾਕੇ ਧਾਰਣ ਕਰ ਰਿਹਾ ਹੈ। ਉਸ ਸੁੱਖ ਸਵਰੂਪ ਪ੍ਰਮਾਤਮਾ ਦੀ ਭਗਤੀ ਜਿਵੇਂ ਅਸੀਂ (ਬ੍ਰਹਮਾ ਤੇ ਹੋਰ ਦੇਵ ਵੀ ਉਸੀ ਦੀ ਸਾਧਨਾ) ਕਰਦੇ ਹਨ ਵੈਸੇ ਆਪ ਲੋਕ ਵੀ ਕਰੋ।**

**ਪ੍ਰਮਾਣ 1. ਪਵਿੱਤਰ ਯਜੁਰਵੇਦ ਅਧਿਆਏ 29 ਮੰਤਰ 25 -**

ਸਮਿਧਦੋ ਅਧ ਮਨੁਸ਼ੋ ਦੁਰੋਣੇ ਦੋਵੋ ਦੇਵਾਯੰਜਸਿ ਜਾਤਵੇਦਹ।

ਆ ਚ ਬਹ ਤਿਰ ਮਿਤ੍ਰਮਹਸ਼ਿਚਕਿਤਾਵਾਂਤਵੰ ਦੂਤਹ ਕਵਿਰਸਿ ਪ੍ਰਚੇਤਾਹ॥25॥

ਸਮਿਧਦਹ-ਅਧ-ਮਨੁਸ਼ਹ-ਦੁਰੋਣੇ-ਦੇਵਹ-ਦੇਵਾਨ-ਯਜ-ਅਸਿ-ਜਾਤ-ਵੈਦਹ-ਆ-ਚ-ਵਹ-ਮਿਤਰਮਹਹ-ਚਿਕਿਤਵਾਨ-ਤਵਮ-ਦੂਤਹ-ਕਵਿਰ-ਅਸਿ-ਪ੍ਰਦੇਤਾਹ।

ਅਨੁਵਾਦ:- (ਅਧ) ਅੱਜ ਅ੍ਰਥਾਤ ਵਰਤਮਾਨ ਵਿੱਚ (ਦੁਰੋਣੇ) ਸਰੀਰ ਰੂਪ ਮਹਲ ਵਿੱਚ ਦੁਰਾਚਾਰ ਪੂਰਵਕ (ਮਨੁਸ਼ਹ) ਝੂਠੀ ਪੂਜਾ ਵਿੱਚ ਲੀਨ ਮੰਨਣਸ਼ੀਲ ਵਿਅਕਤੀਆਂ ਨੂੰ (ਸਮਿਧਦਹ) ਲਗਾਈ ਹੋਈ ਅੱਗ ਅਰਥਾਤ ਸ਼ਾਸਤਰ ਵਿਧੀ ਰਹਿਤ ਵਰਤਮਾਨ ਪੂਜਾ ਜੋ ਹਾਨੀਕਾਰਕ ਹੁੰਦੀ ਹੈ, ਅਗਿਨ ਜਲਾ ਕੇ ਭਸਮ ਕਰ ਦਿੰਦੀ ਹੈ ਅਜਿਹੇ ਸਾਧਕ ਦਾ ਜੀਵਨ ਸ਼ਾਸਤਰ ਵਿਰੁੱਧ ਸਾਧਨਾ

ਕਰ ਦਿੰਦੀ ਹੈ। ਉਸਦੇ ਸਥਾਨ ਉੱਤੇ (ਦੇਵਾਨ) ਦੇਵਤਾਵਾਂ ਦੇ (ਦੇਵਹ) ਦੇਵਤਾ (ਜਾਤਵੇਦਹ) ਪੂਰਨ ਪ੍ਰਮਾਤਮਾਂ ਸਤਪੁਰਸ਼ ਦੀ ਵਾਸਤਵਿਕ (ਯਜ) ਪੂਜਾ (ਅਸਿ) ਹੈ। (ਆ) ਦਿਆਲੂ (ਮਿਤ੍ਰਮਹ) ਜੀਵ ਦਾ ਅਸਲੀ ਸਾਥੀ ਪੂਰਨ ਪ੍ਰਮਾਤਮਾਂ ਦੇ (ਚਿਕਿਤਵਾਨ) ਸਵਸਥ ਗਿਆਨ ਅਰਥਾਤ ਯਥਾਰਥ ਭਗਤੀ ਨੂੰ (ਦੂਤਹ) ਸੰਦੇਸ਼ਵਾਹਕ ਰੂਪ ਵਿੱਚ (ਵਹ) ਲੈ ਕੇ ਆਉਣ ਵਾਲਾ (ਚ) ਤਥਾ (ਪ੍ਰਚੇਤਾਹ) ਬੋਧ ਕਰਾਉਣ ਵਾਲਾ (ਤਵਮ) ਆਪ (ਕਵਿਰ) ਕਬੀਰ (ਅਸਿ) ਹੈ।

**ਭਾਵਅਰਥ:-ਜਿਸ ਸਮੇਂ ਭਗਤ ਸਮਾਜ ਨੂੰ ਸ਼ਾਸ਼ਤਰਵਿਧੀ ਤਿਆਗਕੇ ਮਨਮੰਨਿਆ ਆਚਰਣ (ਪੂਜਾ) ਕਰਾਇਆ ਜਾ ਰਿਹਾ ਹੁੰਦਾ ਹੈ। ਉਸ ਸਮੇਂ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਤੱਤਵਗਿਆਨ ਨੂੰ ਪ੍ਰਗਟ ਕਰਦਾ ਹੈ।**

**ਪ੍ਰਮਾਣ 2. ਪਵਿੱਤਰ ਸਾਮਵੇਦ ਸੰਖਿਆ 1400 ਵਿੱਚ**

**ਸੰ. ਨੰ.359 ਸਾਮਵੇਦ ਅ.ਨੰ.4 ਦੇ ਖੰਡ ਨੰ.25 ਦਾ ਸਲੋਕ ਨੰ.8-**

ਪੂਰਾਂ ਭਿੰਦੂਯੁਵਾ ਕਵਿਰਮਿਤੌਂਜਾ ਅਜਾਯਤ।
ਇੰਦ੍ਰੋ ਵਿਸਵਸਯ ਕਰਮਣੋ ਧਰਤਾ ਵਜ੍ਰੀ ਪੁਰੁਸ਼ਟੂਤਹ॥8॥

ਪੁਰਾਮ-ਭਿੰਦੂਹ-ਯੂਵਾ-ਕਵਿਰ-ਅਮਿਤ-ਔਜਾ-ਅਜਾਯਤ-ਇੰਦਰਹ-ਵਿਸ਼ਵਸਯ-ਕਰਮਣਹ-ਧਰਤਾ-ਬਜ੍ਰੀ-ਪੁਰੂਸ਼ਟੂਤਹ।

ਸ਼ਬਦਅਰਥ:- (ਯੂਵਾ) ਪੂਰਣ ਸਮਰਥ (ਕਵਿਰ) ਕਵਿਰਦੇਵ ਅਰਥਾਤ ਕਬੀਰ ਪ੍ਰਮੇ ਸ਼ਵਰ (ਅਮਿਤਔਜਾ) ਵਿਸ਼ਾਲ ਸ਼ਕਤੀ ਯੁਕਤ ਅਰਥਾਤ ਸਰਵ ਸ਼ਕਤੀਮਾਨ (ਅਜਾਯਤ)ਤੇ ਜ਼ਪੁੰਜ ਦਾ ਸਰੀਰ ਮਾਇਆਵਈ ਬਣਾਕੇ (ਧ੍ਰਤਾ) ਪ੍ਰਕਟ ਹੋਕੇ ਅਰਥਾਤ ਅਵਤਾਰ ਧਾਰਕੇ (ਵਜ੍ਰੀ) ਆਪਣੇ ਸਤਸ਼ਬਦ ਵ ਸਤਿਨਾਮ ਰੂਪੀ ਸ਼ਾਸ਼ਤਰ ਤੋਂ (ਪੁਰਾਮ) ਕਾਲ - ਬ੍ਰਹਮ ਦੇ ਪਾਪ ਰੂਪੀ ਬੰਧਨ ਰੂਪੀ ਕੀਲੇ ਨੂੰ (ਭਿੰਦੂਹ) ਤੋੜਨ ਵਾਲਾ, ਟੁਕੜੇ-ਟੁਕੜੇ ਕਰਨ ਵਾਲਾ (ਇੰਦ੍ਰਹ) ਸਰਵ ਸੁੱਖਦਾਇਕ ਪ੍ਰਮੇਸ਼ਵਰ (ਵਿਸ਼ਵਸਯ) ਸਰਵ ਜਗਤ ਦੇ ਸਰਵ ਪ੍ਰਾਣੀਆਂ ਨੂੰ (ਕ੍ਰਮਣਹ) ਮਨਸਾ ਵਾਚਾ ਕਰਮਣਾ ਅ੍ਰਥਾਤ ਪੂਰਣ ਨਿਸ਼ਠਾ ਦੇ ਨਾਲ ਹੋਰ ਮਨ ਨਾਲ ਧਾਰਮਿਕ ਕ੍ਰਮਾਂ ਦੁਆਰਾ ਸਤ ਭਗਤੀ ਨਾਲ (ਪੁਰੂਸ਼ਟੂਤਹ) ਸਤੂਤੀ ਉਪਾਸਨਾ ਕਰਨ ਦੇ ਯੋਗ ਹੈ।

(ਜਿਵੇਂ ਬੱਚਾ ਤਥਾ ਬ੍ਰਿਧ ਸਰਵ ਕਾਰਜ ਕਰਨ ਵਿੱਚ ਸਮਰਥ ਨਹੀਂ ਹੁੰਦੇ ਜਵਾਨ ਵਿਅਕਤੀ ਸਰਵ ਕਾਰਜ ਕਰਨੇ ਲਈ ਸਮਤਾ ਰੱਖਦਾ ਹੈ। ਅਜਿਹੇ ਹੀ ਪ੍ਰਬ੍ਰਹਮ, ਬ੍ਰਹਮ ਅਤੇ ਤ੍ਰਿਲੋਕੀਏ ਬ੍ਰਹਮਾਂ-ਵਿਸ਼ਣੂ-ਸ਼ਿਵ ਤਥਾ ਹੋਰ ਦੇਵੀ-ਦੇਵਤਾ ਨੂੰ ਬੱਚੇ ਅਤੇ ਬ੍ਰਿਧ ਸਮਝੋ ਇਸਲਈ ਕਬੀਰ ਪਰਮੇਸ਼ਵਰ ਨੂੰ ਯੂਵਾ ਦੀ ਉਪਮਾਂ ਵੇਦ ਵਿੱਚ ਦਿੱਤੀ ਹੈ)

**ਭਾਵਅਰਥ:-ਜੋ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਤੱਤਵਗਿਆਨ ਸੰਸਾਰ ਵਿੱਚ ਆਉਂਦਾ ਹੈ। ਉਹ ਸਰਵਸ਼ਕਤੀਮਾਨ ਹੈ ਤਥਾ ਕਾਲ (ਬ੍ਰਹਮ) ਦੇ ਕਰਮਰੂਪੀ ਕਿਲੇ ਨੂੰ ਤੋੜਨ ਵਾਲਾ ਹੈ ਉਹ ਸਰਵ ਸੁੱਖਦਾਤਾ ਹੈ ਸਰਵ ਦੇ ਪੂਜਾ ਕਰਨ ਯੋਗ ਹੈ।**

ਸੰਖਿਆ ਨੰ. 1400 ਸਾਮਵੇਦ ਉਤਾਰਚਿਕ ਅਧਿਆਏ ਨੰ. 12 ਖੰਡ ਨੰ. 3 ਸਲੋਕ ਨੰ. 5

ਭਦਰਾ ਵਸਤਰਾ ਸਮੰਯਾਅਵਸਾਨੋ ਮਹਾਨ ਕਵਿਰਿਨਵਚਨਾਨਿ ਸ਼ੰਸਨ।
ਆ ਵਚਯਸਵ ਚੰਵੋਹ ਪੂਯਮਾਨੋ ਵਿਚਕਸ਼ਣੋ ਜਾਗ੍ਰਵਿਰਦੇਵਵੀਤੌਂ॥5॥

ਭਦਰਾ-ਵਸਤਰਾ-ਸਮੰਨਯਾ-ਵਸਅਨਰ-ਮਹਾਨ-ਕਵਿਰ-ਨਿਵਚਨਾਨਿ-ਸ਼ੰਸਨ-ਆਵਚਯਾਸਵ-ਚਮਵੋਹ-ਪੂਯਮਾਨਹ-ਵਿਚਕਸ਼ਣਹ-ਜਾਗ੍ਰਵਿਹ-ਦੇਵ-ਵੀਤੌਂ।

ਅਨੁਵਾਦ:- (ਵਿਚਕਸ਼ਣਹ) ਚਤੁਰ ਵਿਅਕਤੀਆਂ ਨੇ (ਆਵਚਯਸਵ) ਆਪਣੇ ਵਿਚਾਰਾਂ

ਦੁਆਰਾ ਪੂਰਨ ਬ੍ਰਹਮ ਦੀ ਪੂਜਾ ਨੂੰ ਨਾ ਦੱਸਕੇ ਹੋਰ ਉਪਾਸਨਾਂ ਦਾ ਮਾਰਗ ਦਰਸ਼ਨ ਕਰਕੇ ਅੰਮ੍ਰਿਤ ਦੇ ਸਥਾਨ ਉੱਤੇ (ਪੂਯਾਮਾਨਹ) ਹੋਰ ਉਪਾਸਨਾ ਜਿਵੇਂ ਭੂਤ-ਪ੍ਰੇਤ ਪੂਜਾ, ਪਿੱਤ੍ਰ ਪੂਜਾ, ਤਿੰਨੋਂ ਗੁਣਾਂ (ਰਜਗੁਣ-ਬ੍ਰਹਮਾਂ, ਸਤਗੁਣ-ਵਿਸ਼ਣੂ, ਤਮਗੁਣ-ਸ਼ਿਵਜੀ) ਅਤੇ ਬ੍ਰਹਮ ਕਾਲ ਤੱਕ ਦੀ ਪੂਜਾ) ਰੂਪੀ ਘਾਵ ਤੋਂ ਨਿਕਲੇ ਮਵਾਦ ਨੂੰ (ਚੰਮਵੋਹ) ਆਦਰ ਦੇ ਨਾਲ ਆਚਮਨ ਕਰਾ ਰਹੇ ਗਲਤ ਗਿਆਨ ਨੂੰ (ਭਦਰਾ) ਪਰਮ ਸੁੱਖਦਾਇਕ (ਮਹਾਨਕਵਿਰ) ਪੂਰਨ ਪ੍ਰਮਾਤਮਾ ਕਬੀਰ (ਵਸਤਰਾ) ਸਹਸਰੀਰ ਸਾਧਾਰਨ ਵੇਸਭੂਸ਼ਾ ਵਿੱਚ "ਅਰਥਾਤ ਵਸਤਰ ਦਾ ਅਰਥ ਹੈ ਵੇਸ਼ਭੂਸ਼ਾ, ਸੰਤ ਭਾਸ਼ਾ ਵਿੱਚ ਇਸ ਨੂੰ ਚੋਲਾ ਵੀ ਕਹਿੰਦੇ ਹਨ, ਚੋਲੇ ਦਾ ਅਰਥ ਹੈ ਸਰੀਰ। ਜੇ ਕਿਸੇ ਸੰਤ ਦਾ ਦੇਹਾਂਤ ਹੋ ਜਾਂਦਾ ਹੈ ਤਾਂ ਕਿਹਾ ਜਾਂਦਾ ਹੈ ਕਿ ਉਹ ਚੋਲਾ ਛੱਡ ਗਏ" (ਸਮੰਨਯਾ) ਆਪਣੇ ਸਤਲੋਕ ਵਾਲੇ ਸਰੀਰ ਦੇ ਸੁਦ੍ਰਿਸ਼ ਹੋਰ ਸਰੀਰ ਤੇਜ਼ਪੁੰਜ ਦਾ ਧਾਰਕੇ (ਵਸਅਨਹ) ਆਮ ਵਿਅਕਤੀ ਦੀ ਤਰ੍ਹਾਂ ਜੀਵਨ ਜੀਅਕੇ ਕੁਝ ਦਿਨ ਸੰਸਾਰ ਵਿੱਚ ਰਹਿਕੇ (ਨਿਵਚਨਾਨਿ) ਆਪਣੀ ਸ਼ਬਦਾਵਲੀ ਆਦਿ ਦੇ ਮਾਧਿਅਮ ਨਾਲ ਸਤਗਿਆਨ (ਸ਼ੰਸਨ) ਵਰਨਣ ਕਰਕੇ (ਦੇਵ) ਪੂਰਨ ਪ੍ਰਮਾਤਮਾਂ ਦੇ (ਵੀਤੋਂ) ਛਿਪੇ ਹੋਏ ਸਰਗੁਣ-ਨਿਰਗੁਣ ਗਿਆਨ ਨੂੰ (ਜਾਗ੍ਰਵਿਹ) ਜਾਗ੍ਰਿਤ ਕਰਦੇ ਹਨ।

ਭਾਵਅਰਥ :-ਸ਼ਾਸ਼ਤਰਵਿਧੀ ਵਿਰੁੱਧ ਸਾਧਨਾ ਰੂਪੀ ਮਵਾਦ ਅੑਥਾਤ ਘਾਤਕ ਸਾਧਨਾ ਉੱਤੇ ਅਧਾਰਿਤ ਭਗਤ ਸਮਾਜ ਨੂੰ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਤਤਵਗਿਆਨ ਦੇ ਸਮਝਣ ਲਈ ਇੱਥੇ ਸੰਸਾਰ ਵਿੱਚ ਪ੍ਰਗਟ ਹੁੰਦਾ ਹੈ। ਉਸ ਸਮੇਂ ਆਪਣੇ ਤੇਜੋਮਈ ਸਰੀਰ ਉੱਤੇ ਹੋਰ ਸਰੀਰ ਰੂਪੀ ਵਸਤਰ (ਹਲਕੇ ਤੇਜ ਦਾ) ਪਹਿਣਕੇ ਆਉਂਦਾ ਹੈ। (ਕਿਉਂਕਿ ਪ੍ਰਮੇਸ਼ਵਰ ਦੇ ਵਾਸਤਵਿਕ ਤੇਜੋਮਈ ਸਰੀਰ ਨੂੰ ਚਰਮ ਦ੍ਰਿਸ਼ਟੀ ਨਾਲ ਨਹੀਂ ਦੇਖਿਆ ਜਾ ਸਕਦਾ।) ਕੁਝ ਦਿਨ ਆਮ ਵਿਅਕਤੀ ਜਿਹਾ ਜੀਵਨ ਜੀਅਕੇ ਲੀਲ੍ਹਾ ਕਰਦਾ ਹੈ ਤਥਾ ਪ੍ਰਮੇਸ਼ਵਰ ਨੂੰ (ਆਪਣੇ ਨੂੰ) ਪਾਉਣ ਵਾਲੇ ਗਿਆਨ ਨੂੰ ਉਜਾਗਰ ਕਰਦਾ ਹੈ।

**ਰਿਗਵੇਦ ਮੰਡਲ 9 ਸੁਕਤ 96 ਮੰਤਰ 17**

**ਸ਼ਿਸ਼ੂੰ ਜਗਿਆਨੰ ਹਰਯਤੰ ਮਰਜੰਤਿ ਸ਼ੁਮਭੰਤਿ ਵਹਿਨ ਮਰੂਤੋ ਗਣੇਨ।**
**ਕਵਿਗ੍ਰਿਭੀ ਕਾਵਯੇਨਾ ਕਵਿਰ ਸੰਤਸੋਮਹ ਪਵਿਤ੍ਰਮਅਤਯੇਤਿ ਰੇਭਨ॥**

ਸ਼ਿਸ਼ੂਮ, ਜਗਿਆਨਮ ਹਰਯ ਤਮ ਮਰਜੰਤਿ ਸ਼ੁਮਭੰਤਿ ਵਹਿਨ ਮਰੂਤਹ ਗਣੇਨ।
ਕਵਿਗ੍ਰਿਭੀ ਕਾਵਯੇਨਾ ਕਵਿਰ ਸੰਤ ਸੋਮਹ ਪਵਿਤਰਮ ਅਤਯੇਤਿ ਰੇਭਨ॥

ਅਨੁਵਾਦ:-ਪੂਰਨ ਪ੍ਰਮਾਤਮਾਂ (ਹਰਯ ਸ਼ਿਸ਼ੂਮ) ਵਿਲੱਖਣ ਮਨੁੱਖ ਦੇ ਬੱਚੇ ਦੇ ਰੂਪ ਵਿੱਚ (ਜਗਿਆਨਮ) ਜਾਨ-ਬੁਝਕੇ ਪ੍ਰਗਟ ਹੁੰਦਾ ਹੈ ਤੇ ਆਪਣੇ ਤਤਵਗਿਆਨ ਨੂੰ (ਤਮ) ਉਸ ਸਮੇਂ (ਮਰਜੰਤਿ) ਨਿਰਮਲਤਾ ਦੇ ਨਾਲ (ਸ਼ੁਮਭੰਤਿ) ਉਚਾਰਨ ਕਰਦਾ ਹੈ। (ਵਹਿਨ) ਪ੍ਰਭੂ ਪ੍ਰਾਪਤੀ ਦੀ ਲੱਗੀ ਵਿਰਹਾ ਅਗਨੀ ਵਾਲੇ (ਮਰੂਤਹ) ਭਗਤ (ਗਣੇਨ) ਸਮੂਹ ਦੇ ਲਈ (ਕਾਵਯੇਨਾ) ਕਵਿਤਾਵਾਂ ਦੁਆਰਾ ਕਵੀਤਵ ਨਾਲ (ਪਵਿਤ੍ਰਮ ਅਤਯੇਤਿ) ਅੱਤਿਆਧਿਕ ਬਾਣੀ ਨਿਰਮਲਤਾ ਦੇ ਨਾਲ (ਕਵਿਰਗ੍ਰਿਭੀ) ਕਵਿਰ ਬਾਣੀ ਅਰਥਾਤ ਕਬੀਰ ਬਾਣੀ ਦੁਆਰਾ (ਰੇਭਨ) ਉੱਚੇ ਸਵਰ ਨਾਲ ਸੰਬੋਧਨ ਕਰਕੇ ਬੋਲਦਾ ਹੈ (ਕਵਿਰ ਸੰਤ ਸੋਮਹ) ਉਹ ਅਮਰ ਪੁਰਸ਼ ਅਰਥਾਤ ਸਤਪੁਰਸ਼ ਹੀ ਸੰਤ ਅਰਥਾਤ ਰਿਸ਼ੀ ਰੂਪ ਵਿੱਚ ਖੁਦ ਕਵਿਰਦੇਵ ਹੀ ਹੁੰਦਾ ਹੈ। ਪ੍ਰੰਤੂ ਉਸ ਪ੍ਰਮਾਤਮਾਂ ਨੂੰ ਨ ਪਹਿਚਾਣ ਕੇ ਕਵਿ ਕਹਿਣ ਲੱਗ ਜਾਂਦੇ ਹਨ। ਪ੍ਰੰਤੂ ਉਹ ਪੂਰਨ ਪਰਮਾਤਮਾਂ ਹੀ ਹੁੰਦਾ ਹੈ। ਉਸਦਾ ਵਾਸਤਵਿਕ ਨਾਮ ਕਵਿਰਦੇਵ ਹੈ।

**ਭਾਵਅਰਥ:- ਰਿਗਵੇਦ ਮੰਡਲ ਨੰ.9 ਸੁਕਤ ਨੰ. 96 ਮੰਤਰ 16 ਵਿੱਚ ਕਿਹਾ ਹੈ**

**ਕਿ ਆਉ ਪੂਰਣ ਪ੍ਰਮਾਤਮਾ ਦੇ ਵਾਸਤਵਿਕ ਨਾਮ ਨੂੰ ਜਾਣੋ ਇਸ ਮੰਤ੍ਰ 17 ਵਿੱਚ ਉਸ ਪ੍ਰਮਾਤਮਾ ਦਾ ਨਾਮ ਤਥਾ ਉਸਦਾ ਪੂਰਾ ਪ੍ਰਮਾਣ ਦਿੱਤਾ ਹੈ। ਵੇਦ ਬੋਲਣ ਵਾਲਾ ਬ੍ਰਹਮ ਕਹਿ ਰਿਹਾ ਹੈ ਕਿ ਪੂਰਣ ਪ੍ਰਮਾਤਮਾ ਬੱਚੇ ਦੇ ਰੂਪ ਵਿੱਚ ਪ੍ਰਗਟ ਹੋਕੇ ਕਵਿਰਦੇਵ ਆਪਣੇ ਵਾਸਤਵਿਕ ਗਿਆਨ ਨੂੰ ਆਪਣੀ ਕਬੀਰ ਬਾਣੀ ਦੇ ਨਾਲ ਨਿਰਮਲ ਗਿਆਨ ਆਪਣੇ ਹੰਸ ਆਤਮਾਂਵਾ ਅਰਥਾਤ ਪੁੰਨ ਆਤਮਾਂਵਾ ਅਨੁਆਈਆਂ ਨੂੰ ਕਵਿਤਾਵਾਂ, ਲੋਕੋਕਤੀਆਂ ਦੇ ਦੁਆਰਾ ਸੰਬੋਧਨ ਕਰਕੇ ਅਰਥਾਤ ਉਚਾਰਣ ਕਰਕੇ ਵਰਣਨ ਕਰਦਾ ਹੈ। ਇਸ ਤੱਤਵਗਿਆਨ ਦੇ ਅਭਾਵ ਨਾਲ ਉਸ ਸਮੇਂ ਪ੍ਰਗਟ ਪ੍ਰਮਾਤਮਾ ਨੂੰ ਨਾ ਪਹਿਚਾਣ ਕੇ ਕੇਵਲ ਰਿਸ਼ੀ ਤੇ ਸੰਤ ਜਾਂ ਕਵੀ ਮੰਨ ਲੈਂਦੇ ਹਨ ਉਹ ਪ੍ਰਮਾਤਮਾ ਆਪਹੀ ਕਹਿੰਦੇ ਹਨ ਕਿ ਮੈਂ ਪੂਰਣ ਬ੍ਰਹਮ ਹਾਂ ਪਰ ਲੋਕ ਵੇਦ ਦੇ ਆਧਾਰ ਨਾਲ ਪ੍ਰਮਾਤਮਾ ਨੂੰ ਨਿਰਾਕਾਰ ਮੰਨੇ ਹੋਏ ਪ੍ਰਯੋਜਨ ਨਹੀਂ ਪਹਿਚਾਣ ਦੇ ਜਿਵੇਂ, ਗਰੀਬਦਾਸ ਜੀ ਮਹਾਰਾਜ ਨੇ ਕਾਸ਼ੀ ਵਿੱਚ ਪ੍ਰਗਟ ਪ੍ਰਮਾਤਮਾ ਨੂੰ ਪਹਿਚਾਣ ਕੇ ਉਨ੍ਹਾਂ ਦੀ ਮਹਿਮਾ ਕਹੀ ਤਥਾ ਉਸ ਪ੍ਰਮੇਸ਼ਵਰ ਦਆਰਾ ਆਪਣੀ ਮਹਿਮਾ ਦੱਸੀ ਸੀ ਉਸਦਾ ਯਥਾਵਤ ਵਰਣਨ ਆਪਣੀ ਬਾਣੀ ਵਿੱਚ ਕੀਤਾ**

ਗਰੀਬ, ਜਾਤਿ ਹਮਾਰੀ ਜਗਤ ਗੁਰੂ, ਪ੍ਰਮੇਸ਼ਵਰ ਹੈ ਪੰਥ। ਦਾਸਗਰੀਬ ਲਿਖ ਪੜੇ, ਨਾਮ ਨਿਰੰਜਨ ਕੰਤ॥
ਗਰੀਬ, ਹਮਹੀ ਅਲਖ ਅੱਲ੍ਹਾ ਹੈਂ, ਕੁਤੁਬ ਗੋਸ ਔਰ ਪੀਰ। ਗਰੀਬਦਾਸ ਖਾਲਿਕ ਧਨੀ,ਹਮਰਾ ਨਾਮ ਕਬੀਰ॥
ਗਰੀਬ, ਏ ਸਵਾਮੀ ਸ੍ਰਿਸ਼ਟਾ ਮੈਂ, ਸ੍ਰਿਸ਼ਟੀ ਹਮਰੇ ਤੀਰ। ਦਾਸ ਗਰੀਬ ਅਧਰ ਬਸੂ,ਅਵਿਗਤ ਸਤ ਕਬੀਰ॥

**ਇੰਨਾ ਸਪੱਸ਼ਟ ਕਰਨ ਉੱਤੇ ਵੀ ਉਸਨੂੰ ਕਵੀ ਜਾਂ ਸੰਤ, ਭਗਤ ਜਾਂ ਜੁਲਾਹਾ ਕਹਿੰਦੇ ਹਨ। ਪ੍ਰੰਤੂ ਉਹ ਪੂਰਣ ਪ੍ਰਮਾਤਮਾ ਹੀ ਹੁੰਦਾ ਹੈ। ਉਸਦਾ ਵਾਸਤਵਿਕ ਨਾਮ ਕਵਿਰਦੇਵ ਹੈ। ਉਹ ਆਪ ਸਤਿਪੁਰਸ਼ ਕਬੀਰ ਹੀ ਰਿਸ਼ੀ ਜਾਂ ਸੰਤ ਰੂਪ ਵਿੱਚ ਹੁੰਦਾ ਹੈ। ਪ੍ਰੰਤੂ ਤੱਤਵ ਗਿਆਨਹੀਨ ਰਿਸ਼ੀਆਂ ਤਥਾ ਸੰਤ ਗੁਰੂਆਂ ਦੇ ਅਗਿਆਨ ਸਿਧਾਂਤ ਦੇ ਆਧਾਰ'ਤੇ ਆਧਾਰਿਤ ਪ੍ਰਜਾ ਉਸ ਸਮੇਂ ਮਹਿਮਾਨ ਰੂਪ ਵਿੱਚ ਪ੍ਰਗਟ ਪ੍ਰਮਾਤਮਾ ਨੂੰ ਨਹੀਂ ਪਹਿਚਾਣਦੇ ਕਿਉਂਕਿ ਉਨ੍ਹਾਂ ਅਗਿਆਨੀ ਰਿਸ਼ੀਆਂ, ਸੰਤਾਂ ਤਥਾ ਗੁਰੂਆਂ ਨੇ ਪ੍ਰਮਾਤਮਾ ਨੂੰ ਨਿਰਾਕਾਰ ਦੱਸਿਆ ਹੋਇਆ ਹੁੰਦਾ ਹੈ।**

ਰਿਗਵੇਦ ਮੰਡਲ 9 ਸੁਕਤ 96 ਮੰਤਰ 18-

**ਰਿਸ਼ਿਮਨਾਯ ਰਿਸ਼ਿਕ੍ਰਤਸਵਸ਼੍ਰਾਹ ਸਹਸਤ੍ਰਾਣੀਥ੍ਰ ਪਦਵੀਹ ਕਵੀਨਾਮ।**
**ਤ੍ਰਿਤਯੰ ਧਾਮਮਹਿਸ਼੍ਰ ਸਿਸ਼ਾਸੰਤਸੋਮੋ ਵਿਰਾਜਮਾਨੂ ਰਾਜਤਿ ਸਟੂਪ॥18॥**

ਰਿਸ਼ਿਮਨਾ ਯ ਰਿਸ਼ਿਕ੍ਰਤ ਸਵਸ਼੍ਰਾਹ ਸਹਸਤਰਾਣੀਥਹ ਪਦਵੀਹ ਕਵੀਨਾਮ।
ਤ੍ਰਿਤਯਮ ਧਾਮ ਮਹਿਸ਼ਹ ਸਿਸ਼ਾ ਸੰਤ ਸੋਮਹ ਵਿਰਾਜਮਾਨੂ ਰਾਜਤਿ ਸਟੂਪ॥

ਅਨੁਵਾਦ:-ਵੇਦ ਬੋਲਨ ਵਾਲਾ ਬ੍ਰਹਮ ਕਹਿ ਰਿਹਾ ਹੈ ਕਿ (ਯ) ਜੋ ਪੂਰਨ ਪ੍ਰਮਾਤਮਾਂ ਵਿਲੱਖਣ ਬੱਚੇ ਦੇ ਰੂਪ ਵਿੱਚ ਆਕੇ (ਕਵੀਨਾਮ) ਪ੍ਰਸਿੱਧ ਕਵੀਆਂ ਦੀ (ਪਦਵੀਹ) ਉਪਾਧੀ ਪ੍ਰਾਪਤ ਕਰਕੇ ਅਰਥਾਤ ਇੱਕ ਸੰਤ ਜਾਂ ਰਿਸ਼ੀ ਦੀ ਭੂਮਿਕਾ ਕਰਦਾ ਹੈ ਉਸ (ਰਿਸ਼ਿਕ੍ਰਤ) ਸੰਤ ਰੂਪ ਵਿੱਚ ਪ੍ਰਗਟ ਹੋਏ ਪ੍ਰਭੂ ਦੁਆਰਾ ਰਚੀ (ਸਹਸਤਰਾਣੀਥਹ) ਹਜ਼ਾਰਾਂ ਬਾਣੀ (ਰਿਸ਼ਿਮਨਾ) ਸੰਤ ਸੁਭਾਅ ਵਾਲੇ ਵਿਅਕਤੀਆਂ ਅਰਥਾਤ ਭਗਤਾਂ ਦੇ ਲਈ (ਸਵਸ਼੍ਰਾਹ) ਸਵਰਗ ਤੁੱਲ ਆਨੰਦਦਾਇਕ ਹੁੰਦੀ ਹੈ (ਸੋਮ) ਉਹ ਅਮਰ ਪੁਰਸ਼ ਅਰਥਾਤ ਸਤਿਪੁਰਸ਼ (ਤ੍ਰਿਤਯਾ) ਤੀਸਰੇ (ਧਾਮ) ਮੁਕਤੀ ਲੋਕ ਅਰਥਾਤ ਸਤਲੋਕ ਦੀ (ਮਹਿਸ਼ਹ) ਸੁਦ੍ਰਿੜ ਪ੍ਰਿਥਵੀ ਨੂੰ (ਸਿਸ਼ਾ) ਸਥਾਪਿਤ ਕਰਕੇ (ਅਨੁ) ਪਿੱਛੋਂ (ਸੰਤ) ਮਾਨਵ ਸੁਦ੍ਰਿਸ਼ ਸੰਤ ਰੂਪ ਵਿੱਚ ਹੁੰਦਾ ਹੋਇਆ (ਸਟੂਪ) ਉੱਚੇ ਟਿੱਲੇ ਰੂਪੀ ਸਿੰਘਾਸ਼ਨ

ਉੱਤੇ (ਵਿਰਾਜਮਾਨੁ ਰਾਜਤਿ) ਉਜੱਵਲ ਸਥੂਲ ਆਕਾਰ ਵਿੱਚ ਅਰਥਾਤ ਮਾਨਵ ਸੁਦ੍ਰਿਸ਼ ਤੇਜੋਮਈ ਸਰੀਰ ਵਿੱਚ ਵਿਰਾਜਮਾਨ ਹੈ।

**ਭਾਵਅਰਥ:-ਮੰਤਰ 17 ਵਿੱਚ ਕਿਹਾ ਹੈ ਕਿ ਕਵਿਰਦੇਵ ਸ਼ਿਸ਼ੂ ਰੂਪ ਧਾਰਣ ਕਰ ਲੈਂਦਾ ਹੈ। ਲੀਲ੍ਹਾ ਕਰਦਾ ਹੋਇਆ ਵੱਡਾ ਹੁੰਦਾ ਹੈ। ਕਵਿਤਾਵਾਂ ਦੁਆਰਾ ਤੱਤਵਗਿਆਨ ਵਰਣਨ ਕਰਨ ਦੇ ਕਾਰਣ ਕਵੀ ਦੀ ਪਦਵੀ ਪ੍ਰਾਪਤ ਕਰਦਾ ਹੈ ਅਰਥਾਤ ਉਸਨੂੰ ਰਿਸ਼ੀ, ਸੰਤ ਤਥਾ ਕਵੀ ਕਹਿਣ ਲੱਗ ਜਾਂਦੇ ਹਨ, ਅਸਲ ਵਿੱਚ ਉਹ ਪੂਰਣ ਪ੍ਰਮਾਤਮਾ ਕਵਿਰ ਹੀ ਹੈ। ਉਸਦੇ ਦੁਆਰਾ ਰਚੀ ਅੰਮ੍ਰਿਤਬਾਣੀ ਕਬੀਰਬਾਣੀ (ਕਵਿਰਬਾਣੀ) ਕਹੀ ਜਾਂਦੀ ਹੈ, ਜੋ ਭਗਤਾਂ ਦੇ ਲਈ ਸਵਰਗ ਤੁਲਯ ਸੁਖਦਾਈ ਹੁੰਦੀ ਹੈ। ਉਹੀ ਪ੍ਰਮਾਤਮਾ ਤੀਸਰੇ ਮੁਕਤੀ ਧਾਮ ਅਰਥਾਤ ਸਤਲੋਕ ਦੀ ਸਥਾਪਨਾ ਕਰਕੇ ਤੇਜੋਮਈ ਮਾਨਵ ਸੁਦ੍ਰਿਸ਼ ਸਰੀਰ ਵਿੱਚ ਆਕਾਰ ਵਿੱਚ ਵਿਰਾਜਮਾਨ ਹੈ।**

**ਇਸ ਮੰਤ੍ਰ ਵਿੱਚ ਤੀਸਰਾ ਧਾਮ ਸਤਲੋਕ ਨੂੰ ਕਿਹਾ ਹੈ। ਜਿਵੇਂ ਇੱਕ ਬ੍ਰਹਮ ਦਾ ਲੋਕ ਜੋ ਇੱਕੀ ਬ੍ਰਹਿਮੰਡ ਦਾ ਖੇਤਰ ਹੈ, ਦੂਸਰਾ ਪਰਬ੍ਰਹਮ ਦਾ ਲੋਕ ਜੋ ਸੱਤ ਸੰਖ ਬ੍ਰਹਿਮੰਡ ਦਾ ਖੇਤਰ ਹੈ, ਤੀਸਰਾ ਪਰਮਅਕਸ਼ਰ ਬ੍ਰਹਮ ਅਰਥਾਤ ਪੂਰਣ ਬ੍ਰਹਮ ਦਾ ਸਤਲੋਕ ਹੈ ਕਿਉਂਕਿ ਪੂਰਣ ਪ੍ਰਮਾਤਮਾ ਨੇ ਸਤਲੋਕ ਵਿੱਚ ਸਤਿਪੁਰਸ਼ ਰੂਪ ਵਿੱਚ ਵਿਰਾਜਮਾਨ ਹੋਕੇ ਨੀਚੇ ਦੇ ਲੋਕਾਂ ਦੀ ਰਚਨਾ ਕੀਤੀ ਹੈ, ਇਸ ਲਈ ਨੀਚੇ ਗਣਨਾ ਕੀਤੀ ਗਈ।**

ਰਿਗਵੇਦ ਮੰਡਲ 9 ਸੁਕਤ 96 ਮੰਤਰ 19:-

ਚਮੂਸਤ ਸਯੇਨਹ ਸ਼ਕੂਨਹ ਵਿਭਰਤਵਾ ਗੋਬਿੰਦੂਹ ਦਰਪਸ ਆਯੁਧਾਨਿ ਬਿਭ੍ਰਤ।
ਅਪਾਮੁਭਿਹ ਸਚਮਾਨਹ ਸਮੁਦ੍ਰਮ ਤੁਰੀਯਮ ਧਾਮ ਮਹਿਸ਼ਹ ਵਿਵਕਿਤ॥

ਅਨੁਵਾਦ:- (ਚ) ਤਥਾ (ਮੂਰਛਤ) ਪਵਿੱਤਰ (ਗੋਬਿੰਦਹੁ) ਕਾਮਧੇਨੂੰ ਰੂਪੀ ਸਰਵ ਮਨੋਕਾਮਨਾਵਾਂ ਪੂਰਨ ਕਰਨ ਵਾਲਾ ਪੂਰਨ ਕਵਿਰਦੇਵ (ਵਿਭ੍ਰਤਵਾ) ਸਰਵ ਦਾ ਪਾਲਣ ਕਰਨ ਵਾਲਾ ਹੈ (ਸ਼ਯੇਨਹ) ਸਫ਼ੈਦ ਰੰਗ ਯੁਕਤ (ਸ਼ਕੂਨਹ) ਸ਼ੁੱਭ ਲੱਛਣ ਯੁਕਤ (ਚਮੂਸਤ) ਸਰਵਸ਼ਕਤੀਮਾਨ ਹੈ। (ਦ੍ਰਪਸਹ) ਜਿਵੇਂ ਦੁੱਧ ਤੋਂ ਦਹੀਂ ਬਨਾਉਣ ਦੀ ਵਿਧੀ ਹੁੰਦੀ ਹੈ ਇਸੇ ਤਰ੍ਹਾਂ ਸ਼ਾਸਤਰਅਨੁਕੂਲ ਸਾਧਨਾਂ ਨਾਲ ਦਹੀਂ ਰੂਪੀ ਪੂਰਨ ਮੁਕਤੀ ਦਾਤਾ (ਆਯੁਧਾਨਿ) ਤਤਵ ਗਿਆਨ ਰੂਪੀ ਕਾਲ ਜਾਲ ਵਿਨਾਸ਼ਕ ਧਨੁਸ਼ ਯੁਕਤ ਸਾਰੰਗਪਾਣੀ ਪ੍ਰਭੂ ਹੈ। (ਸਚਮਾਨਹ) ਅਸਲੀ (ਵਿਭ੍ਰਤ) ਸਭਦਾ ਪਾਲਣ ਪੋਸ਼ਣ ਕਰਦਾ ਹੈ। (ਅਪਾਮੂਰਭਿਹ) ਗਿਹਰੇ ਜਲ ਯੁਕਤ (ਸਮੁਦ੍ਰਮ) ਸਾਗਰ ਦੀ ਤਰ੍ਹਾਂ ਗਿਹਰਾ ਗੰਭੀਰ ਅਰਥਾਤ ਵਿਸ਼ਾਲ (ਤੁਰੀਯਮ) ਚੌਥੇ (ਧਾਮ) ਲੋਕ ਅਰਥਾਤ ਅਨਾਮੀ ਲੋਕ ਵਿੱਚ (ਮਹਿਸ਼ਹ) ਉਜਵੱਲ ਸੁਦ੍ਰਿੜ ਪ੍ਰਿਥਵੀ ਉੱਤੇ (ਵਿਵਕਿਤ) ਅਲੱਗ ਸਥਾਨ ਉੱਤੇ ਭਿੰਨ ਵੀ ਰਹਿੰਦਾ ਹੈ ਇਹ ਜਾਨਕਾਰੀ ਕਵਿਰਦੇਵ ਖੁਦ ਹੀ ਭਿੰਨ-2 ਕਰਕੇ ਵਿਸਤਾਰ ਨਾਲ ਦਿੰਦਾ ਹੈ।

**ਭਾਵਅਰਥ:-ਮੰਤ੍ਰ 18 ਵਿੱਚ ਕਿਹਾ ਹੈ ਕਿ ਪੂਰਣ ਪ੍ਰਮਾਤਮਾ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਤੀਸਰੇ ਮੁਕਤੀ ਧਾਮ ਅਰਥਾਤ ਸਤਲੋਕ ਵਿੱਚ ਰਹਿੰਦਾ ਹੈ। ਇਸ ਮੰਤਰ 19 ਵਿੱਚ ਕਿਹਾ ਹੈ ਕਿ ਸਭ ਤੋਂ ਚਿੱਟੇ ਰੰਗ ਵਾਲਾ ਪੂਰਣ ਪ੍ਰਮਾਤਮਾ ਜੋ ਕਾਮਧੇਨੂੰ ਦੀ ਤਰ੍ਹਾਂ ਸਭ ਮਨੋਕਾਮਨਾਵਾਂ ਪੂਰਣ ਕਰਣ ਵਾਲਾ ਹੈ, ਉਹੀ ਵਾਸਤਵ ਵਿੱਚ ਸਭਦਾ ਪਾਲਣ ਕਰਤਾ ਹੈ। ਉਹੀ ਕਵਿਰਦੇਵ ਜੋ ਮ੍ਰਿਤਲੋਕ ਵਿੱਚ ਸ਼ਿਸ਼ੂ ਰੂਪ ਧਾਰਕੇ ਆਉਂਦਾ ਹੈ ਜਿਵੇਂ ਦੁੱਧ ਤੋਂ ਦਹੀਂ ਬਣਾਉਣ ਦੀ ਵਿਧੀ ਹੁੰਦੀ ਹੈ ਇਸਤਰ੍ਹਾਂ**

**ਪੂਰਣ ਮੋਕਸ਼ ਪ੍ਰਾਪਤ ਕਰਨ ਦੀ ਸ਼ਾਸਤਰ ਵਿਧੀ ਅਨੁਸਾਰ ਸਾਧਨਾਂ ਦੱਸਕੇ ਪੂਰਣ ਮੋਕਸ਼ ਰੂਪੀ ਦਹੀਂ ਪ੍ਰਦਾਨ ਕਰਣ ਵਾਲਾ ਹੈ ਤੱਤਵਗਿਆਨ ਰੂਪੀ ਸ਼ਾਸਤਰ ਅਰਥਾਤ ਧਨੁਸ਼ ਯੁਕਤ ਹੋਣ ਨਾਲ ਸਾਰੰਗਪਾਣੀ ਹੈ ਤਥਾ ਜਿਵੇਂ ਸਮੁੰਦਰ ਸਾਰੇ ਜਲ ਦਾ ਸ੍ਰੋਤ ਹੈ ਉਸੇ ਤਰ੍ਹਾਂ ਪੂਰਣ ਪ੍ਰਮਾਤਮਾ ਤੋਂ ਸਰਵ ਦੀ ਉਤਪੱਤੀ ਹੋਈ ਹੈ। ਗੀਤਾ ਅਧਿ: 15 ਸਲੋਕ 3 ਵਿੱਚ ਕਿਹਾ ਹੈ ਕਿ ਸੰਸਾਰ ਰੂਪੀ ਬ੍ਰਿਖ਼ ਨੂੰ ਤੱਤਵਗਿਆਨ ਰੂਪੀ ਸ਼ਾਸਤਰ ਨਾਲ ਕੱਟਕੇ ਅਰਥਾਤ ਤੱਤਵਗਿਆਨ ਦੁਆਰਾ ਸ਼ੰਸ਼ੇ ਸਮਾਪਤ ਕਰਕੇ ਉਸ ਤੋਂ ਬਾਅਦ ਉਸ ਪਰਮ ਪਦ ਪ੍ਰਮੇਸ਼ਵਰ ਦੀ ਖੋਜ ਕਰਨੀ ਚਾਹੀਦੀ ਹੈ ਜਿੱਥੇ ਜਾਣ ਤੋਂ ਬਾਅਦ ਸਾਧਕ ਮੁੜਕੇ ਸੰਸਾਰ ਵਿੱਚ ਵਾਪਸ ਨਹੀਂ ਆਉਂਦੇ ਅਰਥਾਤ ਪੂਰਣ ਹੋ ਜਾਂਦੇ ਹਨ। ਜਿਸ ਪ੍ਰਮੇਸ਼ਵਰ ਤੋਂ ਸਾਰੇ ਸੰਸਾਰ ਰੂਪੀ ਬ੍ਰਿਖ਼ ਦੀ ਪ੍ਰਵਿਰਤੀ ਵਿਸਤਾਰ ਨੂੰ ਪ੍ਰਾਪਤ ਹੋਈ ਹੈ। ਉਹ ਪੂਰਣ ਪ੍ਰਭੂ ਚੋਥੇ ਧਾਮ ਅਰਥਾਤ ਅਨਾਮੀ ਲੋਕ ਵਿੱਚ ਰਹਿੰਦਾ ਹੈ, ਜਿਵੇਂ ਪਹਿਲਾਂ ਸਤਲੋਕ, ਦੂਸਰਾ ਅਲਖ ਲੋਕ, ਤੀਸਰਾ ਅਗਮ ਲੋਕ, ਚੋਥਾ ਅਨਾਮੀ ਲੋਕ ਹੈ। ਇਸਲਈ ਇਸ ਮੰਤ੍ਰ 19 ਵਿੱਚ ਸਪੱਸ਼ਟ ਕੀਤਾ ਹੈ ਕਿ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਹੀ ਅਨਾਮੀ ਪੁਰਸ਼ ਚੋਥੇ ਧਾਮ ਅਰਥਾਤ ਅਨਾਮੀ ਲੋਕ ਵਿੱਚ ਵੀ ਹੋਰ ਤੇਜ ਵਾਲਾ ਰੂਪ ਧਾਰਣ ਕਰਕੇ ਰਹਿੰਦੇ ਹਨ।**

ਰਿਗਵੇਦ ਮੰਡਲ 9 ਸੁਕਤ 96 ਮੰਤਰ 20-

ਮਰਯਹ ਨ ਸ਼ੁਭਰਸਤੰਵਮ ਮ੍ਰਜਾਨਹ ਅਤਯਹ ਨ ਸ੍ਰਤਵਾ ਸਨਯੇ ਧਨਾਨਾਮ
ਵ੍ਰਿਸ਼ੇਵ ਯੂਥਾ ਪਰਿਕੋਸ਼ਮ ਅਰਸ਼ਨ ਕਨਿਕ੍ਰਦਤ ਚੰਮਵੋਹ ਇਰਾ ਵਿਵੇਸ਼।

ਅਨੁਵਾਦ:-ਪੂਰਨ ਪ੍ਰਮਾਤਮਾਂ ਕਵਿਰਦੇਵ ਜੋ ਚੌਥੇ ਧਾਮ ਅਰਥਾਤ ਅਨਾਮੀ ਲੋਕ ਵਿੱਚ ਤੇ ਤੀਸਰੇ ਧਾਮ ਅਰਥਾਤ ਸਤਲੋਕ ਵਿੱਚ ਰਹਿੰਦਾ ਹੈ ਉਹੀ ਪ੍ਰਮਾਤਮਾ (ਨ ਮਰਯਹ) ਮਨੁੱਖ ਜਿਹਾ ਹੈ ਪ੍ਰੰਤੂ ਨਾਸ਼ ਰਹਿਤ ਅਰਥਾਤ ਅਮਰ (ਮ੍ਰਜਾਨਹ) ਨਿਰਮਲ ਮੁੱਖਮੰਡਲ ਯੁਕਤ ਆਕਾਰ ਵਿੱਚ (ਅਤਯਰ) ਬਹੁਤ (ਸ਼ੁਭ੍ਰਸਤੰਵਮ) ਵਿਸ਼ਾਲ ਸਵੇਤ ਸਰੀਰ ਧਾਰਨ ਕਰਦਾ ਹੋਇਆ ਉੱਪਰ ਦੇ ਲੋਕਾਂ ਵਿੱਚ ਵਿਧੱਮਾਨ ਹੈ ਤੇ ਉਥੋਂ ਤੋਂ (ਸ੍ਰਤਵਾ) ਗਤੀ ਕਰਕੇ ਅਰਥਾਤ ਚੱਲਕੇ ਜਿਸਦਾ ਕਿਸੇ ਨੂੰ ਪਤਾ ਨਹੀਂ ਚਲਦਾ ਉਹੀ ਸਮਰੂਪ ਪ੍ਰਮਾਤਮਾ (ਇਰਾ) ਪ੍ਰਿਥਵੀ ਉੱਤੇ (ਵਿਵੇਸ਼) ਹੋਰ ਵੇਸ਼ਭੁਸਾ ਅਰਥਾਤ ਭਿੰਨ ਰੂਪ (ਚੰਮਵੋਹ) ਧਾਰਨ ਕਰਕੇ ਆਓਂਦਾ ਹੈ। ਸਤਲੋਕ ਤੇ ਪ੍ਰਿਥਵੀ ਲੋਕ ਉੱਪਰ ਲੀਲਾ ਕਰਦਾ ਹੈ (ਯੂਥਾ) ਬਹੁਤ ਵੱਡੇ ਸਮੂਹ ਨੂੰ ਅਸਲ ਵਿੱਚ (ਸਨਯੇ) ਸਨਾਤਨ ਪੂਜਾ ਦੀ (ਵ੍ਰਿਸ਼ੇਵ) ਵਰਖਾ ਕਰਕੇ (ਨਧਨਾਨਾਮ) ਉਨ੍ਹਾਂ ਨੂੰ ਰਾਮਨਾਮ ਦੀ ਕਮਾਈ ਦੇ ਨਿਰਧਨਾਂ ਨੂੰ (ਕਨਿਕ੍ਰਦਤ) ਮੰਦ ਸਵਰ ਨਾਲ ਅਰਥਾਤ ਸਵਾਂਸ-ਉਸਵਾਂਸ ਨਾਲ ਮਨ ਹੀ ਮਨ ਵਿੱਚ ਉਚਾਰਨ ਕਰਕੇ ਪੂਜਾ ਕਰਵਾਓਂਦਾ ਹੈ, ਜਿਸਨਾਲ ਅਸੰਖ ਅਨੁਆਈਆ ਦਾ ਪੂਰਾ ਸੰਘ (ਪਰਿਕੋਸ਼ਮ) ਪੂਰਵ ਵਾਲ ਸੁੱਖ ਸਾਗਰ ਰੂਪ ਅੰਮ੍ਰਿਤ ਖ਼ਜਾਨੇ ਅਰਥਾਤ ਸਤਲੋਕ ਨੂੰ (ਅ੍ਰਸ਼ਨ) ਪੂਜਾ ਕਰਕੇ ਪ੍ਰਾਪਤ ਕਰਦਾ ਹੈ।

**ਭਾਵਅਰਥ:- ਪੂਰਣ ਪ੍ਰਮਾਤਮਾ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਉੱਪਰ ਤੀਸਰੇ ਧਾਮ ਅਰਥਾਤ ਸਤਲੋਕ ਵਿੱਚ ਰਹਿੰਦਾ ਹੈ ਤਥਾ ਉਹੀ ਪ੍ਰਮੇਸ਼ਵਰ ਹੋਰ ਮਨੁੱਖ ਰੂਪ ਧਾਰਣ ਕਰਕੇ ਚੌਥੇ ਧਾਮ ਅਰਥਾਤ ਅਨਾਮੀ ਲੋਕ ਵਿੱਚ ਰਹਿੰਦਾ ਹੈ। ਉਹੀ ਪ੍ਰਮਾਤਮਾ ਉਸੇ ਤਰ੍ਹਾਂ ਹੀ ਮਨੁੱਖ ਵਾਲਾ ਸਮਰੂਪ ਸੁੰਦਰ ਮੁੱਖਮੰਡਲ ਸ਼ਵੇਤ ਯੁਕਤ ਸਰੀਰ ਯੁਕਤ ਆਕਾਰ ਵਿੱਚ ਪ੍ਰਿਥਵੀ ਲੋਕ ਉੱਤੇ ਵੀ ਆਉਂਦਾ ਹੈ ਤਥਾ ਆਪਣੀ ਅਸਲੀ ਪੂਜਾ ਵਿਧੀ ਦਾ ਗਿਆਨ ਕਰਵਾਕੇ ਬਹੁਤ ਸਾਰੇ ਸਮੂਹ ਨੂੰ ਸਤਭਗਤੀ ਦਾ**

**ਧਣੀ ਬਣਾ ਦਿੰਦਾ ਹੈ, ਅਸੰਖਾਂ ਅਨੁਯਾਈਆਂ ਦਾ ਪੂਰਾ ਸਮੂਹ ਸਤਭਗਤੀ ਦੀ ਕਮਾਈ ਤੋਂ ਪੂਰਵ ਵਾਲੇ ਸੁੱਖਮਈ ਲੋਕ ਪੂਰਣ ਮੁਕਤੀ ਦੇ ਖ਼ਜਾਨੇ ਨੂੰ ਅਰਥਾਤ ਸਤਲੋਕ ਨੂੰ ਸਾਧਨਾਂ ਕਰਕੇ ਪ੍ਰਾਪਤ ਕਰਦਾ ਹੈ।**

ਅਥਰਵਵੇਦ ਕਾਂਡ ਨੰ. 4 ਅਨੁਵਾਕ ਨੰ.1 ਮੰਤ੍ਰ ਨੰ.7 **(ਸੰਤ ਰਾਮਪਾਲਦਾਸ ਦੁਆਰਾ ਭਾਵਅਰਥ)**

ਯੋ ਥ੍ਰਵਣਮ ਪਿਤਰਮ ਦੇਵਬੰਧੂਮ ਬ੍ਰਹਸਪਤਿਮ ਨਮਸਾਵ ਚ ਗਚਛਾਤ।

ਵਮ ਵਿਸ਼ਵੇਸ਼ਾਮ ਜਨਿਤਾ ਯਥਾਸਹ ਕਵਿਰਦੇਵੋ ਨ ਦਭਾਯਤ ਸਵਧਾਵਾਨ॥7॥

ਯਹ-ਅਥ੍ਰਵਾਣਮ-ਪਿਤਰਮ-ਦੇਵਬੰਧੂਮ-ਬ੍ਰਹਸਪਤਿਮ-ਨਮਸਾ-ਅਵ-ਚ-ਗਚਛਾਮ-

ਤਵਮ-ਵਿਸ਼ਵਸ਼ਾਮ-ਜਨਿਤਾ-ਯਥਾ-ਸਹ-ਕਵਿਰਦੇਵਹ-ਨ-ਦਭਾਯਤ-ਸਵਧਾਵਾਨ

ਅਨੁਵਾਦ:- (ਯਹ) ਜੋ (ਅਥਵ੍ਣਮ) ਅਚੱਲ ਅਰਥਾਤ ਅਵਿਨਾਸ਼ੀ (ਪਿਤ੍ਰਮ) ਜਗਤਪਿਤਾ (ਦੇਵਬੰਧੂਮ) ਭਗਤਾਂ ਦਾ ਵਾਸਤਵਿਕ ਸਾਥੀ ਅਰਥਾਤ ਆਤਮਾਂ ਦਾ ਆਧਾਰ (ਬ੍ਰਿਹਸਪਤਿਮ) ਜਗਤਗੁਰੂ (ਚ) ਤੇ (ਨਮਸਾ) ਬਿਨਮਰ ਪੂਜਾਰੀ ਅਰਥਾਤ ਵਿਧੀਵਤ ਸਾਧਕ ਨੂੰ (ਅਵ) ਸੁਰੱਖਿਆ ਦੇ ਨਾਲ (ਗਚਛਾਤ) ਜੋ ਸਤਲੋਕ ਜਾ ਚੁੱਕੇ ਹਨ ਉਨ੍ਹਾਂ ਨੂੰ ਸਤਲੋਕ ਲੈ ਜਾਣ ਵਾਲਾ (ਵਿਸ਼ਵੇਸ਼ਾਮ) ਸਵਰ ਬ੍ਰਹਿਮੰਡਾਂ ਦੀ (ਜਨੀਤਾ) ਰਚਨਾ (ਨ ਦਭਾਯਤ) ਕਾਲ ਦੀ ਤਰ੍ਹਾਂ ਧੋਖਾ ਨ ਦੇਣ ਵਾਲੇ (ਸਵਧਾਵਾਨ) ਸੁਭਾਅ ਅਰਥਾਤ ਗੁਣਾਂ ਵਾਲਾ (ਯਥਾ) ਜਿਉਂ ਦਾ ਤਿਉਂ ਅਰਥਾਤ ਵੈਸਾ ਹੀ (ਸਹ) ਉਹ (ਤਵਮ) ਆਪ (ਕਵਿਰਦੇਵਹ ਕਵਿਰ-ਦੇਵਹ) ਕਬੀਰ ਪ੍ਰਮੇਸ਼ਵਰ ਅਰਥਾਤ ਕਵਿਰਦੇਵ ਹੈ।

**ਭਾਵਅਰਥ:-ਜਿਸ ਪ੍ਰਮੇਸ਼ਵਰ ਦੇ ਵਿਸ਼ੇ ਵਿੱਚ ਕਿਹਾ ਜਾਂਦਾ ਹੈ-ਤਵਮੇਵ ਮਾਤਾ ਵਿੱਚ ਪਿਤਾ ਤਵਮੇਵ, ਤਵਮੇਵ ਬੰਧੂ ਚ ਸਖਾ ਤਵਮੇਵ, ਤਵਮੇਵ ਵਿਦਿਆ ਵਿੱਚ ਦਰਵਿਣਮ, ਤਵਮੇਵ ਸਰਵਮ ਮਮ ਦੇਵ॥ਉਹ ਜੋ ਅਵਿਨਾਸ਼ੀ ਸਭ ਦਾ ਮਾਤਾ-ਪਿਤਾ ਤੇ ਭਾਈ ਤੇ ਸਖਾ ਤੇ ਜਗਤਗੁਰੂ ਰੂਪ ਵਿੱਚ ਸਭ ਨੂੰ ਸਤਭਗਤੀ ਪ੍ਰਦਾਨ ਕਰਨ ਵਾਲਾ ਸਤਲੋਕ ਲੈਕੇ ਜਾਣ ਵਾਲਾ, ਕਾਲ ਦੇ ਵਾਂਗ ਧੋਖਾ ਨਾ ਦੇਣ ਵਾਲਾ, ਬ੍ਰਹਿਮੰਡਾਂ ਦੀ ਰਚਨਾ ਕਰਨ ਵਾਲਾ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਹੈ।**

# ਕਬੀਰ ਸਾਹਿਬ ਚਾਰੇ ਯੁੱਗਾਂ ਵਿੱਚ ਆਉਂਦੇ ਹਨ

ਸਤਿਗੁਰੂ ਪੁਰਸ਼ ਕਬੀਰ ਹੈਂ, ਚਾਰੋਂ ਯੁੱਗ ਪ੍ਰਵਾਨ।
ਝੂਠੇ ਗੁਰਵਾ ਮਰ ਗਏ, ਹੋ ਗਏ ਭੂਤ ਮਸਾਨ॥

"ਸਤਯੁਗ ਵਿੱਚ ਕਵਿਰਦੇਵ (ਕਬੀਰ ਸਾਹਿਬ) ਦਾ ਸਤਿਸੁਕ੍ਰਿਤ ਨਾਮ ਨਾਲ ਪ੍ਰਗਟ ਹੋਣਾ"

ਤੱਤਵਗਿਆਨ ਦੇ ਅਭਾਵ ਕਰਕੇ ਸ਼ਰਧਾਲੂ ਸ਼ੰਕਾ ਵਿਅਕਤ ਕਰਦੇ ਹਨ ਕਿ ਜੁਲਾਹੇ ਰੂਪ ਵਿੱਚ ਕਬੀਰ ਜੀ ਤਾਂ ਵਿ: ਸੰ: 1455 (ਸੰਨ1398) ਵਿੱਚ ਕਾਸ਼ੀ ਵਿੱਚ ਆਏ ਹਨ। ਵੇਦਾਂ ਵਿੱਚ ਕਵਿਰਦੇਵ ਇਹੀ ਕਾਸ਼ੀ ਵਾਲਾ ਜੁਲਾਹਾ (ਧਾਣਕ) ਕਿਵੇਂ ਪੂਰਣ ਪ੍ਰਮਾਤਮਾ ਹੋ ਸਕਦਾ ਹੈ?

ਇਸ ਵਿਸ਼ੇ ਵਿੱਚ ਦਾਸ (ਸੰਤ ਰਾਮਪਾਲ ਦਾਸ) ਦੀ ਪ੍ਰਾਥਨਾ ਹੈ ਕਿ ਇਹੀ ਪੂਰਣ ਪ੍ਰਮਾਤਮਾ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਵੇਦਾਂ ਦੇ ਗਿਆਨ ਨੂੰ ਵੀ ਪੂਰਵ ਸਤਲੋਕ ਵਿੱਚ ਵਿਧਮਾਨ ਸਨ ਅਤੇ ਆਪਣਾ ਵਾਸਤਵਿਕ ਗਿਆਨ (ਤੱਤਵਗਿਆਨ) ਦੇਣ ਦੇ ਲਈ ਚਾਰੋਂ ਯੁੱਗਾਂ ਵਿੱਚ ਆਪ ਵੀ ਪ੍ਰਗਟ ਹੋਏ ਹਨ। ਸਤਯੁੱਗ ਵਿੱਚ ਸਤਿਸੁਕ੍ਰਿਤ ਨਾਮ ਨਾਲ, ਤ੍ਰੇਤਾਯੁੱਗ ਵਿੱਚ ਮੁਨਿੰਦਰ ਨਾਮ ਨਾਲ, ਦੁਵਾਪਰ ਯੁੱਗ ਵਿੱਚ ਕਰੁਣਾਮਯ ਨਾਮ ਨਾਲ ਅਤੇ ਕਲਯੁੱਗ ਵਿੱਚ ਆਪਣੇ ਵਾਸਤਵਿਕ ਨਾਮ ਕਵਿਰਦੇਵ (ਕਬੀਰ ਪ੍ਰਭੂ) ਨਾਮ ਨਾਲ ਪ੍ਰਗਟ ਹੋਏ ਹਨ ਅਤੇ ਇਸਦੇ ਅਤਿਰਿਕਤ ਹੋਰ ਰੂਪ ਧਾਰਣ ਕਰਕੇ ਕਦੀ ਭੀ ਪ੍ਰਗਟ ਹੋਕੇ ਆਪਣੀ ਲੀਲ੍ਹਾ ਕਰਕੇ ਅੰਤਰਧਿਆਨ ਹੋ ਜਾਂਦੇ ਹਨ। ਉਸ ਸਮੇਂ ਲੀਲ੍ਹਾ ਕਰਨ ਆਏ ਪ੍ਰਮੇਸ਼ਵਰ ਨੂੰ ਪ੍ਰਭੂ ਚਾਹੁਣ ਵਾਲੇ ਸ਼ਰਧਾਲੂ ਨਹੀਂ ਪਹਿਚਾਣ ਨਹੀਂ ਸਕੇ, ਕਿਉਂਕਿ ਸਰਵ ਮਹਾਂਰਿਸ਼ੀ ਤੇ ਸੰਤ ਕਹਿਲਾਉਣ ਵਾਲਿਆਂ ਨੇ ਪ੍ਰਭੂ ਨੂੰ ਨਿਰਾਕਾਰ ਦੱਸਿਆ ਹੈ। ਵਾਸਤਵ ਵਿੱਚ ਪ੍ਰਮਾਤਮਾ ਆਕਾਰ ਵਿੱਚ ਹੈ। ਮਨੁੱਖ ਦੇ ਸੁਦ੍ਰਿਸ਼ ਸਰੀਰ ਯੁਕਤ ਹੈ। ਪ੍ਰੰਤੂ ਪ੍ਰਮੇਸ਼ਵਰ ਦਾ ਸਰੀਰ ਨਾੜੀਆਂ ਦੇ ਯੋਗ ਨਾਲ ਬਣਿਆ ਪੰਜ ਤੱਤਵ ਦਾ ਨਹੀਂ ਹੈ। ਇੱਕ ਨੂਰ ਤੱਤਵ ਨਾਲ ਬਣਿਆ ਹੈ। ਪੂਰਣ ਪ੍ਰਮਾਤਮਾ ਜਦ ਚਾਹੇ ਜਿੱਥੇ ਚਾਹੇ ਉੱਥੇ ਪ੍ਰਗਟ ਹੋ ਜਾਂਦੇ ਹਨ ਤੇ ਉਹ ਕਦੀ ਮਾਂ ਤੋਂ ਜਨਮ ਨਹੀਂ ਲੈਂਦੇ ਕਿਉਂਕਿ ਉਹ ਸਰਵ ਦੇ ਉਤਪਤੀ ਕਰਤਾ ਹਨ।

ਪੂਰਣ ਪ੍ਰਭੂ ਕਬੀਰ ਜੀ (ਕਵਿਰਦੇਵ) ਸਤਯੁਗ ਵਿੱਚ ਸਤਸੁਕ੍ਰਿਤ ਨਾਮ ਨਾਲ ਸਵੈਂ ਪ੍ਰਗਟ ਹੋਏ ਸਨ। ਉਸ ਸਮੇਂ ਗਰੁੜ ਜੀ, ਸ਼੍ਰੀ ਬ੍ਰਹਮਾ ਜੀ ਆਦਿ ਨੂੰ ਸਤਿਗਿਆਨ ਸਮਝਾਇਆ ਸੀ। ਸ਼੍ਰੀ ਮਨੂੰ ਮਹਾਂਰਿਸ਼ੀ ਜੀ ਨੂੰ ਵੀ ਤੱਤਵਗਿਆਨ ਸਮਝਾਉਣਾ ਚਾਹਿਆ ਸੀ। ਪ੍ਰੰਤੂ ਸ਼੍ਰੀ ਮਨੂੰ ਜੀ ਨੇ ਪ੍ਰਮੇਸ਼ਵਰ ਦੇ ਗਿਆਨ ਨੂੰ ਸੱਚ ਨਾ ਜਾਣਕੇ ਸ੍ਰੀ ਬ੍ਰਹਮਾ ਜੀ ਤੋਂ ਸੁਣੇ ਵੇਦ ਗਿਆਨ ਉੱਤੇ ਅਧਾਰਿਤ ਹੋ ਕਿ ਤੇ ਆਪਣੇ ਦੁਆਰਾ ਕੱਢੇ ਵੇਦਾਂ ਦੇ ਨਿਸ਼ਕ੍ਰਸ਼ ਉੱਤੇ ਹੀ ਅਰੂੜ ਰਹੇ। ਇਸਦੇ ਉਲਟ ਪ੍ਰਮੇਸ਼ਵਰ ਸਤਿਸੁਕ੍ਰਿਤ ਜੀ ਦਾ ਉਪਹਾਸ ਕਰਨ ਲੱਗੇ ਕਿ ਆਪ ਤਾਂ ਸਰਵ ਵਿਪਰੀਤ ਗਿਆਨ ਕਹਿ ਰਹੇ ਹੋ। ਇਸੇ ਲਈ ਪ੍ਰਮੇਸ਼ਵਰ ਸਤਿਸੁਕ੍ਰਿਤ ਜੀ ਦਾ ਓਰਫ਼ ਨਾਮ ਵਾਮਦੇਵ ਨਿਕਾਲ ਲਿਆ (ਵਾਮ ਦਾ ਅਰਥ ਹੁੰਦਾ ਹੈ ਉਲਟਾ, ਜਿਵੇਂ ਖੱਬੇ ਹੱਥ ਨੂੰ ਉਲਟਾ ਹੱਥ ਕਹਿੰਦੇ ਹਨ। ਜਿਵੇਂ ਸੱਜੇ ਹੱਥ ਨੂੰ ਸਿੱਧਾ ਹੱਥ ਵੀ ਕਹਿੰਦੇ ਹਨ)।

ਇਸ ਪ੍ਰਕਾਰ ਸਤਯੁੱਗ ਵਿੱਚ ਪ੍ਰਮੇਸ਼ਵਰ ਕਵਿਰਦੇਵ ਜੀ ਜੋ ਸਤਿਸੁਕ੍ਰਿਤ ਨਾਮ ਨਾਲ ਆਏ ਸਨ ਉਸ ਸਮੇਂ ਦੇ ਰਿਸ਼ੀਆਂ ਤਥਾ ਸਾਧਕਾਂ ਨੂੰ ਵਾਸਤਵਿਕ ਗਿਆਨ ਸਮਝਾਇਆ ਕਰਦੇ ਸਨ। ਪ੍ਰੰਤੂ ਰਿਸ਼ੀਆਂ ਨੇ ਸਵਿਕਾਰ ਨਹੀਂ ਕੀਤਾ। ਸਤਿ ਸੁਕਰਿਤ ਜੀ ਦੇ ਸਥਾਨ ਉੱਤੇ ਪ੍ਰਮੇਸ਼ਵਰ ਨੂੰ "ਵਾਮਦੇਵ" ਕਹਿਣ ਲੱਗੇ।

ਇਸ ਲਈ ਯੁਜਰਵੇਦ ਅਧਿਆਏ 12 ਮੰਤਰ 4 ਵਿੱਚ ਵਿਵਰਣ ਹੈ ਕਿ ਯੁਜਰ ਵੇਦ ਦੇ ਵਾਸਤਵਿਕ ਗਿਆਨ ਨੂੰ ਵਾਮਦੇਵ ਰਿਸ਼ੀ ਨੇ ਸਹੀ ਜਾਣਿਆ ਤਥਾ ਹੋਰਾਂ ਨੂੰ

ਸਮਝਾਇਆ। ਪਵਿੱਤਰ ਵੇਦਾਂ ਦੇ ਗਿਆਨ ਨੂੰ ਸਮਝਣ ਦੇ ਲਈ ਕ੍ਰਿਪਾ ਵਿਚਾਰ ਕਰੋ-ਜਿਵੇਂ ਯੁਜਰਵੇਦ ਹੈ, ਇਹ ਇੱਕ ਪਵਿੱਤਰ ਪੁਸਤਕ ਹੈ। ਇਸਦੇ ਵਿਸ਼ੇ ਵਿੱਚ ਕੀਤੇ ਸੰਸਕ੍ਰਿਤ ਭਾਸ਼ਾ ਵਿੱਚ ਵਿਵਰਣ ਕੀਤਾ ਹੋਵੇ ਜਿੱਥੇ ਯਜੁਹ ਜਾਂ ਯਜੁਮ ਸ਼ਬਦ ਆਦਿ ਲਿਖੇ ਹੋਣ ਤਾਂ ਵੀ ਪਵਿੱਤਰ ਪੁਸਤਕ ਯਜੁਰਵੇਦ ਦਾ ਹੀ ਬੋਧ ਸਮਝਿਆ ਜਾਂਦਾ ਹੈ। ਇਸੀ ਪ੍ਰਕਾਰ ਪੂਰਣ ਪ੍ਰਮਾਤਮਾ ਦਾ ਵਾਸਤਵਿਕ ਨਾਮ ਕਵਿਰਦੇਵ ਹੈ। ਇਸਨੂੰ ਭਿੰਨ-ਭਿੰਨ ਭਾਸ਼ਾ ਵਿੱਚ ਕਬੀਰ ਸਾਹਿਬ, ਕਬੀਰ ਪ੍ਰਮੇਸ਼ਵਰ ਕਹਿਣ ਲੱਗੇ। ਕਈ ਸ਼ਰਧਾਲੂ ਸ਼ੰਕਾ ਵਿਅਕਤ ਕਰਦੇ ਹਨ ਕਿ ਕਵਿਰ ਨੂੰ ਕਬੀਰ ਕਿਵੇਂ ਸਿੱਧ ਕਰ ਦਿੱਤਾ। ਵਿਆਕਰਣ ਦ੍ਰਿਸ਼ਟੀਕੋਣ ਨਾਲ ਕਵਿਹ ਦਾ ਅਰਥ ਸਰਵੱਗ ਹੀ ਹੈ। ਦਾਸ ਦੀ ਪ੍ਰਾਥਨਾ ਹੈ ਕਿ ਪ੍ਰਤੇਕ ਸ਼ਬਦ ਦਾ ਕੋਈ ਨਾ ਕੋਈ ਅਰਥ ਤਾਂ ਬਣਦਾ ਹੀ ਹੈ। ਰਹੀ ਗੱਲ ਵਿਆਕਰਣ ਦੀ। ਭਾਸ਼ਾ ਪ੍ਰਥਮ ਬਣੀ ਕਿਉਂਕਿ ਵੇਦ ਬਾਣੀ ਪ੍ਰਭੂ ਦੁਆਰਾ ਕਹੀ ਹੈ, ਤਥਾ ਵਿਆਕਰਣ ਬਾਅਦ ਵਿੱਚ ਰਿਸ਼ੀਆਂ ਦੁਆਰਾ ਬਣਾਈ ਹੈ। ਇਹ ਤਰੁਟੀ ਯੁਕਤ ਵੀ ਹੋ ਸਕਦੀ ਹੈ। ਵੇਦ ਦੇ ਅਨੁਵਾਦ (ਭਾਸ਼ਾ-ਭਾਸ਼ਯ) ਵਿੱਚ ਵਿਆਕਰਣ ਵਿਆਪਤ ਹੈ ਅਰਥਾਤ ਅਸੰਗਤ ਤਥਾ ਵਿਰੋਧ ਭਾਵ ਹੈ। ਕਿਉਂਕਿ ਵੇ ਦ ਬਾਣੀ ਮੰਤਰਾਂ ਦੁਆਰਾ ਪਦਾਂ ਵਿੱਚ ਹੈ। ਜਿਵੇਂ ਪਲਵਲ ਸ਼ਹਿਰ ਦੇ ਆਸ-ਪਾਸ ਦੇ ਵਿਅਕਤੀ ਪਲਵਲ ਨੂੰ ਪਰਵਰ ਬੋਲਦੇ ਹਨ। ਜੇ ਕੋਈ ਕਹੇ ਪਲਵਲ ਨੂੰ ਪਰਵਰ ਕਿਵੇਂ ਪਰਵਰ ਸਿੱਧ ਕਰ ਦਿੱਤਾ। ਇਹੀ ਕਵਿਰ ਨੂੰ ਕਬੀਰ ਕਿਵੇਂ ਸਿੱਧ ਕਰ ਦਿੱਤਾ ਕਹਿਣ ਮਾਤਰ ਹੈ। ਜਿਵੇਂ ਸਥਾਨਿਕ ਭਾਸ਼ਾ ਵਿੱਚ ਪਲਵਲ ਨੂੰ ਪਰਵਰ ਕਹਿੰਦੇ ਹਨ। ਇਸੀ ਪ੍ਰਕਾਰ ਕਵਿਰ ਨੂੰ ਕਬੀਰ ਬੋਲਦੇ ਹਨ, ਪ੍ਰਭੂ ਉਹੀ ਹੈ।

ਮਹਾਰਿਸ਼ੀ ਦਿਆਨੰਦ ਜੀ ਨੇ"ਸੱਤਿਆਆਰਥ ਪ੍ਰਕਾਸ਼" ਸਮੁਉਲਾਸ 4 ਸਫਾ 100'ਤੇ (ਦਿਆਨੰਦ ਮੱਠ ਦੀਨਾਨਗਰ ਪੰਜਾਬ ਤੋਂ ਪ੍ਰਕਾਸ਼ਿਤ ਵਿੱਚ) "ਦੇਵ੍ਰਕਾਮਾ" ਦਾ ਅਰਥ ਦੇਵਰ ਦੀ ਕਾਮਨਾ ਕਰਕੇ ਕੀਤਾ ਹੈ ਦੇਵ੍ਰ ਨੂੰ ਪੂਰਾ "ਰ" ਲਿਖਕੇ ਦੇਵਰ ਕੀਤਾ ਹੈ। ਕਵਿਰ ਨੂੰ ਕਵਿਰ ਫਿਰ ਭਾਸ਼ਾ ਭਿੰਨ ਕਬੀਰ ਲਿਖਣ ਜਾਂ ਬੋਲਣ ਵਿੱਚ ਕੋਈ ਆਪੱਤੀ ਜਾਂ ਵਿਆਕਰਨ ਦੀ ਤਰੁੱਟੀ ਨਹੀਂ ਹੈ। ਪੂਰਣ ਪ੍ਰਮਾਤਮਾ ਕਵਿਰਦੇਵ ਹਨ, ਇਹ ਪ੍ਰਮਾਣ ਯੁਜਰਵੇਦ ਅਧਿ:29 ਮੰਤ੍ਰ 25 ਤਥਾ ਸਾਮਵੇਦ ਸੰਖਿਆ 1400 ਵਿੱਚ ਵੀ ਹੈ ਜੋ ਨਿਮਨ ਹੈ:-

ਯਜੁਰਵੇਦ ਦੇ ਅਧਿਆਏ ਨੰ. 29 ਦੇ ਸਲੋਕ ਨੰ. 25 **(ਸੰਤ ਰਾਮਪਾਲ ਦਾਸ ਦੁਆਰਾ ਭਾਸ਼ਾ-ਭਾਸ਼ਯ) :-**

ਸਮਿਧੋ ਅਧ ਮਨੁਸ਼ੋ ਦੂਰੋਣੇ ਦੇਵੋ ਦੇਵਾਯਜਸਿ ਜਾਤਵੇਦਹ।
ਆ ਚ ਬਹ ਮਿਤਰਮਹਸ਼ਿਚਕਿਤਵਾਂਤੰਵੰ ਦੂਤ ਕਵਿਰਸਿ ਪ੍ਰਚੇਤਾਹ॥25॥

ਸਮਿਧੋਹ-ਅਧ-ਮਨੁਸਹ-ਦੂਰੋਣੇ-ਦੇਵਹ-ਯਜ-ਅਸਿ-ਜਾਤ-ਵੈਦਹ-ਆ-ਚ-ਵਹ-ਮਿਤਰਮਹਹ-ਚਿਕਿਤਵਾਨ-ਤਵਮ-ਦੂਤਹ-ਕਵਿਰ-ਅਸਿ-ਪ੍ਰਚੇਤਾਹ।

ਅਨੁਵਾਦ:- (ਅਧ) ਅੱਜ ਅਰਥਾਤ ਵਰਤਮਾਨ ਵਿੱਚ (ਦੁਰੋਣੇ) ਸਰੀਰ ਰੂਪ ਮਹਲ ਵਿੱਚ ਦੁਰਾਚਾਰ ਪੂਰਵਕ (ਮਨੁਸ਼ਹ) ਝੂਠੀ ਪੂਜਾ ਵਿੱਚ ਲੀਨ ਮੰਨਣਸ਼ੀਲ ਵਿਅਕਤੀਆਂ ਨੂੰ (ਸਮਿਧੋਹ) ਲਗਾਈ ਹੋਈ ਅੱਗ ਅਰਥਾਤ ਸ਼ਾਸਤਰ ਵਿਧੀ ਰਹਿਤ ਵਰਤਮਾਨ ਪੂਜਾ ਜੋ ਹਾਨੀਕਾਰਕ ਹੁੰਦੀ ਹੈ, ਉਸਦੇ ਸਥਾਨ ਉੱਤੇ (ਦੇਵਾਨ) ਦੇਵਤਾਵਾਂ ਦੇ (ਦੇਵਹ) ਦੇਵਤਾ (ਜਾਤਵੇਦਹ) ਪੂਰਨ ਪ੍ਰਮਾਤਮਾਂ ਸਤਿਪੁਰਸ਼ ਦੀ ਵਾਸਤਵਿਕ (ਯਜ) ਪੂਜਾ (ਅਸਿ) ਹੈ। (ਆ) ਦਿਆਲੂ (ਮਿਤ੍ਰਮਹ) ਜੀਵ ਦਾ ਵਾਸਤਵ ਵਿੱਚ ਸਾਥੀ ਪੂਰਨ ਪ੍ਰਮਾਤਮਾਂ ਹੀ ਆਪਣੇ (ਚਿਕਿਤਵਾਨ) ਸਵਸਥ ਗਿਆਨ ਅਰਥਾਤ ਯਥਾਰਥ ਭਗਤੀ ਨੂੰ (ਦੂਤਹ) ਸੰਦੇਸ਼ਵਾਹਕ ਰੂਪ ਵਿੱਚ (ਵਹ) ਲੈਕੇ ਆਉਣ ਵਾਲਾ (ਚ) ਤਥਾ (ਪ੍ਰਚੇਤਾਹ) ਬੋਧ ਕਰਾਉਣ ਵਾਲਾ (ਤਵਮ) ਆਪ (ਕਵਿਰਸਿ) ਕਵਿਰਦੇਵ ਅਰਥਾਤ ਕਬੀਰ ਪ੍ਰਮੇਸ਼ਵਰ ਹੈ।

**ਭਾਵਅਰਥ:-ਜਿਸ ਸਮੇਂ ਪੂਰਣ ਪ੍ਰਮਾਤਮਾ ਪ੍ਰਗਟ ਹੁੰਦਾ ਹੈ ਉਸ ਸਮੇਂ ਸਰਵ**

**ਰਿਸ਼ੀ ਤਥਾ ਸੰਤ ਜਨ ਸ਼ਾਸਤਰ ਵਿਧੀ ਤਿਆਗਕੇ ਮਨਮੰਨਿਆ ਆਚਰਣ ਅਰਥਾਤ ਪੂਜਾ ਦੁਆਰਾ ਸਰਵ ਭਗਤ ਸਮਾਜ ਨੂੰ ਮਾਰਗ ਦਰਸ਼ਨ ਕਰ ਰਹੇ ਹੁੰਦੇ ਹਨ। ਤਦ ਆਪਣੇ ਤੱਤਵਗਿਆਨ ਅਰਥਾਤ ਸਵਸਥ ਗਿਆਨ ਦਾ ਸੰਦੇਸ਼ਵਾਹਕ ਬਣਕੇ ਆਪ ਹੀ ਕਵਿਰ ਦੇਵ ਅਰਥਾਤ ਕਬੀਰ ਪ੍ਰਭੂ ਹੀ ਆਉਂਦਾ ਹੈ।**

ਸੰਖਿਆ ਨੰ.1400 ਸਾਮਵੇਦ ਉਤਾਰਚਿਕ ਅਧਿਆਏ ਨੰ.12 ਖੰਡ ਨੰ. 3 ਸਲੋਕ ਨੰ. 5

**(ਸੰਤ ਰਾਮਪਾਲ ਜੀ ਦੁਆਰਾ ਅਨੁਵਾਦ):-**

ਭਦਰਾ ਵਸਤਰਾ ਸਮੰਨਯਾਅਵਸਾਨੋ ਮਹਾਨ ਕਵਿਰਨਿਵਚਨਾਨਿ ਸ਼ੰਸਨ।
ਆ ਵਚਯਸਵ ਚੰਵੋਹ ਪੂਯਮਾਨੋ ਵਿਚਕਸ਼ਣੇ ਜਾਗ੍ਰਵਿਰਦੇਵਵੀਤੌ॥5॥

ਭਦਰਾ-ਵਸਤਰਾ-ਸਮੰਨਯਾ-ਵਸਾਨਹ-ਮਹਾਨ-ਕਵਿਰ-ਨਿਵਚਨਾਨਿ-ਸ਼ੰਸਨ-ਆਵਚਯਾਸਵ-ਚਮਵੋਹ-ਪੂਯਮਾਨਾ-ਵਿਚਕਸ਼ਣਹ-ਜਾਗ੍ਰਵਿਹ-ਦੇਵ-ਵੀਤੌਂ।

ਅਨੁਵਾਦ:- (ਵਿਚਕਸ਼ਣਹ) ਚਤੁਰ ਵਿਅਕਤੀਆਂ ਨੇ (ਆਵਚਯਸਵ) ਆਪਣੇ ਵਿਚਾਰਾਂ ਦੁਆਰਾ ਕਿਹਾ ਹੁੰਦਾ ਹੈ ਜੋ ਪ੍ਰਵਚਨ ਕਰਦੇ ਹਨ ਇਨ੍ਹਾਂ ਦਾ ਅਨੁਸ਼ਰਣ ਕਰੋ। ਉਨ੍ਹਾਂ ਚਤੁਰ ਵਿਅਕਤੀਆਂ ਨੇ ਪੂਰਨਬ੍ਰਹਮ ਦੀ ਪੂਜਾ ਨੂੰ ਨਾ ਦੱਸਕੇ ਆਣ ਉਪਾਸਨਾਂ ਦਾ ਮਾਰਗ ਦਰਸ਼ਨ ਕਰਕੇ ਅੰਮ੍ਰਿਤ ਦੇ ਸਥਾਨ'ਤੇ (ਪੂਯਾਮਾਨਹ) ਆਣਉਪਾਸਨਾ ਰੂਪੀ ਮਵਾਦ ਜਿਵੇਂ ਭੂਤ-ਪ੍ਰੇਤ ਪੂਜਾ,ਪਿੱਤਰ ਪੂਜਾ,ਤਿੰਨੋਂ ਗੁਣਾਂ (ਰਜਗੁਣ-ਬ੍ਰਹਮਾਂ, ਸਤਗੁਣ-ਵਿਸ਼ਨੂ, ਤਮਗੁਣ-ਸ਼ਿਵਜੀ) ਅਤੇ ਬ੍ਰਹਮ-ਕਾਲ ਤੱਕ ਦੀ ਪੂਜਾ) ਨੂੰ (ਚੰਮਵੋਹ) ਆਦਰ ਦੇ ਨਾਲ ਆਚਮਨ ਕਰਾ ਰਹੇ ਅਰਥਾਤ ਸ਼ਾਸਤਰ ਵਿਰੁੱਧ ਗਲਤ ਗਿਆਨ ਨੂੰ ਸਮਾਪਤ ਕਰਨ ਦੇ ਲਈ (ਭਦ੍ਰਾ) ਪਰਮਸੁੱਖਦਾਇਕ (ਮਹਾਨਕਵਿਰ) ਮਹਾਨ ਕਵਿਰ ਅਰਥਾਤ ਪੂਰਨ ਪ੍ਰਮਾਤਮਾਂ ਕਬੀਰ (ਵਸਤਰਾ) ਸਹਸਰੀਰ ਸਾਧਾਰਨ ਵੇਸਭੂਸ਼ਾ ਵਿੱਚ"ਅਰਥਾਤ ਵਸਤਰ ਦਾ ਅਰਥ ਹੈ ਵੇਸਭੂਸ਼ਾ, ਸੰਤ ਭਾਸ਼ਾ ਵਿੱਚ ਇਸ ਨੂੰ ਚੋਲਾ ਵੀ ਕਹਿੰਦੇ ਹਨ, ਚੋਲੇ ਦਾ ਅਰਥ ਹੈ ਸਰੀਰ। ਜੇ ਕਿਸੇ ਸੰਤ ਦਾ ਦੇਹਾਂਤ ਹੋ ਜਾਂਦਾ ਹੈ ਤਾਂ ਕਿਹਾ ਜਾਂਦਾ ਹੈ ਕਿ ਉਹ ਚੋਲਾ ਛੱਡ ਗਏ" (ਸਮੰਨਯਾ) ਆਪਣੇ ਸਤਲੋਕ ਵਾਲੇ ਸਰੀਰ ਦੇ ਸੁਦ੍ਰਿਸ਼ ਹੋਰ ਸਰੀਰ ਤੇਜ਼ਪੁੰਜ ਦਾ ਧਾਰਕ (ਵਸਨਹ) ਆਮ ਵਿਅਕਤੀ ਦੀ ਤਰ੍ਹਾਂ ਜੀਵਨ ਜੀਅ ਦੇ ਕੁਝ ਦਿਨ ਸੰਸਾਰ ਵਿੱਚ ਅਤੀਥੀ ਦੀ ਤਰ੍ਹਾਂ ਵਸਕੇ (ਨਿਵਚਨਾਨਿ) ਆਪਣੀ ਸ਼ਬਦਾਵਲੀ ਕਬੀਰ ਬਾਣੀ ਆਦਿ ਦੇ ਮਾਧਿਅਮ ਨਾਲ ਸਤਗਿਆਨ (ਸ਼ੰਸਨ) ਵਰਨਣ ਕਰਕੇ (ਦੇਵ) ਪੂਰਨ ਪ੍ਰਮਾਤਮਾਂ ਦੇ (ਵੀਤੌਂ) ਛਿਪੇ ਹੋਏ ਸਰਗੁਣ-ਨਿਰਗੁਣ ਗਿਆਨ ਰੂਪੀ ਧੰਨ ਨੂੰ (ਜਾਗ੍ਰਵਿਹ) ਜਾਗ੍ਰਿਤ ਕਰਦੇ ਹਨ।

**ਭਾਵਅਰਥ:-ਜਿਵੇਂ ਯੁਜਰਵੇਦ ਅਧਿ: 5 ਮੰਤਰ 1 ਵਿੱਚ ਕਿਹਾ ਹੈ ਕਿ ਅਗਨੇ ਹ ਤਨੁਹ ਅਸਿ=ਪ੍ਰਮੇਸ਼ਵਰ ਸਹਿਸਰੀਰ ਹੈ। ਵਿਸ਼ਣਵੇ ਤਵਾ ਸੋਮਸਯ ਤਨੁਹ ਅਸਿ ਉਸ ਅਮਰ ਪ੍ਰਭੂ ਦਾ ਪਾਲਨ ਪੋਸ਼ਣ ਕਰਨ ਦੇ ਲਈ ਹੋਰ ਸਰੀਰ ਹੈ ਜੋ ਅਤਿਥੀ ਰੂਪ ਵਿੱਚ ਕੁਝ ਦਿਨ ਸੰਸਾਰ ਵਿੱਚ ਆਉਂਦਾ ਹੈ। ਤੱਤਵਗਿਆਨ ਤੋਂ ਅਗਿਆਨ ਨੀਂਦਰਾ ਵਿੱਚ ਸੋਏ ਹੋਏ ਪ੍ਰਭੂ ਪ੍ਰੇਮੀਆਂ ਨੂੰ ਜਗਾਉਂਦਾ ਹੈ। ਉਹੀ ਪ੍ਰਮਾਣ ਇਸ ਮੰਤਰ ਵਿੱਚ ਹੈ ਕਿ ਕੁਝ ਸਮੇਂ ਦੇ ਲਈ ਪੂਰਣ ਪ੍ਰਮਾਤਮਾ ਕਵਿਰਦੇਵ ਅਰਥਾਤ ਕਬੀਰ ਪ੍ਰਭੂ ਆਪਣਾ ਰੂਪ ਬਦਲ ਕੇ ਆਮ ਵਿਅਕਤੀ ਜਿਹਾ ਰੂਪ ਬਣਾਕੇ ਪ੍ਰਿਥਵੀ ਮੰਡਲ ਉੱਤੇ ਪ੍ਰਗਟ ਹੁੰਦਾ ਹੈ ਤਥਾ ਕਵਿਰਨਿਰਵਚਨਾਨਿ ਸੰਸ਼ਣ ਅਰਥਾਤ ਕਵਿਰਬਾਣੀ ਬੋਲਦਾ ਹੈ। ਜਿਸਦੇ ਮਾਧਿਅਮ ਨਾਲ ਤੱਤਵਗਿਆਨ ਨੂੰ ਜਗਾਉਂਦਾ ਹੈ ਤਥਾ ਉਸ ਸਮੇਂ ਮਹਾਂਰਿਸ਼ੀ ਕਹਿਲਾਉਣ ਵਾਲੇ ਚਤੁਰ ਪ੍ਰਾਣੀ ਮਿਥਿਆਗਿਆਨ ਦੇ ਆਧਾਰ ਉੱਤੇ ਸ਼ਾਸਤਰ ਵਿਧੀ ਅਨੁਸਾਰ ਸਤਿਸਾਧਨਾਂ ਰੂਪੀ ਅੰਮ੍ਰਿਤ ਦੇ ਸਥਾਨ ਉੱਤੇ ਸ਼ਾਸਤਰਵਿਧੀ ਰਹਿਤ ਪੂਜਾ ਰੂਪੀ ਮਵਾਦ ਨੂੰ ਸ਼ਰਧਾ ਦੇ ਨਾਲ ਆਚਮਨ ਅਰਥਾਤ ਪੂਜਾ ਕਰਾ ਰਹੇ ਹੁੰਦੇ ਹਨ। ਉਸ ਸਮੇਂ ਪੂਰਣ ਪ੍ਰਮਾਤਮਾ ਆਪ ਪ੍ਰਗਟ ਹੋਕੇ ਤੱਤਵਗਿਆਨ ਦੁਆਰਾ ਸ਼ਾਸਤਰ ਵਿਧੀ ਅਨੁਸਾਰ ਸਾਧਨਾਂ ਨੂੰ ਗਿਆਨ ਪ੍ਰਦਾਨ ਕਰਦਾ ਹੈ।**

**ਪਵਿੱਤਰ ਰਿਗਵੇਦ ਦੇ ਮੰਤ੍ਰਾਂ ਵਿੱਚ ਵੀ ਪਹਿਚਾਣ ਦੱਸੀ ਹੈ ਕਿ ਜਦ ਉਹ ਪੂਰਣ**

**ਪ੍ਰਮਾਤਮਾ ਕੁਝ ਸਮੇਂ ਲਈ ਸੰਸਾਰ ਵਿੱਚ ਲੀਲ੍ਹਾ ਕਰਨ ਲਈ ਆਉਂਦਾ ਹੈ ਤਾਂ ਸ਼ਿਸ਼ੂ ਦਾ ਰੂਪ ਧਾਰਨ ਕਰਦਾ ਹੈ। ਉਸ ਪੂਰਣ ਪ੍ਰਮਾਤਮਾ ਦੀ ਪ੍ਰਵਰਿਸ਼ (ਆਧੰਨਯਾਂ ਧੇਨਵ) ਕੁਆਰੀ ਗਾਂ ਦੁਆਰਾ ਹੁੰਦੀ ਹੈ। ਫਿਰ ਲੀਲ੍ਹਾਵਤ ਵੱਡਾ ਹੁੰਦਾ ਹੈ ਤਥਾ ਆਪਣੇ ਪਾਉਣ ਤਥਾ ਸਤਲੋਕ ਜਾਣ ਅਰਥਾਤ ਪੂਰਣ ਮੋਕਸ਼ ਮਾਰਗ ਦਾ ਤੱਤਵਗਿਆਨ (ਕਵਿਰਗ੍ਰਿਭੀਹ) ਕਬੀਰ ਬਾਣੀ ਦੁਆਰਾ ਕਵਿਤਾਂਵਾਂ ਦੁਆਰਾ ਬੋਲਦਾ ਹੈ, ਜਿਸ ਕਾਰਨ ਤੋਂ ਪ੍ਰਸਿੱਧ ਕਵੀ ਕਹਿਲਾਉਂਦਾ ਹੈ, ਪ੍ਰੰਤੂ ਉਹ ਖੁਦ ਕਵਿਰਦੇਵ ਪੂਰਣ ਪ੍ਰਮਾਤਮਾ ਹੀ ਹੁੰਦਾ ਹੈ ਜੋ ਤੀਸਰੇ ਮੁਕਤੀ ਧਾਮ ਸਤਲੋਕ ਵਿੱਚ ਰਹਿੰਦਾ ਹੈ।**

**ਰਿਗਵੇਦ ਮੰਡਲ 9 ਸੁਕਤ 1 ਮੰਤਰ 9 ਤਥਾ ਸੁਕਤ 96 ਮੰਤਰ17-18:-**

ਅਭੀ ਇੰਮ ਅਧੰਨਯਾ ਉਤ ਸ਼੍ਰੀਣੰਤਿ ਧੇਨਵਹ ਸ਼ਿਸ਼ੂਮ। ਸੋਮਮਿੰਦ੍ਰਾਯ ਪਾਤਵੇ॥9॥

ਅਨੁਵਾਦ:- (ਉਤ) ਵਿਸ਼ੇਸ਼ ਕਰ (ਇਸਮ) ਇਸ (ਸ਼ਿਸ਼ੂਮ) ਬਾਲਕ ਰੂਪ ਵਿੱਚ ਪ੍ਰਗਟ (ਸੋਮਮ) ਪੂਰਣ ਪ੍ਰਮਾਤਮਾਂ ਪ੍ਰਭੂ ਦੀ (ਇੰਦ੍ਰਾਯ) ਸੁੱਖ ਸੁਵਿਧਾਵਾਂ ਦੁਆਰਾ ਅਰਥਾਤ ਖਾਣ-ਪੀਣ ਦੁਆਰਾ ਜੋ ਸਰੀਰ ਵ੍ਰਿਧੀ ਨੂੰ ਪ੍ਰਾਪਤ ਹੁੰਦਾ ਹੈ ਉਸਨੂੰ (ਪਾਤਵੇ) ਵ੍ਰਿਧੀ ਦੇ ਲਈ (ਅਭੀ) ਪੂਰਨ ਤਰ੍ਹਾਂ (ਅਧੰਨਯਾ ਧੇਨਵਹ) ਜੋ ਗਾਂ, ਸਾਂਡ ਦੁਆਰਾ ਕਦੇ ਵੀ ਪ੍ਰੇਸ਼ਾਨ ਨ ਕੀਤੀ ਗਈ ਹੋ ਅਰਥਾਤ ਕੁਆਰੀ ਗਾਂ ਦੁਆਰਾ (ਸ਼੍ਰੀਣੰਤਿ) ਪ੍ਰਵਰਿਸ਼ ਕੀਤੀ ਜਾਂਦੀ ਹੈ।

**ਭਾਵਅਰਥ:-ਪੂਰਣ ਪ੍ਰਮਾਤਮਾ ਅਮਰਪੁਰਸ਼ ਜਦ ਲੀਲ੍ਹਾ ਕਰਦਾ ਹੋਇਆ ਬਾਲਕ ਰੂਪ ਧਾਰਣ ਕਰਕੇ ਸਵੈਂ ਪ੍ਰਗਟ ਹੁੰਦਾ ਹੈ ਉਸ ਸਮੇਂ ਕੁਆਰੀ ਗਾਂ ਆਪਣੇ ਆਪ ਦੁੱਧ ਦਿੰਦੀ ਹੈ ਜਿਸ ਤੋਂ ਉਸ ਪ੍ਰਭੂ ਦੀ ਪ੍ਰਵਰਿਸ਼ ਹੁੰਦੀ ਹੈ।**

**ਰਿਗਵੇਦ ਮੰਡਲ 9 ਸੁਕਤ 96 ਮੰਤਰ 17**

ਸ਼ਿਸ਼ੂਮ, ਜਗਿਆਨਮ ਹਰਯ ਤਮ ਮਰਜੰਤਿ ਸ਼ੁਮਭੰਤਿ ਵਹਿਨ ਮਰੂਤਹ ਗਣੇਨ।
ਕਵਿਰਗ੍ਰਿਭੀ ਕਾਵਯੇਨਾ ਕਵਿਰ ਸੰਤ ਸੋਮਹ ਪਵਿਤਰਮ ਅਤਯੇਤਿ ਰੇਭਨ॥

ਅਨੁਵਾਦ:-ਪੂਰਨ ਪ੍ਰਮਾਤਮਾਂ (ਹਰਯਸ਼ਿਸ਼ੂਮ) ਮਨੁੱਖ ਦੇ ਬੱਚੇ ਦੇ ਰੂਪ ਵਿੱਚ (ਜਗਿਆਨਮ) ਜਾਨ-ਬੁਝ ਕੇ ਪ੍ਰਗਟ ਹੁੰਦਾ ਹੈ ਤਥਾ ਆਪਣੇ ਤਤਵਗਿਆਨ ਨੂੰ (ਤਮ) ਉਸ ਸਮੇਂ (ਮਰਜੰਤਿ) ਨਿਰਮਲਤਾ ਦੇ ਨਾਲ (ਸ਼ੁਮਭੰਤਿ) ਉਚਾਰਨ ਕਰਦਾ ਹੈ। (ਵਹਿਨ) ਪ੍ਰਭੂ ਪ੍ਰਾਪਤੀ ਦੀ ਲੱਗੀ ਵਿਰਹਾ ਅਗਨੀ ਵਾਲੇ (ਮਰੂਤਹ) ਵਾਜੂ ਦੀ ਤਰ੍ਹਾਂ ਭਗਤ (ਗਣੇਨ) ਸਮੂਹ ਦੇ ਲਈ (ਕਾਵਯੇਨਾ) ਕਵਿਤਾਵਾਂ ਦੁਆਰਾ ਕਵੀਤਵ ਨਾਲ (ਪਵਿਤ੍ਰਮ ਅਤਯੇਤਿ) ਅੱਤਿਆਧਿਕ ਬਾਣੀ ਨਿਰਮਲਤਾ ਦੇ ਨਾਲ (ਕਵਿਰਗ੍ਰਿਭੀ) ਕਵਿਰ ਬਾਣੀ ਅਰਥਾਤ ਕਬੀਰ ਬਾਣੀ ਦੁਆਰਾ (ਰੇਭਨ) ਉੱਚੇ ਸਵਰ ਨਾਲ ਸੰਬੋਧਨ ਕਰਕੇ ਬੋਲਦਾ ਹੈ (ਕਵਿਰ ਸੰਤ ਸੋਮਹ) ਉਹ ਅਮਰ ਪੁਰਸ਼ ਅਰਥਾਤ ਸਤਿਪੁਰਸ਼ ਹੀ ਸੰਤ ਅਰਥਾਤ ਰਿਸ਼ੀ ਰੂਪ ਵਿੱਚ ਖੁਦ ਕਵਿਰਦੇਵ ਹੁੰਦਾ ਹੈ। ਪ੍ਰੰਤੂ ਉਸ ਪ੍ਰਮਾਤਮਾਂ ਨੂੰ ਨ ਪਹਿਚਾਣਕੇ ਕਵਿ ਕਹਿਣ ਲੱਗ ਜਾਂਦੇ ਹਨ।

**ਭਾਵਅਰਥ:- ਵੇਦ ਬੋਲਣ ਵਾਲਾ ਬ੍ਰਹਮ ਕਹਿ ਰਿਹਾ ਹੈ ਕਿ ਵਿਲੱਖਣ ਮਨੁੱਖ ਦੇ ਬੱਚੇ ਦੇ ਰੂਪ ਵਿੱਚ ਪ੍ਰਗਟ ਹੋਕੇ ਪੂਰਣ ਪ੍ਰਮਾਤਮਾ ਕਵਿਰਦੇਵ ਆਪਣੇ ਵਾਸਤਵਿਕ ਗਿਆਨ ਨੂੰ ਆਪਣੀ ਕਵਿਗ੍ਰਿਭੀਹ ਅਰਥਾਤ ਕਬੀਰ ਬਾਣੀ ਦੁਆਰਾ ਨਿਰਮਲ ਗਿਆਨ ਆਪਣੇ ਹੰਸਆਤਮਾਵਾਂ ਅਰਥਾਤ ਪੁੰਨਆਤਮਾਂ ਅਨੁਆਈਆਂ ਨੂੰ ਕਵੀ ਰੂਪ ਵਿੱਚ ਕਵਿਤਾਂਵਾਂ, ਲੋਕੋਕਤੀਆਂ ਦੇ ਦੁਆਰਾ ਸੰਬੋਧਨ ਕਰਕੇ ਅਰਥਾਤ ਉਚਾਰਣ ਕਰਕੇ ਵਰਣਨ ਕਰਦਾ ਹੈ। ਉਹ ਆਪ ਸਤਿਪੁਰਸ਼ ਕਬੀਰ ਹੀ ਹੁੰਦਾ ਹੈ।**

**ਰਿਗਵੇਦ ਮੰਡਲ 9 ਸੁਕਤ 96 ਮੰਤਰ 18**

ਰਿਸ਼ਿਮਨਾ ਯ ਰਿਸ਼ਿਕ੍ਰਤ ਸਵਸ਼੍ਰਾਹ ਸਹਸਤਰਾਣੀਥਹ ਪਦਵੀਹ ਕਵੀਨਾਮ।
ਤ੍ਰਿਤਯਮ ਧਾਮ ਮਹਿਸ਼ਹ ਸ਼ਿਸ਼ਾ ਸੰਤ ਸੋਮਹ ਵਿਰਾਜਮਾਨੁ ਰਾਜਤਿ ਸਟੁਪ॥

ਅਨੁਵਾਦ:-ਵੇਦ ਬੋਲਨ ਵਾਲਾ ਬ੍ਰਹਮ ਕਹਿ ਰਿਹਾ ਹੈ ਕਿ (ਯ) ਜੋ ਪੂਰਨ ਪ੍ਰਮਾਤਮਾਂ ਵਿਲੱਖਣ ਬੱਚੇ ਦੇ ਰੂਪ ਵਿੱਚ ਆਕੇ (ਕਵੀਨਾਮੰ) ਪ੍ਰਸਿੱਧ ਕਵੀਆਂ ਦੀ (ਪਦਵੀਹ) ਉਪਾਧੀ ਪ੍ਰਾਪਤ ਕਰਕੇ ਅਰਥਾਤ ਇੱਕ ਸੰਤ ਜਾਂ ਰਿਸ਼ੀ ਦੀ ਭੂਮਿਕਾ ਕਰਦਾ ਹੈ ਉਸ (ਰਿਸ਼ਿਕ੍ਰਤ) ਸੰਤ

ਰੂਪ ਵਿੱਚ ਪ੍ਰਗਟ ਹੋਏ ਪ੍ਰਭੂ ਦੁਆਰਾ ਰਚੀ (ਸਹਸਤ੍ਰਾਣੀਥਹ) ਹਜ਼ਾਰਾਂ ਬਾਣੀ (ਰਿਸ਼ਿਮਨਾ) ਸੰਤ ਸੁਭਾਅ ਵਾਲੇ ਵਿਅਕਤੀਆਂ ਅਰਥਾਤ ਭਗਤਾਂ ਦੇ ਲਈ (ਸਵਸ਼੍ਹਾਹ) ਸਵਰਗ ਤੁੱਲ ਆਨੰਦਦਾਇਕ ਹੁੰਦੀ ਹੈ (ਸੰਤ ਸੋਮਹ) ਰਿਸ਼ੀ/ ਸੰਤ ਰੂਪ ਤੋਂ ਪ੍ਰਗਟ ਉਹ ਅਮਰ ਪੁਰਸ਼ ਅਰਥਾਤ ਸਤਿਪੁਰਸ਼ ਹੀ ਹੁੰਦਾ ਹੈ, ਉਹ ਪੂਰਨ ਪ੍ਰਭੂ (ਤ੍ਰਿਤਯਾ) ਤੀਸਰੇ (ਧਾਮ) ਮੁਕਤੀ ਲੋਕ ਅਰਥਾਤ ਸਤਲੋਕ ਦੀ (ਮਹਿਸ਼ਹ) ਸੁਦ੍ਰਿੜ ਪ੍ਰਿਥਵੀ ਨੂੰ (ਸਿਸ਼ਾ) ਸਥਾਪਿਤ ਕਰਕੇ (ਅਨੁ) ਪਿੱਛੋਂ ਮਾਨਵ ਸੁਦ੍ਰਿਸ਼ ਸੰਤ ਰੂਪ ਵਿੱਚ (ਸਟੁਪ) ਗੁੰਬਜ ਵਿੱਚ ਉੱਚੇ ਟਿੱਲੇ ਰੂਪੀ ਸਿੰਘਾਸ਼ਨ ਉੱਤੇ (ਵਿਰਾਜਮਾਨੁ ਰਾਜਤਿ) ਉਜੱਵਲ ਸਥੂਲ ਆਕਾਰ ਵਿੱਚ ਅਰਥਾਤ ਮਾਨਵ ਸੁਦ੍ਰਿਸ਼ ਸਰੀਰ ਵਿੱਚ ਵਿਰਾਜਮਾਨ ਹੈ।

**ਭਾਵਅਰਥ:-ਮੰਤ੍ਰ 17 ਵਿੱਚ ਕਿਹਾ ਹੈ ਕਿ ਕਵਿਰਦੇਵ ਸ਼ਿਸ਼ੂ ਰੂਪ ਧਾਰਣ ਕਰ ਲੈਂਦਾ ਹੈ। ਲੀਲ੍ਹਾ ਕਰਦਾ ਹੋਇਆ ਵੱਡਾ ਹੁੰਦਾ ਹੈ। ਕਵਿਤਾਵਾਂ ਦੁਆਰਾ ਤੱਤਵਗਿਆਨ ਵਰਣਨ ਕਰਨ ਦੇ ਕਾਰਣ ਕਵੀ ਦੀ ਪਦਵੀਂ ਪ੍ਰਾਪਤ ਕਰਦਾ ਹੈ ਅਰਥਾਤ ਉਸਨੂੰ ਕਵੀ ਕਹਿਣ ਲੱਗ ਜਾਂਦੇ ਹਨ, ਵਾਸਤਵ ਵਿੱਚ ਉਹ ਪੂਰਣ ਪ੍ਰਮਾਤਮਾ ਕਵਿਰ (ਕਬੀਰ ਪ੍ਰਭੂ) ਹੀ ਹੈ। ਉਸਦੇ ਦੁਆਰਾ ਰਚੀ ਅੰਮ੍ਰਿਤਬਾਣੀ ਕਬੀਰ ਬਾਣੀ(ਕਵਿਗ੍ਰਿਭੀਹ ਅਰਥਾਤ ਕਵਿਰਵਾਣੀ) ਕਹੀ ਜਾਂਦੀ ਹੈ, ਜੋ ਭਗਤਾਂ ਦੇ ਲਈ ਸਵਰਗ ਦੇ ਤੁਲ ਸੁੱਖਦਾਈ ਹੁੰਦੀ ਹੈ। ਉਹੀ ਪ੍ਰਮਾਤਮਾ ਤੀਸਰੇ ਮੁਕਤੀ ਧਾਮ ਅਰਥਾਤ ਸਤਲੋਕ ਦੀ ਸਥਾਪਨਾ ਕਰਕੇ ਇੱਕ ਗੁੰਬੰਦ ਅਰਥਾਤ ਗੁੰਬਜ ਵਿੱਚ ਸ਼ਿੰਘਾਸ਼ਣ ਉੱਤੇ ਤੇਜੋਮਈ ਮਾਨਵ ਸੁਦ੍ਰਿਸ਼ ਸਰੀਰ ਵਿੱਚ ਅਕਾਰ ਵਿੱਚ ਵਿਰਾਜਮਾਨ ਹੈ।**

**ਇਸ ਮੰਤ੍ਰ ਵਿੱਚ ਤੀਸਰਾ ਧਾਮ ਸਤਲੋਕ ਨੂੰ ਕਿਹਾ ਹੈ। ਜਿਵੇਂ ਇੱਕ ਬ੍ਰਹਮ ਦਾ ਲੋਕ ਜੋ ਇੱਕੀ ਬ੍ਰਹਿਮੰਡ ਦਾ ਹੀ ਖੇਤਰ ਹੈ, ਦੂਸਰਾ ਪ੍ਰਬ੍ਰਹਮ ਦਾ ਲੋਕ ਜੋ ਸੱਤ ਸੰਖ ਬ੍ਰਹਿਮੰਡ ਦਾ ਖੇਤਰ ਹੈ, ਤੀਸਰਾ ਪਰਮ ਅਕਸ਼ਰ ਬ੍ਰਹਮ ਅਰਥਾਤ ਪੂਰਣ ਬ੍ਰਹਮ ਦਾ ਰਿੱਤਧਾਮ ਅਰਥਾਤ ਸਤਲੋਕ ਹੈ।**

## "ਤ੍ਰੇਤਾਯੁਗ ਵਿੱਚ ਕਵਿਰਦੇਵ (ਕਬੀਰ ਸਾਹਿਬ) ਦਾ ਮੁਨਿੰਦਰ ਨਾਮ ਨਾਲ ਪ੍ਰਗਟ ਹੋਣਾ"

## "ਨਲ ਤਥਾ ਨੀਲ ਨੂੰ ਸ਼ਰਣ ਵਿੱਚ ਲੈਣਾ"

ਤ੍ਰੇਤਾਯੁੱਗ ਵਿੱਚ ਸਵੈਂਯਭੂ (ਸਵੈਂ ਪ੍ਰਗਟ ਹੋਣ ਵਾਲਾ) ਕਵਿਰਦੇਵ (ਕਬੀਰ ਪ੍ਰਮੇ ਸ਼ਵਰ) ਰੂਪਅੰਤਰ ਕਰਕੇ ਮੁਨਿੰਦਰ ਰਿਸ਼ੀ ਨਾਮ ਨਾਲ ਆਏ ਹੋਏ ਸਨ। ਅਨਲ ਅਰਥਾਤ ਨਲ ਤਥਾ ਅਨੀਲ ਅਰਥਾਤ ਨੀਲ। ਦੋਨੋਂ ਭਗਤ ਆਪਸ ਵਿੱਚ ਮੌਸੀ ਦੇ ਪੁੱਤਰ ਸਨ। ਮਾਤਾ-ਪਿਤਾ ਦਾ ਦੇਹਾਂਤ ਹੋ ਚੁੱਕਾ ਸੀ। ਨਲ ਤਥਾ ਨੀਲ ਦੋਨੋਂ ਸਰੀਰਕ ਤੇ ਮਾਨਸਿਕ ਰੋਗ ਤੋਂ ਬਹੁਤ ਪੀੜਤ ਸਨ। ਸਰਵ ਸੰਤਾਂ ਤੇ ਰਿਸ਼ੀਆ ਨੂੰ ਕਸ਼ਟ ਨਿਵਾਰਣ ਦੀ ਪ੍ਰਾਥਨਾ ਕਰ ਚੁੱਕੇ ਸਨ। ਸਰਵ ਸੰਤਾਂ ਨੇ ਦੱਸਿਆ ਸੀ ਕਿ ਇਹ ਆਪਦਾ ਪ੍ਰਾਰੱਬਧ ਦਾ ਪਾਪ ਕਰਮ ਦਾ ਦੰਡ ਹੈ, ਇਹ ਆਪਨੂੰ ਭੋਗਣਾ ਹੀ ਪਵੇਗਾ। ਇਸਦਾ ਕੋਈ ਸਮਾਧਾਨ ਨਹੀਂ ਹੈ। ਦੋਨੋਂ ਮਿੱਤਰ ਜੀਵਨ ਤੋਂ ਨਿਰਾਸ਼ ਹੋਕੇ ਮ੍ਰਿਤੂ ਦਾ ਇੰਤਜਾਰ ਕਰ ਰਹੇ ਸੀ।

ਇੱਕ ਦਿਨ ਦੋਨ੍ਹਾਂ ਨੂੰ ਮੁਨਿੰਦਰ ਨਾਮ ਨਾਲ ਪ੍ਰਗਟ ਪੂਰਣ ਪ੍ਰਮਾਤਮਾ ਦਾ ਸਤਿਸੰਗ ਸੁਣਨ ਦਾ ਅਵਸਰ ਪ੍ਰਾਪਤ ਹੋਇਆ। ਸਤਿਸੰਗ ਦੇ ਉਪਰੰਤ ਜਿਵੇਂ ਹੀ ਦੋਨ੍ਹਾਂ ਨੇ ਪ੍ਰਮੇ ਸ਼ਵਰ ਕਵਿਰਦੇਵ (ਕਬੀਰ ਸਾਹਿਬ) ਓਰਫ਼ ਮੁਨਿੰਦਰ ਰਿਸ਼ੀ ਜੀ ਦੇ ਚਰਣ ਛੂਹੇ ਤਥਾ ਪ੍ਰਮੇਸ਼ਵਰ ਮੁਨਿੰਦਰ ਜੀ ਨੇ ਸਿਰ ਉੱਤੇ ਹੱਥ ਰੱਖਿਆ ਤਾਂ ਦੋਨ੍ਹਾਂ ਦਾ ਅਸਾਧ ਰੋਗ ਛੂਹਮੰਤਰ ਹੋਗਿਆ ਅਰਥਾਤ ਦੋਨੋਂ ਨਲ ਤਥਾ ਨੀਲ ਸਵਸਥ ਹੋ ਗਏ। ਇਸ ਅਦਭੁਤ ਚਮਤਕਾਰ ਨੂੰ ਦੇਖਕੇ ਪ੍ਰਭੂ ਦੇ ਚਰਣਾਂ ਵਿੱਚ ਗਿਰਕੇ ਕਈ ਘੰਟੇ ਰੋਂਦੇ ਰਹੇ ਤਥਾ ਕਿਹਾ ਅੱਜ ਸਾਨੂੰ ਪ੍ਰਭੂ ਮਿਲ ਗਿਆ ਜਿਸਦੀ ਤਲਾਸ਼ ਸੀ ਤਥਾ ਉਨ੍ਹਾਂ ਤੋਂ ਪ੍ਰਭਾਵਿਤ ਹੋਕੇ

ਉਨ੍ਹਾਂ ਤੋਂ ਨਾਮ (ਦੀਕਸ਼ਾ) ਲੈ ਲਿਆ ਤਥਾ ਮੁਨਿੰਦਰ ਸਾਹਿਬ ਜੀ ਦੇ ਨਾਲ ਹੀ ਸੇਵਾ ਵਿੱਚ ਰਹਿਣ ਲੱਗੇ। ਪਹਿਲੇ ਸੰਤਾਂ ਦਾ ਸਮਾਗਮ ਪਾਣੀ ਦੀ ਵਿਵਸਥਾ ਦੇਖਕੇ ਨਦੀ ਦੇ ਕਿਨਾਰੇ'ਤੇ ਹੁੰਦਾ ਸੀ। ਨਲ ਤੇ ਨੀਲ ਦੋਨ੍ਹੋਂ ਬਹੁਤ ਪ੍ਰਭੂ ਪ੍ਰੇਮੀ ਤਥਾ ਭੋਲੀ ਆਤਮਾ ਸੀ। ਪ੍ਰਮਾਤਮਾ ਵਿੱਚ ਉਨ੍ਹਾਂ ਦੀ ਬਹੁਤ ਸ਼ਰਧਾ ਸੀ। ਸੇਵਾ ਬਹੁਤ ਕਰਿਆ ਕਰਦੇ ਸੀ। ਸਮਾਗਮਾਂ ਵਿੱਚ ਰੋਗੀ ਤੇ ਬ੍ਰਿਧ ਤੇ ਵਿਕਲਾਂਗ ਭਗਤਜਨ ਆਉਂਦੇ ਤਾਂ ਉਨ੍ਹਾਂ ਦੇ ਕੱਪੜੇ ਤਥਾ ਬਰਤਨ ਸਾਫ਼ ਕਰਦੇ ਸਨ। ਉਨ੍ਹਾਂ ਦੇ ਲੋਟੇ ਤਥਾ ਗਿਲਾਸ ਮਾਂਜ ਦਿੰਦੇ ਸੀ। ਪ੍ਰੰਤੂ ਹੈ ਭੋਲੇ ਦੀਮਾਗ ਦੇ ਸਨ। ਕੱਪੜੇ ਧੋਣ ਲੱਗ ਜਾਂਦੇ ਤਾਂ ਸਤਸੰਗ ਵਿੱਚ ਜੋ ਪ੍ਰਭੂ ਦੀ ਕਥਾ ਸੁਣੀ ਹੁੰਦੀ ਉਸਦੀ ਚਰਚਾ ਕਰਨ ਲੱਗ ਜਾਂਦੇ। ਉਹ ਦੋਨ੍ਹੋਂ ਪ੍ਰਭੂ ਦੀ ਚਰਚਾ ਵਿੱਚ ਮਸਤ ਹੋ ਜਾਂਦੇ ਤੇ ਵਸਤੂਆਂ ਦਰਿਆ ਦੇ ਜਲ ਵਿੱਚ ਡੁੱਬ ਜਾਂਦੀਆਂ ਉਨ੍ਹਾਂ ਨੂੰ ਪਤਾ ਨਹੀਂ ਚਲਦਾ। ਕਿਸੇ ਦੀਆਂ ਚਾਰ ਵਸਤੂ ਲੈਕੇ ਜਾਂਦੇ ਤਾਂ ਦੋ ਵਸਤੂਆਂ ਵਾਪਸ ਲਿਆਕੇ ਦਿੰਦੇ ਸਨ। ਭਗਤਜਨ ਕਹਿੰਦੇ ਕਿ ਭਾਈ ਸੇਵਾ ਤਾਂ ਬਹੁਤ ਕਰਦੇ ਹੋ, ਪ੍ਰੰਤੂ ਸਾਡਾ ਤਾਂ ਬਹੁਤ ਕੰਮ ਵਿਗਾੜ ਦਿੰਦੇ ਹੋ। ਇਹ ਖੋਈਆਂ ਹੋਈਆਂ ਵਸਤੂਆਂ ਅਸੀਂ ਕਿੱਥੋਂ ਲੈਕੇ ਆਈਏ? ਆਪ ਸਾਡੀ ਸੇਵਾ ਹੀ ਕਰਨੀ ਛੱਡ ਦਿਉ। ਅਸੀਂ ਆਪਣੀ ਸੇਵਾ ਖੁਦ ਕਰ ਲਵਾਂਗੇ। ਫਿਰ ਨਲ ਤਥਾ ਨੀਲ ਰੋਣ ਲੱਗ ਜਾਂਦੇ ਸਨ ਕਿ ਸਾਡੀ ਸੇਵਾ ਨਾ ਛੀਨੋਂ। ਹੁਣ ਦੀ ਵਾਰ ਨਹੀਂ ਖੋਵਾਂਗੇ। ਪ੍ਰੰਤੂ ਫਿਰ ਉਹੀ ਕੰਮ ਕਰਦੇ । ਫਿਰ ਪ੍ਰਭੂ ਦੀ ਚਰਚਾ ਵਿੱਚ ਲੱਗ ਜਾਂਦੇ ਤਥਾ ਵਸਤੂਆਂ ਦਰਿਆ ਜਲ ਵਿੱਚ ਡੁੱਬ ਜਾਂਦੀਆ। ਭਗਤਜਨਾਂ ਨੇ ਰਿਸ਼ੀ ਮੁਨਿੰਦਰ ਜੀ ਨੂੰ ਪ੍ਰਾਥਨਾ ਕੀਤੀ ਕਿ ਕ੍ਰਿਪਾ ਨਲ ਤਥਾ ਨੀਲ ਨੂੰ ਸਮਝਾਓ। ਇਹ ਨਾ ਤਾਂ ਮੰਨਦੇ ਹਨ ਅਤੇ ਮਨ੍ਹਾਂ ਕਰਦੇ ਹਾਂ ਤਾਂ ਰੋਣ ਲੱਗ ਜਾਂਦੇ ਹਨ ਸਾਡੀਆਂ ਤਾਂ ਅੱਧੀਆਂ ਵਸਤੂਆਂ ਵਾਪਸ ਨਹੀਂ ਲਿਆਉਂਦੇ। ਇਹ ਨਦੀ ਕਿਨਾਰੇ ਸਤਸੰਗ ਸੁਣੀ ਭਗਵਾਨ ਦੀ ਚਰਚਾ ਵਿੱਚ ਮਸਤ ਹੋ ਜਾਂਦੇ ਹਨ ਤਥਾ ਵਸਤੂਆਂ ਡੁੱਬ ਜਾਂਦੀਆਂ ਹਨ। ਮੁਨਿੰਦਰ ਸਾਹਿਬ ਨੇ ਇੱਕ-ਦੋ ਵਾਰ ਤਾਂ ਉਨ੍ਹਾਂ ਨੂੰ ਸਮਝਾਇਆ। ਉਹ ਰੋਣ ਲੱਗ ਜਾਂਦੇ ਸਨ ਕਿ ਸਾਹਿਬ ਸਾਡੀ ਇਹ ਸੇਵਾ ਨਾ ਛੀਨੋਂ। ਸਤਿਗੁਰੂ ਮੁਨਿੰਦਰ ਸਾਹਿਬ ਨੇ ਕਿਹਾ ਕਿ ਬੇਟਾ ਨਲ ਤਥਾ ਨੀਲ ਖੂਬ ਸੇਵਾ ਕਰੋ, ਅੱਜ ਤੋਂ ਬਾਅਦ ਆਪਦੇ ਹੱਥੋਂ ਕੋਈ ਵੀ ਚੀਜ਼ ਚਾਹੇ ਪੱਥਰ ਜਾਂ ਲੋਹਾ ਹੀ ਕਿਉਂ ਨਾ ਹੋਵੇ ਜਲ ਵਿੱਚ ਨਹੀਂ ਡੁੱਬੇਗੀ। ਮੁਨਿੰਦਰ ਸਾਹਿਬ ਨੇ ਇਹ ਆਸ਼ੀਰਵਾਦ ਉਨ੍ਹਾਂ ਨੂੰ ਦਿੱਤਾ।

ਆਪਨੇ ਰਮਾਇਣ ਤਾਂ ਸੁਣੀ ਹੀ ਹੈ। ਇੱਕ ਸਮੇਂ ਦੀ ਗੱਲ ਹੈ ਕਿ ਸੀਤਾ ਜੀ ਨੂੰ ਰਾਵਣ ਚੁੱਕਕੇ ਲੈ ਗਿਆ। ਭਗਵਾਨ ਰਾਮ ਨੂੰ ਪਤਾ ਵੀ ਨਹੀਂ ਕਿ ਸੀਤਾ ਨੂੰ ਕੌਣ ਚੁੱਕ ਕੇ ਲੈ ਗਿਆ?ਸ਼੍ਰੀ ਰਾਮਚੰਦਰ ਜੀ ਇੱਧਰ ਉੱਧਰ ਖੋਜ ਕਰਦੇ ਹਨ। ਹਨੂੰਮਾਨ ਜੀ ਨੇ ਖੋਜ ਕਰਕੇ ਦੱਸਿਆ ਕਿ ਸੀਤਾ ਮਾਤਾ ਲੰਕਾਪਤੀ ਰਾਵਣ (ਰਾਖਸ਼ਸ਼) ਦੀ ਕੈਦ ਵਿੱਚ ਹੈ। ਪਤਾ ਲੱਗਣ ਤੋਂ ਬਾਅਦ ਭਗਵਾਨ ਰਾਮ ਨੇ ਰਾਵਣ ਕੋਲ ਸ਼ਾਂਤੀ ਦੂਤ ਭੇਜੇ ਤਥਾ ਪ੍ਰਾਥਨਾ ਕੀਤੀ ਕਿ ਸੀਤਾ ਜੀ ਨੂੰ ਵਾਪਸ ਕਰ ਦੇਵੇ। ਪ੍ਰੰਤੂ ਰਾਵਣ ਨਹੀਂ ਮੰਨਿਆ। ਯੁੱਧ ਦੀ ਤਿਆਰੀ ਹੋਈ। ਫਿਰ ਮੁਸ਼ਕਿਲ ਆਈ ਕਿ ਸਮੁੰਦਰ ਤੋਂ ਸੈਨਾ ਕਿਵੇਂ ਪਾਰ ਕਰੀਏ?

ਭਗਵਾਨ ਸ਼੍ਰੀ ਰਾਮਚੰਦਰ ਨੇ ਤਿੰਨ ਦਿਨ ਤੱਕ ਗੋਡਿਆਂ ਤੱਕ ਪਾਣੀ ਵਿੱਚ ਖੜ੍ਹੇ ਹੋਕੇ ਹੱਥ ਜੋੜਕੇ ਸਮੁੰਦਰ ਨੂੰ ਪ੍ਰਾਥਨਾ ਕੀਤੀ ਕਿ ਰਾਸਤਾ ਦੇ ਦਿਉ। ਪ੍ਰੰਤੂ ਸਮੁੰਦਰ ਟਸ ਤੋਂ ਮਸ ਨਹੀਂ ਹੋਇਆ। ਜਦ ਸਮੁੰਦਰ ਨਹੀਂ ਮੰਨਿਆ ਤਾਂ ਸ਼੍ਰੀ ਰਾਮ ਨੇ ਉਸਨੂੰ ਅਗਨੀ ਬਾਣ ਨਾਲ ਜਲਾਉਣਾ ਚਾਹਿਆ। ਭੈਅਭੀਤ ਸਮੁੰਦਰ ਇੱਕ ਬ੍ਰਾਹਮਣ ਦਾ ਰੂਪ ਬਣਾਕੇ ਸਾਹਮਣੇ ਆਇਆ ਤਥਾ ਕਿਹਾ ਕਿ ਭਗਵਾਨ ਸਭ ਦੀ ਆਪਣੀਆਂ-2 ਮਰਿਆਦਾ ਹਨ। ਮੈਨੂੰ ਜਲਾਉ ਮਤ, ਮੇਰੇ ਅੰਦਰ ਨਾ ਜਾਣੇ ਕਿੰਨੇ ਜੀਵ-ਜੰਤੂ ਬਸੇ ਹਨ। ਜੇ ਆਪ ਮੈਨੂੰ ਜਲਾ ਵੀ ਦਿਉਗੇ ਤਾਂ ਵੀ ਆਪ ਮੈਨੂੰ ਪਾਰ ਨਹੀਂ ਕਰ ਸਕਦੇ ਕਿਉਂਕਿ ਇੱਥੇ ਬਹੁਤ ਗਹਿਰਾ ਖੱਡਾ ਬਣ ਜਾਏਗਾ,ਜਿਸਨੂੰ ਆਪ ਕਦੀ ਵੀ ਪਾਰ ਨਹੀਂ ਕਰ ਸਕਦੇ।

ਸਮੁੰਦਰ ਨੇ ਕਿਹਾ ਭਗਵਾਨ ਅਜਿਹਾ ਕਰੋ ਕਿ ਸੱਪ ਵੀ ਮਰ ਜਾਏ ਅਤੇ ਲਾਠੀ ਵੀ ਨਾ ਟੁੱਟੇ। ਮੇਰੀ ਮਰਿਆਦਾ ਵੀ ਰਹਿ ਜਾਵੇਗੀ ਆਪਦਾ ਪੁਲ ਵੀ ਬਣ ਜਾਵੇ। ਤਦ ਭਗਵਾਨ ਰਾਮ ਨੇ ਪੁੱਛਿਆ ਕਿ ਉਹ ਕੀ ਵਿਧੀ ਹੈ?ਬ੍ਰਹਾਮਣ ਰੂਪ ਵਿੱਚ ਖੜ੍ਹੇ ਸਮੁੰਦਰ ਨੇ ਕਿਹਾ ਕਿ ਆਪਦੀ ਸੈਨਾ ਵਿੱਚ ਨਲ ਤਥਾ ਨੀਲ ਨਾਮ ਦੇ ਦੋ ਸੈਨਿਕ ਹਨ। ਉਨ੍ਹਾਂ ਕੋਲ ਉਨ੍ਹਾਂ ਦੇ ਗੁਰੂ ਜੀ ਤੋਂ ਪ੍ਰਾਪਤ ਇੱਕ ਅਜਿਹੀ ਸ਼ਕਤੀ ਹੈ ਜਿਸ ਨਾਲ ਉਨ੍ਹਾਂ ਦੇ ਹੱਥ ਤੋਂ ਪੱਥਰ ਵੀ ਜਲ ਵਿੱਚ ਤਰ ਜਾਂਦੇ ਹਨ। ਹਰ ਵਸਤੂ ਚਾਹੇ ਵਸਤੂ ਲੋਹੇ ਦੀ ਹੀ ਹੋਵੇ ਤੈਰ ਜਾਂਦੀ ਹੈ। ਸ਼੍ਰੀ ਰਾਮਚੰਦਰ ਜੀ ਨੇ ਨਲ ਤਥਾ ਨੀਲ ਨੂੰ ਬੁਲਾਇਆ ਤਥਾ ਉਨ੍ਹਾਂ ਤੋਂ ਪੁੱਛਿਆ ਕਿ ਆਪਦੇ ਕੋਲ ਕੋਈ ਅਜਿਹੀ ਸ਼ਕਤੀ ਹੈ?ਨਲ ਤੇ ਨੀਲ ਨੇ ਕਿਹਾ ਕਿ ਹਾਂ ਜੀ, ਸਾਡੇ ਹੱਥ ਤੋਂ ਪੱਥਰ ਵੀ ਜਲ ਵਿੱਚ ਨਹੀਂ ਡੁਬਣਗੇ। ਸ਼੍ਰੀ ਰਾਮ ਨੇ ਕਿਹਾ ਕਿ ਪ੍ਰੀਖਣ ਕਰਵਾਓ।

ਉਨ੍ਹਾਂ ਨਾਦਾਨਾਂ (ਨਲ-ਨੀਲ) ਨੇ ਸੋਚਿਆ ਕਿ ਅੱਜ ਸਭਦੇ ਸਾਹਮਣੇ ਆਪਦੀ ਬਹੁਤ ਮਹਿਮਾ ਹੋਵੇਗੀ। ਉਸ ਦਿਨ ਉਨ੍ਹਾਂ ਨੇ ਆਪਣੇ ਗੁਰੂਦੇਵ ਭਗਵਾਨ ਮੁਨਿੰਦਰ (ਕਬੀਰ ਸਾਹਿਬ) ਜੀ ਨੂੰ ਇਹ ਸੋਚਕੇ ਯਾਦ ਨਾ ਕੀਤਾ ਕਿ ਜੇ ਅਸੀਂ ਉਨ੍ਹਾਂ ਨੂੰ ਯਾਦ ਕਰਾਂਗੇ ਤਾਂ ਸ਼੍ਰੀ ਰਾਮ ਕਿਤੇ ਇਹ ਨਾ ਸੋਚਣ ਕਿ ਇਨ੍ਹਾਂ ਕੋਲ ਸ਼ਕਤੀ ਨਹੀਂ ਹੈ, ਇਹ ਤਾਂ ਕਿਸੇ ਹੋਰ ਤੋਂ ਮੰਗਦੇ ਹਨ। ਉਨ੍ਹਾਂ ਨੇ ਪੱਥਰ ਚੁੱਕਕੇ ਪਾਣੀ ਵਿੱਚ ਪਾਇਆ ਤਾਂ ਪੱਥਰ ਪਾਣੀ ਵਿੱਚ ਡੁੱਬ ਗਿਆ। ਨਲ ਅਤੇ ਨੀਲ ਨੇ ਬਹੁਤ ਕੋਸ਼ਿਸ਼ ਕੀਤੀ, ਪ੍ਰੰਤੂ ਉਨ੍ਹਾਂ ਤੋਂ ਪੱਥਰ ਨਹੀਂ ਤਰੇ। ਤਦ ਭਗਵਾਨ ਰਾਮ ਨੇ ਸਮੁੰਦਰ ਦੇ ਵੱਲ ਦੇਖਿਆ ਮਾਨੋ ਕਹਿਣਾ ਚਾਹ ਰਹੇ ਹੋਣ ਕਿ ਆਪ ਤਾਂ ਝੂਠ ਬੋਲ ਰਹੇ ਹੋ। ਇਨ੍ਹਾਂ ਵਿੱਚ ਤਾਂ ਕੋਈ ਸ਼ਕਤੀ ਨਹੀਂ ਹੈ। ਸਮੁੰਦਰ ਨੇ ਕਿਹਾ ਕਿ ਨਲ ਅਤੇ ਨੀਲ ਅੱਜ ਆਪ ਆਪਣੇ ਗੁਰੂ ਦੇਵ ਨੂੰ ਯਾਦ ਨਹੀ ਕੀਤਾ। ਨਾਦਾਨੋਂ ਆਪਣੇ ਗੁਰੂਦੇਵ ਨੂੰ ਯਾਦ ਕਰੋ। ਉਹ ਦੋਨੋਂ ਸਮਝ ਗਏ ਕਿ ਅੱਜ ਅਸੀਂ ਗਲਤੀ ਕਰ ਦਿੱਤੀ। ਉਨ੍ਹਾਂ ਨੇ ਸਤਿਗੁਰੂ ਮੁਨਿੰਦਰ ਸਾਹਿਬ ਨੂੰ ਯਾਦ ਕੀਤਾ। ਸਤਿਗੁਰੂ ਮੁਨਿੰਦਰ (ਕਬੀਰ ਸਾਹਿਬ) ਉੱਥੇ ਪਹੁੰਚ ਗਏ। ਭਗਵਾਨ ਰਾਮਚੰਦਰ ਜੀ ਨੇ ਕਿਹਾ ਕਿ ਹੇ ਰਿਸ਼ੀਵਰ! ਮੇਰਾ ਦੁਰਭਾਗ ਹੈ ਕਿ ਆਪਦੇ ਸੇਵਕਾਂ ਦੇ ਹੱਥੋਂ ਪੱਥਰ ਨਹੀਂ ਤੈਰ ਰਹੇ ਹਨ। ਮੁਨਿੰਦਰ ਸਾਹਿਬ ਨੇ ਕਿਹਾ ਕਿ ਹੁਣ ਇਨ੍ਹਾਂ ਦੇ ਹੱਥੋਂ ਤੈਰਣਗੇ ਵੀ ਨਹੀਂ ਕਿਉਕਿ ਇਨ੍ਹਾਂ ਨੂੰ ਅਭਿਮਾਨ ਹੋਗਿਆ ਹੈ। ਸਤਿਗੁਰੂ ਦੀ ਬਾਣੀ ਪ੍ਰਮਾਣ ਕਰਦੀ ਹੈ ਕਿ:-

ਗਰੀਬ, ਜੈਸੇ ਮਾਤਾ ਗਰਭ ਕੋ, ਰਾਖੇ ਜਤਨ ਬਨਾਏ।
ਠੇਸ ਲਗੇ ਤੋ ਛੀਣ ਹੋਵੇ, ਤੇਰੀ ਐਸੇ ਭਗਤੀ ਜਾਏ।

ਉਸ ਦਿਨ ਦੇ ਪਿੱਛੋਂ ਨਲ ਤਥਾ ਨੀਲ ਦੀ ਉਹ ਸ਼ਕਤੀ ਸਮਾਪਤ ਹੋ ਗਈ। ਸ਼੍ਰੀ ਰਾਮਚੰਦਰ ਜੀ ਨੇ ਪ੍ਰਮੇਸ਼ਵਰ ਮੁਨਿੰਦਰ ਸਾਹਿਬ ਜੀ ਨੂੰ ਕਿਹਾ ਕਿ ਹੇ ਰਿਸ਼ੀਵਰ! ਮੇ ਰੇ ਉੱਤੇ ਬਹੁਤ ਆਪੱਤੀ ਆਈ ਹੋਈ ਹੈ। ਦਿਆ ਕਰੋ ਕਿਸੇ ਪ੍ਰਕਾਰ ਸੈਨਾ ਪਰਲੇ ਪਾਰ ਹੋ ਜਾਵੇ। ਜਦ ਆਪ ਆਪਣੇ ਸੇਵਕਾਂ ਨੂੰ ਸ਼ਕਤੀ ਦੇ ਸਕਦੇ ਹੋ ਤਾਂ ਪ੍ਰਭੂ ਕੁਝ ਰਜ਼ਾ ਕਰੋ। ਮੁਨਿੰਦਰ ਜੀ ਨੇ ਕਿਹਾ ਕਿ ਇਹ ਜੋ ਸਾਹਮਣੇ ਵਾਲਾ ਪਹਾੜ ਹੈ, ਮੈਂ ਉਸਦੇ ਚਾਰੋਂ ਪਾਸੇ ਇੱਕ ਰੇਖਾ ਖਿੱਚ ਦਿੱਤੀ ਹੈ। ਇਸਦੇ ਵਿੱਚ-ਵਿੱਚ ਦੇ ਪੱਥਰ ਚੁੱਕ ਲਵੋ, ਉਹ ਨਹੀਂ ਡੁੱਬਣਗੇ। ਸ਼੍ਰੀ ਰਾਮ ਨੇ ਪ੍ਰੀਖਣ ਦੇ ਲਈ ਇੱਕ ਪੱਥਰ ਮੰਗਾਇਆ। ਉਸਨੂੰ ਪਾਣੀ ਵਿੱਚ ਰੱਖਿਆ ਤਾਂ ਉਹ ਤੈਰਣ ਲੱਗਿਆ। ਨਲ ਤਥਾ ਨੀਲ ਕਾਰੀਗਰ (ਸ਼ਿਲਪਕਾਰ) ਵੀ ਸੀ। ਹਨੂੰਮਾਨ ਜੀ ਪ੍ਰਤੀਦਿਨ ਭਗਵਾਨ ਨੂੰ ਯਾਦ ਕਰਿਆ ਕਰਦੇ ਸੀ। ਉਸਨੇ ਆਪਣੀ ਦੈਨਿਕ ਕ੍ਰਿਆ ਵੀ ਨਾਲ ਰੱਖੀ ਤਥਾ ਰਾਮ ਰਾਮ ਵੀ ਲਿਖਦਾ ਰਿਹਾ ਤੇ ਪਹਾੜ ਦੇ ਪਹਾੜ ਚੁੱਕਕੇ ਵੀ ਲੈ ਆਉਂਦਾ ਸੀ। ਨਲ ਨੀਲ ਉਸਨੂੰ ਜੋੜ-ਤੋੜ ਕੇ ਪੁਲ ਵਿੱਚ ਲਗਾ ਦਿੰਦੇ ਸੀ। ਇਸਤਰ੍ਹਾਂ ਪੁੱਲ ਬਣਿਆ ਸੀ। ਧਰਮਦਾਸ ਜੀ ਕਹਿੰਦੇ ਹਨ ਕਿ:-

ਰਹੇ ਨਲ ਨੀਲ ਜਤਨ ਕਰ ਹਾਰ, ਤਬ ਸਤਿਗੁਰੂ ਸੇ ਕਰੀ ਪੁਕਾਰ।
ਜਾ ਸਤ ਰੇਖਾ ਲਿਖੀ ਅਪਾਰ, ਸਿੰਧੂ ਪਰ ਸ਼ਿਲਾ ਤਿਰਾਨੇ ਵਾਲੇ।
ਧੰਨ-ਧੰਨ ਸਤਿਗੁਰੂ ਸਤਿ ਕਬੀਰ, ਭਗਤ ਕੀ ਪੀਰ ਮਿਟਾਨੇ ਵਾਲੇ।

**ਕੋਈ ਕਹਿੰਦਾ ਸੀ ਕਿ ਹਨੂੰਮਾਨ ਜੀ ਨੇ ਪੱਥਰ ਉੱਤੇ ਰਾਮ ਨਾਮ ਲਿਖ ਦਿੱਤਾ ਸੀ ਇਸਲਈ ਪੱਥਰ ਤੈਰ ਗਏ। ਕੋਈ ਕਹਿੰਦਾ ਸੀ ਕਿ ਨਲ-ਨੀਲ ਨੇ ਪੁਲ ਬਣਾਇਆ ਸੀ। ਕੋਈ ਕਹਿੰਦਾ ਸੀ ਕਿ ਸ਼੍ਰੀ ਰਾਮ ਨੇ ਪੁਲ ਬਣਾਇਆ ਸੀ। ਪ੍ਰੰਤੂ ਇਹ ਕਥਾ ਇਸ ਤਰ੍ਹਾਂ ਹੈ, ਜਿਸ ਤਰ੍ਹਾਂ ਆਪਨੂੰ ਉੱਪਰ ਦੱਸੀ ਗਈ ਹੈ।**

(ਸਤਿ ਕਬੀਰ ਦੀ ਸਾਖੀ-ਸਫ਼ਾ 179 ਤੋ 182 ਤੱਕ)

-:ਪੀਵ ਪਿਛਾਨ ਕੋ ਅੰਗ:-

ਕਬੀਰ- ਤੀਨ ਦੇਵ ਕੋ ਸਭ ਕੋਈ ਧਿਆਵੇ, ਚੌਥੇ ਦੇਵ ਕਾ ਮਰਮ ਨਾ ਪਾਵੇ।
ਚੌਥਾ ਛਾਡ ਪੰਚਮ ਕੋ ਧਿਆਵੇ, ਕਹੇ ਕਬੀਰ ਸੋ ਹਮ ਪਰ ਆਵੇ॥3॥
ਕਬੀਰ- ਓਂਕਾਰ ਨਿਸ਼ਚਯ ਭਯਾ, ਯਹ ਕਰਤਾ ਮਤ ਜਾਨ।
ਸਾਚਾ ਸ਼ਬਦ ਕਬੀਰ ਕਾ, ਪਰਦੇ ਮਾਹੀ ਪਹਿਚਾਨ॥5॥
ਕਬੀਰ- ਰਾਮ ਕ੍ਰਿਸ਼ਨ ਅਵਤਾਰ ਹੈ, ਇਨਕਾ ਨਾਹੀਂ ਸੰਸਾਰ।
ਜਿਨ ਸਾਹਿਬ ਸੰਸਾਰ ਕਿਆ, ਸੋ ਕਿਨਹੁ ਨਾ ਜੰਨਮਿਆ ਨਾਰ॥17॥
ਕਬੀਰ- ਚਾਰ ਭੁਜਾ ਕੇ ਭਜਨ ਮੇਂ, ਭੂਲਿ ਪਰੇ ਸਬ ਸੰਤ।
ਕਬਿਰਾ ਸੁਮਿਰੋ ਤਾਸੁ ਕੋ, ਜਾਕੇ ਭੁਜਾ ਅਨੰਤ॥23॥
ਕਬੀਰ- ਸਮੁੰਦਰ ਪਾਟ ਲੰਕਾ ਗਏ, ਸੀਤਾ ਕੋ ਭਰਤਾਰ।
ਤਾਹਿ ਅਗਸਤ ਮੁਨਿ ਪੀਯ ਗਯੋ, ਇਨਮੇਂ ਕੋ ਕਰਤਾਰ॥26॥
ਕਬੀਰ- ਗੋਵਰਧਨ ਗਿਰੀ ਧਾਰਿਉ ਕ੍ਰਿਸ਼ਨ ਜੀ, ਦ੍ਰੋਣਾਗਿਰੀ ਹਨੁੰਮੰਤ।
ਸ਼ੇਸ਼ ਨਾਗ ਸਭ ਸ਼੍ਰਿਸ਼ਟੀ ਸਹਾਰੀ, ਇਨਮੇਂ ਕੋ ਭਗਵੰਤ॥27॥
ਕਬੀਰ- ਕਾਟੇ ਬੰਧਨ ਵਿਪਤਿ ਮੈਂ, ਕਠਿਨ ਕਿਆ ਸੰਗ੍ਰਾਮ।
ਚਿੰਨਹੋਂ ਰੇ ਨਰ ਪ੍ਰਾਣੀਆਂ, ਗਰੁੜ ਬੜੋ ਕੀ ਰਾਮ॥28॥
ਕਬੀਰ- ਕਹ ਕਬੀਰ ਚਿਤ ਚੇਤਹੂ, ਸ਼ਬਦ ਕਰੋ ਨਿਰੁਵਾਰ।
ਸ਼੍ਰੀ ਰਾਮਹਿ ਕਰਤਾ ਕਹਿਤ ਹੈਂ, ਭੂਲ ਪਰੋ ਸੰਸਾਰ॥29॥
ਕਬੀਰ- ਜਿਨ ਰਾਮ ਕ੍ਰਿਸ਼ਨ ਵ ਨਿੰਰਜਨ ਕਿਓ, ਸੋ ਤੋ ਕਰਤਾ ਨਿਆਰ।
ਅੰਧਾ ਗਿਆਨ ਨਾ ਬੁਝਈ, ਕਹੇ ਕਬੀਰ ਵਿਚਾਰ॥30॥

## "ਦੁਆਪਰਯੁੱਗ ਵਿੱਚ ਕਵਿਰਦੇਵ (ਕਬੀਰ ਸਾਹਿਬ) ਦਾ ਕਰੁਣਾਮਈ ਨਾਮ ਨਾਲ ਪ੍ਰਗਟ ਹੋਣਾ"

**ਪ੍ਰਮੇਸ਼ਵਰ ਕਬੀਰ (ਕਵਿਰਦੇਵ) ਦੁਵਾਪਰਯੁਗ ਵਿੱਚ ਕਰੁਣਾਮਈ ਨਾਮ ਨਾਲ ਪ੍ਰਗਟ ਹੋਏ ਸੀ। ਉਸ ਸਮੇਂ ਇੱਕ ਬਾਲਮੀਕ ਜਾਤੀ ਵਿੱਚ ਉਤਪੰਨ ਭਗਤ ਸੁਦਰਸ਼ਨ ਸੁਪਚ (ਅਨੁਸ਼ੂਚਿਤ ਜਾਤੀ ਦਾ) ਉਨ੍ਹਾਂ ਦਾ ਸ਼ਿਸ਼ਯ ਹੋਇਆ ਸੀ। ਇਸੇ ਸੁਦਰਸ਼ਨ ਜੀ ਨੇ ਪਾਂਡਵਾਂ ਦਾ ਯੱਗ ਸਫਲ ਕੀਤੀ ਸੀ। ਜੋ ਨਾ ਤਾਂ ਸ਼੍ਰੀ ਕ੍ਰਿਸ਼ਨ ਜੀ ਦੇ ਭੋਜਨ ਕਰਨ ਨਾਲ ਸਫਲ ਹੋਈ ਸੀ, ਨਾ ਹੀ ਤੇਤੀ ਕਰੋੜ ਦੇਵਤਾਵਾਂ, ਅਠਾਸੀ ਹਜਾਰ ਰਿਸ਼ੀਆਂ, ਬਾਰਾਂ ਕਰੋੜ ਬ੍ਰਾਹਮਣ, ਨੌ ਨਾਥ, ਚੌਰਾਸੀ ਸਿੱਧ ਆਦਿ ਦੇ ਭੋਜਨ ਖਾਣ ਨਾਲ ਸਫਲ ਹੋਈ ਸੀ। ਭਗਤ ਸੁਦਰਸ਼ਨ ਵਾਲਮੀਕ ਪੂਰਣ ਗੁਰੂ ਜੀ ਤੋਂ ਵਾਸਤਵਿਕ ਤਿੰਨ ਮੰਤ੍ਰ ਪ੍ਰਾਪਤ ਕਰਕੇ ਸਤ ਸਾਧਨਾ ਗੁਰੂ ਮਰਿਯਾਦਾ ਵਿੱਚ ਰਹਿੰਦੇ ਹੋਏ ਕਰ ਰਿਹਾ ਸੀ।**

## "ਦੁਵਾਪਰ ਯੁਗ ਵਿੱਚ ਇੰਦਰਮਤੀ ਨੂੰ ਸ਼ਰਣ ਵਿੱਚ ਲੈਣਾ"

**ਦੁਵਾਪਰਯੁਗ ਵਿੱਚ ਚੰਦਰਵਿਜੈ ਨਾਮ ਦਾ ਇੱਕ ਰਾਜਾ ਸੀ। ਉਸਦੀ ਪਤਨੀ**

ਇੰਦਰਮਤੀ ਬਹੁਤ ਹੀ ਧਾਰਮਿਕ ਪ੍ਰਵਿਰਤੀ ਦੀ ਔਰਤ ਸੀ। ਸੰਤ-ਮਹਾਤਮਾਂ ਦਾ ਬਹੁਤ ਆਦਰ ਕਰਦੀ ਸੀ। ਉਸਨੇ ਇੱਕ ਗੁਰੂਦੇਵ ਵੀ ਬਣਾਇਆ ਸੀ। ਉਸਦੇ ਗੁਰੂ ਦੇਵ ਨੇ ਦੱਸਿਆ ਕਿ ਬੇਟੀ ਸਾਧੂਆਂ-ਸੰਤਾਂ ਦੀ ਸੇਵਾ ਕਰਨੀ ਚਾਹੀਦੀ ਹੈ। ਸੰਤਾਂ ਨੂੰ ਭੋਜਨ ਛਕਾਉਣ ਨਾਲ ਬਹੁਤ ਲਾਭ ਹੁੰਦਾ ਹੈ। ਇਕਾਦਸ਼ੀ ਦਾ ਵਰਤ, ਮੰਤਰ ਦਾ ਜਾਪ ਆਦਿ ਸਾਧਨਾਵਾਂ ਜੋ ਗੁਰੂਦੇਵ ਜੀ ਨੇ ਦੱਸੀ ਸੀ, ਉਹ ਭਗਵਤ ਭਗਤੀ ਬਹੁਤ ਦ੍ਰਿੜਤਾ ਨਾਲ ਲੱਗੀ ਹੋਈ ਸੀ। ਗੁਰੂਦੇਵ ਨੇ ਦੱਸਿਆ ਸੀ ਕਿ ਸੰਤਾਂ ਨੂੰ ਭੋਜਨ ਖਿਲਾਏਂਗੀ ਤਾਂ ਤੂੰ ਅੱਗੇ ਵੀ ਰਾਣੀ ਬਣੇਗੀ ਅਤੇ ਤੈਨੂੰ ਸਵਰਗ ਪ੍ਰਾਪਤੀ ਹੋਵੇਗੀ। ਰਾਣੀ ਨੇ ਸੋਚਿਆ ਕਿ ਪ੍ਰਤੀਦਿਨ ਇੱਕ ਸੰਤ ਨੂੰ ਭੋਜਨ ਜਰੂਰ ਖਿਲਾਇਆ ਕਰਾਂਗੀ। ਉਸਨੇ ਇਹ ਪ੍ਰਤਿੱਗਿਆ ਮਨ ਵਿੱਚ ਠਾਣ ਲਈ ਕਿ ਮੈਂ ਖਾਣਾ ਬਾਆਦ ਵਿੱਚ ਖਾਇਆ ਕਰਾਂਗੀ, ਪਹਿਲੇ ਸੰਤ ਨੂੰ ਖਿਲਾਇਆ ਕਰਾਂਗੀ। ਇਸ ਨਾਲ ਮੈਨੂੰ ਯਾਦ ਬਣੀ ਰਹੇਗੀ। ਕਿਤੇ ਮੇਰੇ ਤੋਂ ਭੁੱਲ ਨਾ ਹੋ ਜਾਵੇ। ਰਾਣੀ ਪ੍ਰਤੀਦਿਨ ਇੱਕ ਸੰਤ ਨੂੰ ਭੋਜਨ ਖਿਲਾਉਂਦੀ ਫਿਰ ਬਾਅਦ ਵਿੱਚ ਆਪ ਭੋਜਨ ਕਰਦੀ। ਕਈ ਸਾਲਾਂ ਤੱਕ ਇਹ ਕ੍ਰਮ ਚੱਲਦਾ ਰਿਹਾ।

ਇੱਕ ਸਮੇਂ ਹਰਿਦੁਆਰ ਵਿੱਚ ਕੁੰਭ ਦੇ ਮੇਲੇ ਦਾ ਸੰਯੋਗ ਹੋਇਆ। ਜਿੰਨੇ ਵੀ ਤ੍ਰਿਗੁਣ ਮਾਇਆ ਦੇ ਉਪਾਸਕ ਸੰਤ ਸੀ ਸਭ ਗੰਗਾ ਇਸ਼ਨਾਨ ਕਰਨ ਲਈ (ਪਰਭੀ ਲੈਣ ਦੇ ਲਈ) ਪ੍ਰਸਥਾਨ ਕਰ ਗਏ। ਇਸ ਕਾਰਨ ਕਈ ਦਿਨਾਂ ਰਾਣੀ ਨੂੰ ਭੋਜਨ ਕਰਾਉਣ ਲਈ ਕੋਈ ਸੰਤ ਨਹੀਂ ਮਿਲਿਆ। ਰਾਣੀ ਇੰਦਰਮਤੀ ਨੇ ਆਪ ਭੋਜਨ ਵੀ ਨਹੀਂ ਖਾਇਆ। ਚੌਥੇ ਦਿਨ ਆਪਣੀ ਬਾਂਦੀ ਨੂੰ ਕਿਹਾ ਕਿ ਬਾਂਦੀ ਦੇਖ ਲੈ ਕੋਈ ਸੰਤ ਮਿਲ ਜਾਵੇ ਤਾਂ। ਨਹੀਂ ਤਾਂ ਅੱਜ ਤੇਰੀ ਰਾਣੀ ਜੀਵਤ ਨਹੀਂ ਰਹੇਗੀ। ਅੱਜ ਮੇਰੇ ਪ੍ਰਾਣ ਨਿੱਕਲ ਜਾਣਗੇ ਪ੍ਰੰਤੂ ਮੈਂ ਖਾਣਾ ਨਹੀਂ ਖਾਵਾਂਗੀ। ਉਹ ਦੀਨਦਿਆਲ ਕਬੀਰ ਪ੍ਰਮੇਸ਼ਵਰ ਆਪਣੇ ਪਹਿਲਾਂ ਵਾਲੇ ਭਗਤ ਨੂੰ ਸ਼ਰਣ ਵਿੱਚ ਲੈਣ ਲਈ ਕੀ ਨਾ ਜਾਣੇ ਕੀ ਕਾਰਣ ਬਣਾ ਦਿੰਦਾ ਹੈ? ਬਾਂਦੀ ਨੇ ਉੱਪਰ ਅਟਾਰੀ ਉੱਤੇ ਚੱੜ੍ਹਕੇ ਦੇਖਿਆ ਕਿ ਸਾਹਮਣੇ ਤੋਂ ਇੱਕ ਸੰਤ ਆ ਰਿਹਾ ਹੈ। ਸਫੈਦ ਕੱਪੜੇ ਸੀ। ਦੁਵਾਪਰਯੁਗ ਵਿੱਚ ਪ੍ਰਮੇਸ਼ਵਰ ਕਬੀਰ ਕਰੁਣਾਮੇਯ ਨਾਮ ਨਾਲ ਆਏ ਸੀ। ਬਾਂਦੀ ਨੀਚੇ ਆਈ ਤਥਾ ਰਾਣੀ ਨੂੰ ਕਿਹਾ ਇੱਕ ਵਿਅਕਤੀ ਜੋ ਸਾਧੂ ਵਰਗਾ ਨਜ਼ਰ ਆਉਂਦਾ ਹੈ। ਰਾਣੀ ਨੇ ਕਿਹਾ ਕਿ ਜਲਦੀ ਨਾਲ ਬੁਲਾ ਲਿਆ। ਬਾਂਦੀ ਮਹਿਲ ਤੋਂ ਬਾਹਰ ਗਈ ਅਤੇ ਪ੍ਰਾਥਨਾ ਕੀਤੀ ਕਿ ਹੇ ਮਹਾਤਮਾ ਜੀ! ਆਪਨੂੰ ਸਾਡੀ ਰਾਣੀ ਨੇ ਯਾਦ ਕੀਤਾ ਹੈ। ਕਰੁਣਾਮੇਯ ਸਾਹਿਬ ਨੇ ਕਿਹਾ ਕਿ ਰਾਣੀ ਨੇ ਮੈਨੂੰ ਕਿਉਂ ਯਾਦ ਕੀਤਾ ਹੈ, ਮੇਰਾ ਤਥਾ ਰਾਣੀ ਦਾ ਕੀ ਸੰਬੰਧ? ਨੌਕਰਾਣੀ ਨੇ ਸਾਰੀ ਗੱਲ ਦੱਸੀ। ਕਰੁਣਾਮੇਯ (ਕਬੀਰ) ਸਾਹਿਬ ਨੇ ਕਿਹਾ ਕਿ ਜੇ ਰਾਣੀ ਨੂੰ ਆਵਸ਼ਕਤਾ ਹੈ ਤਾਂ ਇੱਥੇ ਆ ਜਾਵੇ, ਮੈਂ ਇੱਥੇ ਖੜ੍ਹਾ ਹਾਂ। ਤੂੰ ਬਾਂਦੀ ਤਥਾ ਉਹ ਰਾਣੀ। ਜੇ ਮੈਂ ਉੱਥੇ ਜਾਵਾਂ ਤਥਾ ਜੇ ਉਹ ਕਹਿ ਦੇਵੇ ਕਿ ਤੈਨੂੰ ਕਿਸਨੇ ਬੁਲਾਇਆ ਸੀ ਜਾਂ ਉਸਦਾ ਰਾਜਾ ਹੀ ਕੁਝ ਕਹਿ ਦੇਵੇ ਔਰ ਬੇਟੀ ਸੰਤਾਂ ਦਾ ਅਨਾਦਰ ਬਹੁਤ ਪਾਪ ਦਾਈ ਹੁੰਦਾ ਹੈ। ਬਾਂਦੀ ਫਿਰ ਵਾਪਸ ਗਈ ਤਥਾ ਰਾਣੀ ਨੂੰ ਸਾਰੀ ਗੱਲ ਦੱਸੀ। ਤਦ ਰਾਣੀ ਨੇ ਕਿਹਾ ਕਿ ਬਾਂਦੀ ਮੇਰਾ ਹੱਥ ਫੜ ਤੇ ਚੱਲ। ਜਾਂਦੇ ਹੀ ਰਾਣੀ ਨੇ ਦੰਡਵੱਤ ਪ੍ਰਣਾਮ ਕਰਕੇ ਤੇ ਪ੍ਰਾਥਨਾ ਕੀਤੀ ਕਿ ਹੇ ਪਰਵਰਦਿਗਾਰ! ਚਾਹੁੰਦੀ ਤਾਂ ਇਹ ਹਾਂ ਕਿ ਆਪਨੂੰ ਆਪਣੇ ਮੋਢੇ ਉੱਤੇ ਬਿਠਾ ਲੈ ਜਾਵਾਂ। ਕਰੁਣਾਮੇਯ ਸਾਹਿਬ ਨੇ ਕਿਹਾ ਬੇਟੀ! ਮੈਂ ਇਹੀ ਦੇਖਣਾ ਚਹੁੰਦਾ ਹਾਂ ਕਿ ਤੇਰੇ ਵਿੱਚ ਕੋਈ ਸ਼ਰਧਾ ਵੀ ਹੈ ਜਾਂ ਵੈਸੇ ਹੀ ਭੁੱਖੀ ਮਰ ਰਹੀ ਹੈਂ। ਰਾਣੀ ਨੇ ਆਪਣੇ ਹੱਥਾਂ ਨਾਲ ਖਾਣਾ ਬਣਾਇਆ। ਕਰੁਣਾਮੇਯ ਰੂਪ ਵਿੱਚ ਆਏ ਕਵਿਰਦੇਵ ਜੀ ਨੇ ਕਿਹਾ ਕਿ ਮੈਂ ਖਾਣਾ ਨਹੀਂ ਖਾਂਦਾ। ਮੇਰਾ ਸਰੀਰ ਖਾਣਾ ਖਾਣ ਦਾ ਨਹੀਂ ਹੈ। ਤਾਂ ਰਾਣੀ ਨੇ ਕਿਹਾ ਮੈਂ ਵੀ ਖਾਣਾ ਨਹੀਂ ਖਾਂਵਾਗੀ। ਕਰੁਣਾਮੇਯ ਸਾਹਿਬ ਨੇ ਕਿਹਾ ਕਿ ਬੇਟੀ ਲੈ ਆ ਖਾਣਾ ਖਾਂਦੇ ਹਾਂ,ਕਿਉਂਕਿ ਸਮਰੱਥ ਉਸੀ ਨੂੰ ਕਹਿੰਦੇ ਹਾਂ ਜੋ, ਜੋ ਚਾਹੇ, ਸੋ ਕਰੇ। ਕਰੁਣਾਮੇਯ ਸਾਹਿਬ ਨੇ ਖਾਣਾ

ਖਾ ਲਿਆ, ਕਰੁਣਾਮੇਯ ਰੂਪ ਵਿੱਚ ਪ੍ਰਗਟ ਕਬੀਰ ਅਗਨੀ (ਕਬੀਰ ਪ੍ਰਮੇਸ਼ਵਰ) ਨੇ ਰਾਣੀ ਤੋਂ ਪੁੱਛਿਆ ਕਿ ਜੋ ਤੂੰ ਸਾਧਨਾਂ ਕਰ ਰਹੀ ਹੈ ਇਹ ਤੈਨੂੰ ਕਿਸਨੇ ਦੱਸੀ ਹੈ? ਰਾਣੀ ਨੇ ਕਿਹਾ ਕਿ ਮੇਰੇ ਗੁਰੂਦੇਵ ਨੇ ਆਦੇਸ਼ ਦਿੱਤਾ ਹੈ। ਕਬੀਰ ਸਾਹਿਬ ਨੇ ਪੁੱਛਿਆ ਕੀ ਆਦੇਸ਼ ਦਿੱਤਾ ਹੈ ਤੇਰੇ ਗੁਰੂ ਨੇ? ਇੰਦਰਮਤੀ ਨੇ ਕਿਹਾ ਕਿ ਬ੍ਰਹਮਾ-ਵਿਸ਼ਨੂ-ਮਹੇਸ਼ ਦੀ ਪੂਜਾ,ਇਕਾਦਸ਼ੀ ਦੇ ਵਰਤ, ਤੀਰਥ ਭਰਮਣ, ਦੇਵੀ ਪੂਜਾ, ਸ਼ਰਾਧ ਕੱਢਣਾ, ਮੰਦਰ ਵਿੱਚ ਜਾਣਾ, ਸੰਤਾਂ ਦੀ ਸੇਵਾ ਕਰਨੀ। ਕਰੁਣਾਮੇਯ (ਕਬੀਰ) ਸਾਹਿਬ ਨੇ ਕਿਹਾ ਕਿ ਜੋ ਸਾਧਨਾਂ ਤੇਰੇ ਗੁਰੂਦੇਵ ਨੇ ਦਿੱਤੀ ਹੈ ਤੈਨੂੰ ਜਨਮ ਤੇ ਮ੍ਰਿਤੂ ਤਥਾ ਸਵਰਗ-ਨਰਕ ਤੇ ਚੌਰਾਸੀ ਲੱਖ ਜੂਨੀਆਂ ਦੇ ਕਸ਼ਟ ਤੋਂ ਮੁਕਤ ਨਹੀਂ ਕਰ ਸਕਦੀ। ਰਾਣੀ ਨੇ ਕਿਹਾ ਕਿ ਮਹਾਰਾਜ ਜੀ ਜਿੰਨੇ ਵੀ ਸੰਤ ਹੈਂ, ਆਪਣੀ-ਆਪਣੀ ਪ੍ਰਭੂਤਾ ਆਪਹੀ ਬਣਾਉਣ ਆਉਂਦੇ ਹਨ। ਮੇਰੇ ਗੁਰੂਦੇਵ ਬਾਰੇ ਕੁਝ ਨਾ ਕਹੋ। ਮੈਂ ਚਾਹੇ ਮੁਕਤ ਹੋਵਾਂ ਜਾ ਨਾ ਹੋਵਾਂ।

ਹੁਣ ਕਰੁਣਾਮਈ (ਕਬੀਰ) ਸਾਹਿਬ ਸੋਚਦੇ ਹਨ ਕਿ ਇਸ ਭੋਲੇ ਜੀਵ ਨੂੰ ਕਿਵੇ ਂ ਸਮਝਾਵਾਂ? ਇਨ੍ਹਾਂ ਨੇ ਜੋ ਪੂਛ ਫੜ ਲਈ ਹੈ ਉਸਨੂੰ ਛੱਡ ਨਹੀਂ ਸਕਦੇ, ਮਰ ਸਕਦੇ ਹਨ। ਕਰੁਣਾਮਈ ਸਾਹਿਬ ਨੇ ਕਿਹਾ ਕਿ ਬੇਟੀ ਵੈਸੇ ਤੇਰੀ ਇੱਛਾ ਹੈ, ਮੈਂ ਨਿੰਦਾ ਨਹੀਂ ਕਰ ਰਿਹਾ। ਕੀ ਮੈਂ ਆਪਦੇ ਗੁਰੂਦੇਵ ਨੂੰ ਗਾਲੀ ਦਿੱਤੀ ਹੈ ਜਾਂ ਬੁਰਾ ਕਿਹਾ ਹੈ? ਮੈਂ ਤਾਂ ਭਗਤੀ ਮਾਰਗ ਦੱਸ ਰਿਹਾ ਹਾਂ ਕਿ ਇਹ ਭਗਤੀ ਸ਼ਾਸਤਰ ਵਿਰੁੱਧ ਹੈ। ਤੈਨੂੰ ਪਾਰ ਨਹੀਂ ਹੋਣ ਦੇਵੇਗੀ ਤੇ ਨਾ ਹੀ ਕੋਈ ਤੇਰਾ ਆਉਣ ਵਾਲਾ ਕਰਮਦੰਡ ਕੱਟੇ ਗਾ ਤੇ ਸੁਣ ਲੈ ਅੱਜ ਤੋਂ ਤੀਸਰੇ ਦਿਨ ਤੇਰੀ ਮ੍ਰਿਤੂ ਹੋ ਜਾਵੇਗੀ। ਨਾ ਤੇਰਾ ਗੁਰੂ ਤੈਨੂੰ ਬਚਾਅ ਸਕੇਗਾ ਤੇ ਨਾ ਹੀ ਤੇਰੀ ਨਕਲੀ ਸਾਧਨਾ ਬਚਾ ਸਕਦੀ ਹੈ। (ਜਦ ਮਰਨ ਦੀ ਵਾਰੀ ਆਉਂਦੀ ਹੈ ਤਾਂ ਫਿਰ ਜੀਵ ਨੂੰ ਡਰ ਲੱਗਦਾ ਹੈ। ਵੈਸੇ ਤਾਂ ਨਹੀਂ ਮੰਨਦੇ) ਰਾਣੀ ਨੇ ਸੋਚਿਆ ਕਿ ਸੰਤ ਝੂਠ ਨਹੀਂ ਬੋਲਦੇ। ਕਿਤੇ ਅਜਿਹਾ ਨਾ ਹੋਵੇ ਮੈਂ ਪਰਸੋਂ ਮਰ ਜਾਂਵਾ। ਇਸ ਡਰ ਨਾਲ ਕਰੁਣਾਮਈ ਸਾਹਿਬ ਤੋਂ ਪੁੱਛਿਆ ਕੀ ਸਾਹਿਬ ਮੇਰੀ ਜਾਨ ਬਚ ਸਕਦੀ ਹੈ? ਕਬੀਰ ਸਾਹਿਬ (ਕਰੁਣਾਮਈ) ਨੇ ਕਿਹਾ ਬਚ ਸਕਦੀ ਹੈ। ਜੇ ਤੂੰ ਮੇਰੇ ਤੋਂ ਉਪਦੇਸ਼ ਲਵੇਂਗੀ, ਮੇਰੀ ਸ਼ਿਸ਼ ਬਣੇਂਗੀ, ਪਿਛਲੀਆਂ ਪੂਜਾਵਾਂ ਤਿਆਗੇਗੀਂ, ਤਦ ਤੇਰੀ ਜਾਨ ਬਚੇਗੀ। ਇੰਦਰਮਤੀ ਨੇ ਕਿਹਾ ਕਿ ਮੈਂ ਸੁਣਿਆ ਕਿ ਗੁਰੂਦੇਵ ਨਹੀਂ ਬਦਲਣੇ ਚਾਹੀਦੇ, ਪਾਪ ਲੱਗਦਾ ਹੈ। ਕਬੀਰ ਸਾਹਿਬ (ਕਰੁਣਾਮਈ) ਨੇ ਕਿਹਾ ਕਿ ਬੇਟੀ ਇਹ ਵੀ ਤੇਰਾ ਭਰਮ ਹੈ। ਇੱਕ ਵੈਦ (ਡਾਕਟਰ) ਦੀ ਦਵਾਈ ਨਾ ਲੱਗੇ ਤਾਂ ਕੀ ਦੂਸਰੇ ਤੋਂ ਨਹੀਂ ਲੈਂਦੇ? ਇੱਕ ਪੰਜਵੀਂ ਕਲਾਸ ਦਾ ਅਧਿਆਪਕ ਹੁੰਦਾ ਹੈ। ਇੱਕ ਉਚ ਕਲਾਸ ਦਾ ਅਧਿਆਪਕ ਹੁੰਦਾ ਹੈ। ਬੇਟੀ ਅਗਲੀ ਕਲਾਸ ਵਿੱਚ ਜਾਣਾ ਹੋਵੇ ਗਾ। ਕੀ ਸਾਰੀ ਉਮਰ ਪੰਜਵੀਂ ਕਲਾਸ ਵਿੱਚ ਹੀ ਪੜ੍ਹੋਗੇ। ਇਸਨੂੰ ਛੱਡਣਾ ਪਵੇਗਾ। ਤੂੰ ਅੱਗੇ ਦੀ ਪੜ੍ਹਾਈ ਕਰ, ਮੈਂ ਪੜ੍ਹਾਉਣ ਆਇਆ ਹਾਂ। ਵੈਸੇ ਤਾਂ ਨਹੀਂ ਮੰਨਦੀ ਪ੍ਰੰਤੂ ਮ੍ਰਿਤੂ ਦਿਖਣ ਲੱਗੀ ਕਿ ਸੰਤ ਕਹਿ ਰਿਹਾ ਹੈ ਤਾਂ ਕਿਤੇ ਗੱਲ ਨਾ ਵਿਗੜ ਜਾਵੇ। ਅਜਿਹਾ ਵਿਚਾਰ ਕਰਕੇ ਇੰਦਰਮਤੀ ਨੇ ਕਿਹਾ ਕਿ ਜੈਸਾ ਆਪ ਕਹੋਗੇ ਮੈਂ ਵੈਸੇ ਹੀ ਕਰੂੰਗੀ। ਕਰੁਣਾਮਈ (ਕਬੀਰ) ਸਾਹਿਬ ਨੇ ਉਪਦੇਸ਼ ਦਿੱਤਾ। ਕਿਹਾ ਕਿ ਤੀਸਰੇ ਦਿਨ ਮੇਰੇ ਰੂਪ ਵਿੱਚ ਕਾਲ ਆਵੇਗਾ, ਤੂੰ ਉਸ ਨਾਲ ਬੋਲੀ ਮਤ। ਜੋ ਮੈਂ ਨਾਮ ਦਿੱਤਾ ਹੈ ਦੋ ਮਿੰਟ ਇਸਦਾ ਜਾਪ ਕਰਨਾ। ਦੋ ਮਿੰਟ ਬਾਅਦ ਉਸਨੂੰ ਦੇਖਣਾ ਹੈ। ਉਸਦੇ ਬਾਅਦ ਸਤਿਕਾਰ ਕਰਨਾ ਹੈ। ਵੈਸੇ ਤਾਂ ਗੁਰੂਦੇਵ ਆਉਣ ਤਾਂ ਅਤਿ ਸ਼ੀਘਰ ਚਰਣਾਂ ਵਿੱਚ ਗਿਰ ਜਾਣਾ ਚਾਹੀਦਾ ਹੈ। ਇਹ ਮੇਰਾ ਕੇਵਲ ਇਸ ਵਾਰ ਲਈ ਆਦੇਸ਼ ਹੈ। ਰਾਣੀ ਨੇ ਕਿਹਾ ਠੀਕ ਹੈ ਜੀ।

ਹੁਣ ਰਾਣੀ ਨੂੰ ਚਿੰਤਾ ਬਣੀ ਹੋਈ ਸੀ। ਸ਼ਰਧਾ ਨਾਲ ਜਾਪ ਕਰ ਰਹੀ ਸੀ। (ਕਬੀਰ ਸਾਹਿਬ) ਕਰੁਣਾਮਈ ਦਾ ਰੂਪ ਬਣਾਕੇ ਗੁਰੂਦੇਵ ਰੂਪ ਵਿੱਚ ਕਾਲ ਆਇਆ,

ਆਵਾਜ਼ ਲਗਾਈ ਇੰਦਰਮਤੀ, ਇੰਦਰਮਤੀ। ਹੁਣ ਉਸਨੂੰ ਤਾਂ ਪਹਿਲਾਂ ਤੋਂ ਹੀ ਡਰ ਸੀ, ਨਾਮ ਸਿਮਰਨ ਕੀਤਾ। ਕਾਲ ਵੱਲ ਨਹੀਂ ਦੇਖਿਆ। ਦੋ ਮਿੰਟ ਦੇ ਬਾਅਦ ਜਦ ਦੇਖਿਆ ਤਾਂ ਕਾਲ ਦਾ ਸਵਰੂਪ ਬਦਲ ਗਿਆ। ਕਾਲ ਦਾ ਜਿਉਂ ਦਾ ਤਿਉਂ ਚੇਹਰਾ ਦਿਖਾਈ ਦੇਣ ਲੱਗਾ। ਕਰੁਣਾਮਈ ਸਾਹਿਬ ਦਾ ਸਵਰੂਪ ਨਹੀਂ ਰਿਹਾ। ਜਦ ਕਾਲ ਨੇ ਦੇਖਿਆ ਕਿ ਤੇਰਾ ਤਾਂ ਸਵਰੂਪ ਬਦਲ ਗਿਆ। ਉਹ ਜਾਣ ਗਿਆ ਕਿ ਇਸਦੇ ਕੋਲ ਕੋਈ ਸ਼ਕਤੀ ਯੁਕਤ ਮੰਤਰ ਹੈ। ਇਹ ਕਹਿਕੇ ਚਲਾ ਗਿਆ ਕਿ ਤੈਨੂੰ ਫਿਰ ਦੇ ਖੂੰਗਾ। ਹੁਣ ਤਾਂ ਬਚ ਗਈ ਹੈ। ਰਾਣੀ ਬਹੁਤ ਖੁਸ਼ ਹੋਈ, ਫੁਲੀ ਨਹੀਂ ਸਮਾਈ। ਕਦੇ ਆਪਣੀਆਂ ਬਾਂਦੀਆਂ ਨੂੰ ਕਹੇ ਕਿ ਮੇਰੀ ਮ੍ਰਿਤੂ ਸੀ, ਮੇਰੇ ਗੁਰੂਦੇਵ ਨੇ ਰੱਖਿਆ ਕਰ ਦਿੱਤੀ। ਰਾਜੇ ਕੋਲ ਗਈ ਤਥਾ ਕਿਹਾ ਕਿ ਅੱਜ ਮੇਰੀ ਮ੍ਰਿਤੂ ਹੋਣੀ ਸੀ, ਮੇਰੇ ਗੁਰੂਦੇ ਵ ਨੇ ਮੈਨੂੰ ਬਚਾ ਲਿਆ। ਮੈਨੂੰ ਲੈਣ ਲਈ ਕਾਲ ਆਇਆ ਸੀ। ਰਾਜੇ ਨੇ ਕਿਹਾ ਕਿ ਤੂੰ ਐਸੇ ਹੀ ਡਰਾਮੇ ਕਰਦੀ ਰਹਿੰਦੀ ਹੈਂ। ਕਾਲ ਆਉਂਦਾ ਅਤੇ ਤੈਨੂੰ ਛੱਡ ਜਾਂਦਾ?ਇਹ ਸੰਤ ਵੈਸੇ ਵਹਿਕਾ ਦਿੰਦੇ ਹਨ। ਰਾਜਾ ਦੀ ਗੱਲ ਨੂੰ ਰਾਣੀ ਕਿਵੇਂ ਮੰਨੇ? ਖੁਸ਼ੀ-ਖੁਸ਼ੀ ਵਿੱਚ ਰਾਣੀ ਆਪਣੇ ਕਮਰੇ ਵਿੱਚ ਜਾਕੇ ਲੇਟ ਗਈ। ਕੁਝ ਦੇਰ ਦੇ ਬਾਅਦ ਸੱਪ ਬਣਕੇ ਕਾਲ ਫਿਰ ਆਇਆ ਤਥਾ ਰਾਣੀ ਨੂੰ ਡੱਸ ਲਿਆ। ਜਿਉਂ ਹੀ ਸੱਪ ਨੇ ਰਾਣੀ ਨੂੰ ਡੱਸਿਆ ਤਾਂ ਰਾਣੀ ਨੂੰ ਪਤਾ ਚੱਲ ਗਿਆ। ਰਾਣੀ ਜ਼ੋਰ ਨਾਲ ਚਿਲਾਈ। ਮੈਨੂੰ ਸੱਪ ਨੇ ਡੱਸ ਲਿਆ। ਨੌਕਰ ਭੱਜੇ। ਦੇਖਦੇ ਹੀ ਦੇਖਦੇ ਇੱਕ ਮੋਰੀ (ਪਾਣੀ ਨਿੱਕਲਣ ਦਾ ਛੋਟਾ ਛਿਦ੍ਰ) ਵਿੱਚੋਂ ਉਹ ਸੱਪ ਨਿਕਲ ਗਿਆ। ਆਪਣੇ ਗੁਰੂਦੇਵ ਨੂੰ ਪੁਕਾਰ ਕਰ ਰਾਣੀ ਬੇਹੋਸ਼ ਹੋ ਗਈ। ਕਰੁਣਾਮਈ (ਕਬੀਰ) ਸਾਹਿਬ ਉੱਥੇ ਪ੍ਰਗਟ ਹੋ ਗਏ। ਲੋਕਾਂ ਨੂੰ ਦਿਖਾਉਣ ਲਈ ਮੰਤਰ ਬੋਲਿਆ। (ਉਹ ਤਾਂ ਬਿਨਾਂ ਮੰਤ੍ਰ ਤੋਂ ਵੀ ਜੀਵਤ ਕਰ ਸਕਦੇ ਹਨ, ਕਿਸੀ ਜੰਤ੍ਰ-ਮੰਤ੍ਰ ਦੀ ਕੋਈ ਜ਼ਰੂਰਤ ਨਹੀਂ) ਇੰਦ੍ਰਮਤੀ ਨੂੰ ਜੀਵਤ ਕਰ ਦਿੱਤਾ। ਰਾਣੀ ਨੇ ਬਹੁਤ ਸ਼ੁੱਕਰ ਮਨਾਇਆ ਕਿ ਹੇ ਬੰਦੀ ਛੋੜ ਜੇ ਅੱਜ ਆਪਦੀ ਸ਼ਰਣ ਵਿੱਚ ਨਾ ਹੁੰਦੀ ਤਾਂ ਮੇਰੀ ਮ੍ਰਿਤੂ ਹੋ ਜਾਂਦੀ। ਕਬੀਰ ਪ੍ਰਮੇਸ਼ਵਰ ਨੇ ਕਿਹਾ ਕਿ ਇਸ ਕਾਲ ਨੂੰ ਮੈਂ ਤੇਰੇ ਘਰ ਵਿੱਚ ਘੁਸ਼ਣ ਵੀ ਨਹੀਂ ਦਿੰਦਾ। ਤੇਰੇ ਉੱਤੇ ਇਹ ਹਮਲਾ ਵੀ ਨਹੀਂ ਕਰਦਾ। ਪ੍ਰੰਤੂ ਤੈਨੂੰ ਵਿਸ਼ਵਾਸ਼ ਵੀ ਨਹੀਂ ਹੁੰਦਾ। ਤੂੰ ਇਹ ਸੋਚਦੀ ਕਿ ਮੇ ਰੇ ਉੱਤੇ ਕੋਈ ਮੁਸੀਬਤ ਨਹੀਂ ਆਉਣੀ ਸੀ। ਗੁਰੂ ਜੀ ਨੇ ਮੈਨੂੰ ਬਹਿਕਾ ਕੇ ਨਾਮ ਦਿੱਤਾ ਹੈ। ਇਸਲਈ ਤੈਨੂੰ ਥੋੜ੍ਹਾ ਜਿਹਾ ਝਟਕਾ ਦਿੱਤਾ ਹੈ। ਨਹੀਂ ਤਾਂ ਬੇਟੀ ਤੈਨੂੰ ਵਿਸ਼ਵਾਸ਼ ਨਹੀਂ ਹੋਣਾ ਸੀ।

ਧਰਮਦਾਸ ਯਹਾਂ ਘਣਾ ਅੰਧੇਰਾ, ਬਿਨ ਪਰਚੇਯ ਜੀਵ ਜਮ ਕਾ ਚੇਰਾ॥

ਕਬੀਰ ਸਾਹਿਬ (ਕਰੁਣਾਮਈ) ਨੇ ਕਿਹਾ ਕਿ ਹੁਣ ਜਦ ਮੈਂ ਚਾਹੂੰਗਾ, ਤਦ ਤੇ ਰੀ ਮ੍ਰਿਤੂ ਹੋਵੇਗੀ। ਗਰੀਬਦਾਸ ਜੀ ਕਹਿੰਦੇ ਹਨ ਕਿ:-

ਗਰੀਬ, ਕਾਲ ਡਰੈ ਕਰਤਾਰ ਸੇ, ਜੈ ਜੈ ਜੈ ਜਗਦੀਸ਼।
ਜੌਰਾ ਜੌਰੀ ਝਾੜਤੀ, ਪਗ ਰਜ ਡਾਰੇ ਸ਼ੀਸ਼॥

ਇਹ ਕਾਲ, ਕਬੀਰ ਭਗਵਾਨ (ਕਬੀਰ ਪ੍ਰਮੇਸ਼ਵਰ) ਤੋਂ ਡਰਦਾ ਹੈ ਅਤੇ ਇਹ ਮੌਤ ਕਬੀਰ ਸਾਹਿਬ ਦੇ ਜੁੱਤੇ ਝਾੜਦੀ ਹੈ ਅਥਾਤ ਨੌਕਰ ਦੇ ਤੁਲ ਹੈ। ਫਿਰ ਉਸ ਧੂੜ ਨੂੰ ਆਪਣੇ ਸਿਰ'ਤੇ ਲਗਾਕੇ ਕਹਿੰਦੀ ਹੈ ਕਿ ਆਪਦੇ ਭਗਤ ਦੇ ਉਸ ਕੋਲ ਮੈਂ ਨਹੀਂ ਜਾਊਂਗੀ।

ਗਰੀਬ, ਕਾਲ ਜੋ ਪੀਸੇ ਪੀਸਨਾ, ਜੌਰਾ ਹੈ ਪਨਿਹਾਰ।
ਯੇ ਦੋ ਅਸਲ ਮੰਜੂਰ ਹੈਂ, ਮੇਰੇ ਸਾਹਿਬ ਕੇ ਦਰਬਾਰ॥

ਇਹ ਕਾਲ ਜੋ ਇੱਥੋ ਦੇ 21 ਬ੍ਰਹਿਮੰਡ ਦਾ ਭਗਵਾਨ (ਬ੍ਰਹਮ) ਹੈ ਤਥਾ ਜੋ ਬ੍ਰਹਮਾ, ਵਿਸ਼ਨੂ, ਮਹੇਸ਼ ਦਾ ਪਿਤਾ ਹੈ। ਇਹ ਤਾਂ ਮੇਰੇ ਕਬੀਰ ਸਾਹਿਬ ਦਾ ਆਟਾ ਪੀਸਦਾ ਹੈ ਅਰਥਾਤ ਪੱਕਾ ਨੌਕਰ ਹੈ ਅਤੇ ਜੌਰਾ (ਮੌਤ) ਮੇਰੇ ਕਬੀਰ ਪ੍ਰਮੇਸ਼ਵਰ ਦਾ ਪਾਣੀ ਭਰਦੀ ਹੈ ਅਰਥਾਤ ਇੱਕ ਵਿਸ਼ੇਸ਼ ਨੌਕਰਾਣੀ ਹੈ। ਇਹ ਦੋ ਅਸਲ ਮਜ਼ਦੂਰ ਮੇ

ਰੇ ਕਬੀਰ ਪ੍ਰਮੇਸ਼ਵਰ ਦੇ ਦਰਬਾਰ ਵਿੱਚ ਹੈ। ਕੁਝ ਦਿਨਾਂ ਦੇ ਬਾਆਦ ਸਾਹਿਬ ਫਿਰ ਆਏ। ਰਾਣੀ ਇੰਦਰਮਤੀ ਨੂੰ ਸਤਿਨਾਮ ਪ੍ਰਦਾਨ ਕੀਤਾ।

ਫਿਰ ਕੁਝ ਸਮੇਂ ਦੇ ਬਾਅਦ ਕਰੁਣਾਮਈ ਸਾਹਿਬ ਨੇ ਰਾਣੀ ਇੰਦਰਮਤੀ ਦੀ ਅਤਿ ਸ਼ਰਧਾ ਦੇਖਕੇ ਸਾਰਨਾਮ ਦਿੱਤਾ। ਸ਼ਬਦ ਦੀ ਉਪਲੱਭਧੀ ਕਰਵਾਈ। ਕਬੀਰ ਪ੍ਰਮੇਸ਼ਵਰ ਰਾਣੀ ਇੰਦਰਮਤੀ ਨੂੰ ਸਮੇਂ-2 ਉੱਤੇ ਦਰਸ਼ਨ ਦੇਣ ਜਾਂਦੇ ਰਹਿੰਦੇ ਸਨ ਤਾਂ ਇੰਦਰਮਤੀ ਪ੍ਰਾਥਨਾਂ ਕਰਿਆ ਕਰਦੀ ਸੀ ਕਿ ਮੇਰੇ ਪਤੀ ਰਾਜਾ ਨੂੰ ਸਮਝਾਉ ਮਾਲਿਕ, ਇਹ ਵੀ ਮੰਨ ਜਾਵੇ। ਆਪਦੇ ਚਰਨਾਂ ਵਿੱਚ ਆ ਜਾਵੇ ਤਾਂ ਮੇਰਾ ਜੀਵਨ ਸਫਲ ਹੋ ਜਾਵੇ। ਚੰਦਰਵਿਜੈ ਨੂੰ ਕਬੀਰ ਸਾਹਿਬ ਨੇ ਪ੍ਰਾਥਨਾ ਕੀਤੀ ਕਿ ਚੰਦਰਵਿਜੈ ਆਪ ਵੀ ਨਾਮ ਲੈ ਲਉ, ਇਹ ਦੋ ਦਿਨ ਦਾ ਰਾਜ ਅਤੇ ਠਾਠ ਹੈ। ਫਿਰ ਚੌਰਾਸੀ ਲੱਖ ਜ਼ੂਨੀਆਂ ਵਿੱਚ ਪ੍ਰਾਣੀ ਚਲਾ ਜਾਏਗਾ। ਚੰਦਰਵਿਜੈ ਨੇ ਕਿਹਾ ਕਿ ਮੈਂ ਤਾਂ ਨਾਮ ਲਵਾਂਗਾ ਨਹੀਂ ਅਤੇ ਆਪਦੀ ਸ਼ਿਸ਼ਯ ਨੂੰ ਮਨ੍ਹਾ ਕਰੂੰਗਾ ਨਹੀਂ, ਚਾਹੇ ਸਾਰੇ ਖਜ਼ਾਨੇ ਨੂੰ ਹੀ ਦਾਨ ਕਰੋ, ਚਾਹੇ ਕਿਸੇ ਪ੍ਰਕਾਰ ਦਾ ਸਤਿਸੰਗ ਕਰਵਾਓ, ਮੈਂ ਮਨ੍ਹਾ ਨਹੀਂ ਕਰਾਂਗਾ। ਕਬੀਰ ਸਾਹਿਬ (ਕਰੁਣਾਮਈ) ਨੇ ਪੁੱਛਿਆ ਆਪ ਨਾਮ ਕਿਉਂ ਨਹੀਂ ਲਵੋਂਗੇ?ਚੰਦਰਵਿਜੈ ਰਾਜਾ ਨੇ ਕਿਹਾ ਕਿ ਮੈਂ ਤਾਂ ਵੱਡੇ-2 ਰਾਜਿਆਂ ਦੀਆਂ ਪਾਰਟੀਆਂ'ਤੇ ਜਾਣਾ ਪੈਂਦਾ ਹੈ। ਕਰੁਣਾਮਈ (ਕਬੀਰ ਸਾਹਿਬ) ਨੇ ਕਿਹਾ ਕਿ ਪਾਰਟੀਆਂ ਵਿੱਚ ਜਾਣ ਵਿੱਚ ਨਾਮ ਕੀ ਰੁਕਾਵਟ ਕਰੇਗਾ? ਸਭਾ ਵਿੱਚ ਜਾਓ, ਉੱਥੇ ਕਾਜੂ ਖਾਓ, ਦੁੱਧ ਪੀ ਲਓ, ਸ਼ੁਬਤ (ਜੂਸ) ਪੀ ਲਓ, ਸ਼ਰਾਬ ਮਤ ਪ੍ਰਯੋਗ ਕਰੋ। ਸ਼ਰਾਬ ਪੀਣਾ ਮਹਾਂਪਾਪ ਹੈ। ਪ੍ਰੰਤੂ ਰਾਜਾ ਨਹੀਂ ਮੰਨਿਆ।

ਰਾਣੀ ਦੀ ਪ੍ਰਾਥਨਾ ਉੱਤੇ ਕਰੁਣਾਮਈ (ਕਬੀਰ) ਸਾਹਿਬ ਨੇ ਰਾਜੇ ਨੂੰ ਫਿਰ ਸਮਝਾਇਆ ਕਿ ਨਾਮ ਦੇ ਬਿਨਾਂ ਇਹ ਜੀਵਨ ਐਸੇ ਹੀ ਵਿਅਰਥ ਹੋ ਜਾਵੇਗਾ। ਆਪ ਨਾਮ ਲੈ ਲਓ। ਰਾਜਾ ਨੇ ਫਿਰ ਕਿਹਾ ਕਿ ਗੁਰੂ ਜੀ ਮੈਨੂੰ ਨਾਮ ਦੇ ਲਈ ਮਤ ਕਹਿਣਾ। ਆਪਦੀ ਸ਼ਿਸ਼ਯ ਨੂੰ ਮੈਂ ਮਨ੍ਹਾਂ ਨਹੀਂ ਕਰਾਂਗਾ। ਚਾਹੇ ਕਿੰਨਾ ਦਾਨ ਕਰੇ, ਕਿੰਨਾ ਸਤਿਸੰਗ ਕਰਵਾਏ। ਸਾਹਿਬ ਨੇ ਕਿਹਾ ਕਿ ਬੇਟੀ ਇਸ ਦੋ ਦਿਨ ਦੇ ਸੁੱਖ ਨੂੰ ਦੇਖਕੇ ਇਸਦੀ ਬੁੱਧੀ ਭ੍ਰਿਸ਼ਟ ਹੋ ਗਈ ਹੈ। ਤੂੰ ਪ੍ਰਭੂ ਦੇ ਚਰਣਾਂ ਵਿੱਚ ਲੱਗੀ ਰਹਿ। ਆਪਣਾ ਆਤਮ ਕਲਿਆਣ ਕਰਵਾ। ਇੱਥੇ ਕੋਈ ਕਿਸੇ ਦਾ ਪਤੀ ਨਹੀਂ, ਕੋਈ ਕਿਸੇ ਦੀ ਪਤਨੀ ਨਹੀਂ। ਪੂਰਵ ਜਨਮ ਦੇ ਸੰਸਕਾਰ ਨਾਲ ਦੋ ਦਿਨ ਦਾ ਸੰਬੰਧ ਹੈ। ਆਪਣਾ ਕ੍ਰਮ ਬਣਾ ਬੇਟੀ। ਜਦ ਇੰਦਰਮਤੀ 80 ਸਾਲ ਦੀ ਬੁੱਢੀ ਹੋ ਗਈ ਹੈ, ਕਿੱਥੇ 40 ਸਾਲ ਦੀ ਉਮਰ ਵਿੱਚ ਮਰ ਜਾਣਾ ਸੀ। ਜਦ ਸਰੀਰ ਵੀ ਹਿੱਲਣ ਲੱਗਾ,ਤਦ ਕਰੁਣਾਮਈ ਸਾਹਿਬ ਬੋਲੇ ਹੁਣ ਬੋਲ ਇੰਦਰਮਤੀ ਕੀ ਚਾਹੁੰਦੀ ਹੈ? ਚੱਲਣਾ ਚਾਹੁੰਦੀ ਹੈ ਸਤਲੋਕ? ਇੰਦਰਮਤੀ ਨੇ ਕਿਹਾ ਕਿ ਪ੍ਰਮੇਸ਼ਵਰ ਮੈਂ ਤਿਆਰ ਹਾਂ। ਬਿਲਕੁਲ ਤਿਆਰ ਹਾਂ ਦਾਤਾ। ਕਰੁਣਾਮਈ ਸਾਹਿਬ ਨੇ ਕਿਹਾ ਕਿ ਤੇਰੀ ਕੋਈ ਪੋਤੇ ਜਾਂ ਪੋਤੀ ਵਿੱਚ ਮਮਤਾ ਤਾਂ ਨਹੀਂ ਹੈ? ਰਾਣੀ ਨੇ ਕਿਹਾ ਕਿ ਬਿਲਕੁਲ ਨਹੀਂ ਪ੍ਰਮੇਸ਼ਵਰ। ਆਪਣੇ ਗਿਆਨ ਹੀ ਅਜਿਹਾ ਨ੍ਰਿਮਲ ਦੇ ਦਿੱਤਾ। ਇਸ ਗੰਦੇ ਲੋਕ ਦੀ ਕੀ ਇੱਛਾ ਕਰਾਂ? ਕਬੀਰ (ਕਰੁਣਾਮਈ) ਪ੍ਰਮੇਸ਼ਵਰ ਜੀ ਨੇ ਕਿਹਾ ਕਿ ਚਲ ਬੇਟੀ। ਰਾਣੀ ਪ੍ਰਾਣ ਤਿਆਗ ਗਈ। ਪ੍ਰਮੇਸ਼ਵਰ ਕਬੀਰ (ਕਰੁਣਾਮਈ) ਬੰਦੀਛੌੜ ਰਾਣੀ ਇੰਦਰਮਤੀ ਦੀ ਆਤਮਾ ਨੂੰ ਉੱਪਰ ਲੈ ਗਏ। ਇਸ ਬ੍ਰਹਿਮੰਡ ਵਿੱਚ ਇੱਕ ਮਾਨਸਰੋਵਰ ਹੈ। ਉਸ ਮਾਨਸਰੋਵਰ ਉੱਤੇ ਜਾਕੇ ਇਸ ਆਤਮਾ ਨੂੰ ਇਸ਼ਨਾਨ ਕਰਵਾਉਣਾ ਹੁੰਦਾ ਹੈ। ਇਸ ਪ੍ਰਾਣੀ ਨੂੰ ਕਬੀਰ ਪ੍ਰਮੇਸ਼ਵਰ ਪੂਰੇ ਗੁਰੂ ਸਵਰੂਪ ਵਿੱਚ ਪ੍ਰਗਟ ਹੋਕੇ ਕੁਝ ਸਮੇਂ ਤੱਕ ਮਾਨਸਰੋਵਰ ਉੱਤੇ ਰੱਖਦੇ ਹਨ। ਪ੍ਰਮੇਸ਼ਵਰ ਕਬੀਰ ਬੰਦੀਛੌੜ ਜੀ ਨੇ ਇੰਦਰਮਤੀ ਤੋਂ ਪੁੱਛਿਆ ਇਸ ਸੰਸਾਰ ਵਿੱਚ ਤੇਰੀ ਕੁਝ ਇੱਛਾ ਹੋਵੇ ਤਾਂ ਦੁਬਾਰਾ ਜਨਮ ਲੈਣਾ ਪਵੇਗਾ। ਜੇਕਰ ਮਨ ਵਿੱਚ ਇੱਛਾ ਰਹਿ ਗਈ ਤਾਂ ਸਤਲੋਕ ਨਹੀਂ ਜਾ ਸਕਦੀ। ਇੰਦਰਮਤੀ ਨੇ ਕਿਹਾ

ਸਾਹਿਬ ਆਪ ਤਾਂ ਅੰਤਰਯਾਮੀ ਹੋ, ਕੋਈ ਇੱਛਾ ਨਹੀਂ ਹੈ। ਆਪਦੇ ਚਰਣਾਂ ਦੀ ਇੱਛਾ ਹੈ। ਲੇਕਿਨ ਇੱਕ ਮਨ ਵਿੱਚ ਸ਼ੰਕਾ ਬਣੀ ਹੋਈ ਹੈ ਕਿ ਮੇਰਾ ਜੋ ਪਤੀ ਸੀ, ਉਸਨੇ ਮੈਨੂੰ ਕਿਸੇ ਵੀ ਧਾਰਮਿਕ ਕਰਮ ਦੇ ਲਈ ਕਦੇ ਮਨ੍ਹਾ ਨਹੀਂ ਕੀਤਾ। ਨਹੀਂ ਤਾਂ ਅੱਜਕੱਲ੍ਹ ਦੇ ਪਤੀ ਆਪਣੀਆਂ ਪਤਨੀਆਂ ਨੂੰ ਮਨ੍ਹਾ ਕਰ ਦਿੰਦੇ। ਜੇਕਰ ਉਹ ਮੈਨੂੰ ਮਨ੍ਹਾ ਕਰ ਦਿੰਦਾ ਤਾਂ ਮੈਂ ਆਪਦੇ ਚਰਨਾਂ ਵਿੱਚ ਨਹੀਂ ਲੱਗ ਪਾਉਂਦੀ। ਮੇਰਾ ਕਲਿਆਣ ਨਹੀਂ ਹੁੰਦਾ। ਉਸਦਾ ਇਸ ਸ਼ੁਭਕਰਮ ਵਿੱਚ ਸਹਿਯੋਗ ਦਾ ਕੁਝ ਲਾਭ ਬਣਦਾ ਹੈ ਤਾਂ ਕਦੀ ਉਸ'ਤੇ ਵੀ ਦਿਯਾ ਕਰਨਾ ਦਾਤਾ। ਪ੍ਰਮੇਸ਼ਵਰ ਕਬੀਰ ਜੀ ਨੇ ਦੇਖਿਆ ਕਿ ਇਹ ਨਾਦਾਨ ਇਸਦੇ ਪਿੱਛੇ ਫਿਰ ਲਟਕ ਗਈ। ਸਾਹਿਬ ਬੋਲੇ ਠੀਕ ਹੈ ਬੇਟੀ, ਹੁਣ ਤੂੰ ਦੋ ਚਾਰ ਸਾਲ ਇੱਥੇ ਰਹਿ।

ਹੁਣ ਦੋ ਸਾਲ ਦੇ ਬਾਅਦ ਰਾਜਾ ਵੀ ਮਰਨ ਲੱਗਾ। ਕਿਉਂਕਿ ਨਾਮ ਨਹੀਂ ਲੈ ਨਹੀਂ ਰੱਖਿਆ ਸੀ। ਯਮ ਦੇ ਦੂਤ ਆਏ। ਰਾਜਾ ਚੌਂਕ ਵਿਚ ਚੱਕਰ ਖਾਕੇ ਗਿਰ ਗਿਆ। ਯਮ ਦੇ ਦੂਤਾਂ ਨੇ ਉਸਦੀ ਗ੍ਰਦਨ ਨੂੰ ਦਬਾਇਆ। ਰਾਜੇ ਦਾ ਟੱਟੀ ਅਤੇ ਪਿਸ਼ਾਬ ਨਿਕਲ ਗਿਆ। ਕਰੁਣਾਮਈ (ਕਬੀਰ) ਸਾਹਿਬ ਨੇ ਰਾਣੀ ਨੂੰ ਕਿਹਾ ਕਿ ਦੇਖ ਤੇਰੇ ਰਾਜਾ ਦੀ ਕੀ ਹਾਲਤ ਹੋ ਰਹੀ ਹੈ? ਉੱਥੇ ਮਾਨਸਰੋਵਰ ਤੋਂ ਪ੍ਰਮੇਸ਼ਵਰ ਕਬੀਰ ਜੀ ਨੇ ਦਿਖਾਇਆ। ਇਹ ਸਭ ਕੌਤਕ ਦੇਖਕੇ ਰਾਣੀ ਨੇ ਕਿਹਾ ਕਿ ਦੇਖ ਲਉ ਦਾਤਾ ਜੇ ਉਸਦੀ ਭਗਤੀ ਵਿੱਚ ਸਹਿਯੋਗ ਦਾ ਕੋਈ ਫਲ ਬਣਦਾ ਹੈ ਤਾਂ ਦਿਯਾ ਕਰ ਲਉ। ਰਾਣੀ ਨੂੰ ਫ਼ਿਰ ਵੀ ਥੋੜੀ-ਜਿਹੀ ਮਮਤਾ ਬਣੀ ਸੀ। ਸਾਹਿਬ ਕਬੀਰ (ਕਰੁਣਾਮਈ) ਨੇ ਸੋਚਿਆ ਕਿ ਇਹ ਫਿਰ ਕਾਲਦੇ ਜਾਲ ਵਿੱਚ ਫਸੇਗੀ। ਇਹ ਸੋਚਕੇ ਮਾਨਸਰੋਵਰ ਤੋਂ ਉੱਥੇ ਗਏ ਜਿੱਥੇ ਰਾਜਾ ਚੰਦਰਵਿਜੈ ਆਪਣੇ ਮਹਿਲ ਵਿੱਚ ਬੇਹੋਸ਼ ਪਿਆ ਸੀ। ਯਮਦੂਤ ਉਸਦੇ ਪ੍ਰਾਣ ਕੱਢ ਰਹੇ ਸਨ। ਕਬੀਰ ਸਾਹਿਬ ਦੇ ਆਉਂਦੇ ਹੀ ਯਮਦੂਤ ਐਸੇ ਆਕਾਸ਼ ਵਿੱਚ ਉਡ ਗਏ ਜੈਸੇ ਮੁਰਦੇ ਤੋਂ ਗਿੱਧ ਉੱਡ ਜਾਂਦੇ ਹਨ। ਚੰਦਰਵਿਜੈ ਹੋਸ਼ ਵਿੱਚ ਆ ਗਿਆ। ਸਾਹਮਣੇ ਕਰੁਣਾਮਈ ਸਾਹਿਬ ਖੜ੍ਹੇ ਸਨ। ਕੇਵਲ ਚੰਦਰਵਿਜੈ ਨੂੰ ਦਿਖਾਈ ਦੇ ਰਹੇ ਸਨ, ਕਿਸੇ ਹੋਰ ਨੂੰ ਦਿਖਾਈ ਨਹੀਂ ਦੇ ਰਹੇ ਸਨ। ਚੰਦਰਵਿਜੈ ਚਰਨਾਂ ਵਿੱਚ ਗਿਰਕੇ ਖਿਮਾ ਯਾਚਨਾਂ ਕਰਨ ਲੱਗਿਆ ਮੈਨੂੰ ਮੁਆਫ਼ ਕਰ ਦਿਉ ਦਾਤਾ, ਮੇਰੀ ਜਾਨ ਬਚਾਉ। ਕਿਉਂਕਿ ਹੁਣ ਉਸਨੇ ਦੇਖਿਆ ਕਿ ਤੇਰੀ ਜਾਨ ਜਾਣ ਵਾਲੀ ਹੈ। (ਜਦ ਇਸ ਜੀਵ ਦੀ ਅੱਖ ਖੁੱਲ੍ਹਦੀ ਹੈ ਕਿ ਇਹ ਗੱਲ ਤਾਂ ਵਿਗੜ ਗਈ) ਮੈਨੂੰ ਮਾਅਫ ਕਰ ਦਿਉ ਦਾਤਾ, ਮੇਰੀ ਜਾਨ ਬਚਾ ਲਵੋ ਮਾਲਿਕ। ਕਬੀਰ ਸਾਹਿਬ ਨੇ ਕਿਹਾ ਕਿ ਰਾਜਾ ਅੱਜ ਵੀ ਉਹੀ ਗੱਲ ਹੈ, ਉਸ ਦਿਨ ਵੀ ਇਹੀ ਗੱਲ ਸੀ, ਨਾਮ ਲੈਣਾ ਹੋਵੇਗਾ। ਰਾਜਾ ਨੇ ਕਿਹਾ ਕਿ ਮੈਂ ਨਾਮ ਲੈ ਲਵਾਂਗਾ ਜੀ, ਹੁਣੇ ਲੈ ਲਵਾਂਗਾ ਨਾਮ। ਕਬੀਰ ਸਾਹਿਬ ਨੇ ਉਪਦੇਸ਼ ਦਿੱਤਾ ਤਥਾ ਕਿਹਾ ਕਿ ਹੁਣ ਮੈਂ ਤੈਨੂੰ ਦੋ ਸਾਲ ਦੀ ਉਮਰ ਦੇਵਾਂਗਾ, ਜੇ ਇਸ ਵਿੱਚ ਇੱਕ ਸਾਹ ਵੀ ਖਾਲੀ ਚਲਾ ਗਿਆ ਤਾਂ ਫਿਰ ਕਰਮਦੰਡ ਰਹਿ ਜਾਵੇਗਾ।

ਕਬੀਰ, ਜੀਵਨ ਤੋ ਥੋੜਾ ਭਲਾ, ਜੈ ਸਤ ਸੁਮਰਨ ਹੋ। ਲਾਖ ਵਰਸ਼ ਕਾ ਜੀਵਨਾ, ਲੇਖੇ ਧਰੇ ਨਾ ਕੋ॥

ਸ਼ੁਭ ਕ੍ਰਮ ਵਿੱਚ ਸਹਿਯੋਗ ਦਿੱਤਾ ਹੋਇਆ ਪਿਛਲਾ ਕ੍ਰਮ ਅਤੇ ਨਾਲ ਹੀ ਸ਼ਰਧਾ ਨਾਲ ਦੋ ਸਾਲ ਦੇ ਸਿਮਰਨ ਨਾਲ ਅਤੇ ਤਿੰਨੋਂ ਨਾਮ ਪ੍ਰਦਾਨ ਕਰਕੇ ਕਬੀਰ ਸਾਹਿਬ ਚੰਦ੍ਰਵਿਜੈ ਨੂੰ ਵੀ ਪਾਰ ਕਰ ਲੈ ਗਏ। ਬੋਲੋ (ਕਬੀਰ ਪ੍ਰਮੇਸ਼ਵਰ) ਕਵਿਰਦੇਵ ਕੀ ਜੈ,' "ਜੈ ਬੰਦੀ ਛੌੜ।"

ਪ੍ਰਮੇਸ਼ਵਰ ਕਬੀਰ ਸਾਹਿਬ ਜੀ ਸੱਚੇ ਸ਼ਰਧਾਲੂ ਦੀ ਉਮਰ ਵਧਾ ਦਿੰਦਾ ਹੈ ਤਥਾ ਉਸਦੇ ਪਰਿਵਾਰ ਦੀ ਵੀ ਰਕਸ਼ਾ ਕਰਦਾ ਹੈ, ਉਪਰੋਕਤ ਵਿਵਰਨ ਤੋਂ ਸਿੱਧ ਹੋਇਆ। ਇਹ ਪ੍ਰਮਾਣ ਬਹੁਤ ਪਹਿਲਾਂ ਦੇ ਹਨ। ਵਰਤਮਾਨ ਵਿੱਚ ਸਾਧਾਰਣ ਵਿਅਕਤੀ ਵਿਸ਼ਵਾਸ਼ ਨਹੀਂ ਕਰਦਾ। ਵਰਤਮਾਨ ਵਿੱਚ ਪੂਜਯ ਕਬੀਰ ਪ੍ਰਮੇਸ਼ਵਰ ਦੀ ਸ਼ਕਤੀ ਨਾਲ ਸਤਿਗੁਰੂ

ਰਾਮਪਾਲ ਜੀ ਦੇ ਦੁਆਰਾ ਹੋਏ ਕਸ਼ਟਾਂ ਨਿਵਾਰਨ ਤਥਾ ਉਮਰ ਵਧਾਉਣ ਦੇ ਢੇਰ ਸਰਵ ਪ੍ਰਮਾਣ ਪੜ੍ਹਨ ਇਸੀ ਪੁਸਤਕ ਵਿੱਚ "ਭੱਟਕਿਆ ਨੂੰ ਮਾਰਗ ਵਿਸ਼ੇ" ਨਾਮਕ ਲੇਖ ਵਿੱਚ।

## "ਕਬੀਰ ਸਾਹਿਬ (ਕਵਿਰਦੇਵ) ਦਾ ਕਲਯੁਗ ਵਿੱਚ ਪ੍ਰਗਟ ਹੋਣਾ"

ਵਿਕ੍ਰਮੀ ਸੰਮਤ 1455 (ਸੰਨ 1398) ਜੇਠ ਮਾਸ ਦੀ ਪੂਰਣਿਮਾ ਸਵੇਰੇ-ਸਵੇਰੇ ਬ੍ਰਹਮਮਹੂਰਤ ਵਿੱਚ ਉਹ ਪੂਰਣ ਪ੍ਰਮੇਸ਼ਵਰ ਕਬੀਰ (ਕਵਿਰਦੇਵ) ਜੀ ਸਵੈਂ ਆਪਣੇ ਮੂਲ ਸਥਾਨ ਸਤਲੋਕ ਤੋਂ ਆਏ। ਕਾਸ਼ੀ ਵਿੱਚ ਲਹਿਰਤਾਰਾ ਤਲਾਬ ਦੇ ਅੰਦਰ ਕਮਲ ਦੇ ਫੁੱਲ ਉੱਤੇ ਇੱਕ ਬਾਲਕ ਦਾ ਰੂਪ ਧਾਰਣ ਕੀਤਾ। ਪਹਿਲਾਂ ਮੈਂ ਆਪਨੂੰ ਨੀਰੂ-ਨੀਮਾ ਬਾਰੇ ਵਿੱਚ ਦੱਸਣਾ ਚਾਹਾਂਗਾ ਕਿ ਉਹ ਕੌਣ ਸਨ? ਦੁਆਪਰ ਯੁੱਗ ਵਿੱਚ ਨੀਰੂ-ਨੀਮਾ ਸੁਪਚ ਸੁਦ੍ਰਸ਼ਨ ਦੇ ਮਾਤਾ ਪਿਤਾ ਸਨ। ਇਨ੍ਹਾਂ ਨੇ ਕਬੀਰ ਸਾਹਿਬ ਦੀ ਗੱਲ ਨੂੰ ਉਸ ਸਮੇਂ ਸਵੀਕਾਰ ਨਹੀਂ ਕੀਤਾ ਸੀ। ਅੰਤ ਵਿੱਚ ਸੁਦਰਸ਼ਨ ਨੇ ਕਰੁਣਾਮਈ ਰੂਪ ਵਿੱਚ ਆਏ ਕਬੀਰ ਸਾਹਿਬ ਨੂੰ ਪ੍ਰਾਥਨਾ ਕੀਤੀ ਸੀ ਕਿ ਪ੍ਰਭੂ ਆਪਨੇ ਮੈਨੂੰ ਉਪਦੇਸ਼ ਦੇ ਦਿੱਤਾ ਤਾਂ ਸਭ ਕੁਝ ਦੇ ਦਿੱਤਾ। ਆਪਤੋਂ ਅੱਜ ਤੱਕ ਕੁਝ ਮੰਗਣ ਦੀ ਕੋਈ ਹੀ ਜ਼ਰੂਰਤ ਨਹੀਂ ਪਈ। ਕਿਉਂਕਿ ਆਪਨੇ ਸਰਵ ਮਨੋਕਾਮਨਾ ਪੂਰਣ ਕਰ ਦਿੱਤੀਆਂ ਤਥਾ ਜੋ ਅਸਲ ਭਗਤੀ ਧੰਨ ਹੈ ਉਸ ਨਾਲ ਵੀ ਪ੍ਰੀਪੂਰਣ ਕਰ ਦਿੱਤਾ। ਇੱਕ ਪ੍ਰਾਰਥਨਾ ਹੈ ਦਾਸ ਦੀ ਜੇ ਠੀਕ ਸਮਝੋ ਤਾਂ ਸਵੀਕਾਰ ਕਰ ਲੈਣਾ। ਮੇਰੇ ਮਾਤਾ ਪਿਤਾ ਜੇ ਕਿਸੀ ਵੀ ਜਨਮ ਵਿੱਚ ਕਦੀ ਮਨੁੱਖ ਸਰੀਰ ਪ੍ਰਾਪਤ ਕਰਨ ਤਾਂ ਉਨ੍ਹਾਂ ਨੂੰ ਸੰਭਾਲਣਾ ਪ੍ਰਭੂ। ਇਹ ਬਹੁਤ ਪੁੰਨਆਤਮਾ ਹਨ, ਲੇਕਿਨ ਅੱਜ ਇਨ੍ਹਾਂਦੀ ਬੁੱਧੀ ਵਿਪਰੀਤ ਹੋ ਗਈ ਹੈ। ਇਹ ਪ੍ਰਮਾਤਮਾ ਦੀ ਬਾਣੀ ਨੂੰ ਮੰਨ ਨਹੀਂ ਰਹੇ। ਕਬੀਰ ਸਾਹਿਬ ਨੇ ਕਿਹਾ ਚਿੰਤਾ ਨਾ ਕਰ, ਤੂੰ ਆਪਣੇ ਮਾਤਾ-ਪਿਤਾ ਦੇ ਚੱਕਰ ਵਿੱਚ ਇੱਥੇ ਉਲਝ ਜਾਵੇਂਗਾ। ਆਉਣ ਦੇ ਸਮਾਂ ਇਨ੍ਹਾਂ ਨੂੰ ਵੀ ਸੰਭਾਲੂੰਗਾ। ਕਾਲ ਜਾਲ ਤੋਂ ਪਾਰ ਕਰਾਂਗਾਂ। ਤੂੰ ਨਿਸ਼ਚਿੰਤ ਹੋਕੇ ਸਤਲੋਕ ਜਾ। ਸੁਦਰਸ਼ਨ ਜੀ ਸਤਲੋਕ ਚਲੇ ਗਏ।

ਸੁਦਰਸ਼ਨ ਦੇ ਮਾਤਾ-ਪਿਤਾ ਦੇ ਕਲਯੁੱਗ ਵਿੱਚ ਨੀਰੂ-ਨੀਮਾ ਦੇ ਜਨਮ ਤੋਂ ਪਹਿਲਾਂ ਵੀ ਬ੍ਰਾਹਮਣ ਘਰ ਵਿੱਚ ਇਨ੍ਹਾਂ ਦੇ ਜਨਮ ਹੋਏ, ਉਸ ਸਮੇਂ ਵੀ ਨਿਰਸੰਤਾਨ ਹੀ ਰਹੇ। ਫਿਰ ਤੀਸਰਾ ਮਨੁੱਖ ਜਨਮ ਕਾਸ਼ੀ ਵਿੱਚ ਹੋਇਆ। ਉਸ ਸਮੇਂ ਵੀ ਉਹ ਬ੍ਰਾਹਮਣ ਅਤੇ ਬ੍ਰਾਹਮਣੀ (ਗੌਰੀ ਸ਼ੰਕਰ ਅਤੇ ਸਰਸਵਤੀ ਨਾਮ ਨਾਲ) ਸਨ, ਸੰਤਾਨ ਫਿਰ ਵੀ ਨਹੀਂ ਸੀ।

ਨੀਰੂ ਤਥਾ ਨੀਮਾ ਦੋਨੋ ਗੌਰੀ ਸ਼ੰਕਰ ਅਤੇ ਸਰਸਵਤੀ ਨਾਮ ਦੇ ਬ੍ਰਹਮਣ ਜਾਤੀ ਤੋਂ ਸਨ। ਇਹ ਭਗਵਾਨ ਸ਼ਿਵ ਦੇ ਉਪਾਸ਼ਕ ਸਨ। ਭਗਵਾਨ ਸ਼ਿਵ ਦੀ ਮਹਿਮਾ ਸ਼ਿਵ ਪੁਰਾਣ ਤੋਂ ਨਿਰਸਵਾਰਥ ਭਾਵ ਨਾਲ ਭਗਤਆਤਮਾਵਾਂ ਨੂੰ ਸੁਣਾਇਆ ਕਰਦੇ ਸਨ। ਕਿਸੀ ਤੋਂ ਪੈਸਾ ਨਹੀਂ ਲੈਂਦੇ ਸਨ। ਇੰਨੇ ਨੇਕ ਆਤਮਾ ਸਨ ਕਿ ਜੇ ਕੋਈ ਉਨ੍ਹਾਂ ਨੂੰ ਆਪਣੇ ਆਪ ਦੱਕਸ਼ਿਣਾ ਦੇ ਜਾਂਦਾ ਸੀ, ਉਸ ਵਿੱਚੋਂ ਭੋਜਨ ਯੋਗ ਰੱਖ ਲੈਂਦੇ ਸਨ ਅਤੇ ਜੋ ਬਚ ਜਾਂਦਾ ਸੀ ਉਸਦਾ ਭੰਡਾਰਾ ਕਰ ਦਿੰਦੇ ਸਨ।

ਹੋਰ ਸਵਾਰਥੀ ਬ੍ਰਾਹਮਣ ਗੌਰੀ ਸ਼ੰਕਰ ਤਥਾ ਸਰਸਵਤੀ ਤੋਂ ਨਫ਼ਰਤ ਕਰਦੇ ਸੀ ਕਿਉਂਕਿ ਗੌਰੀ ਸ਼ੰਕਰ ਨਿਰਸਵਾਰਥ ਕਥਾ ਕਰਿਆ ਕਰਦੇ ਸਨ। ਪੈਸੇ ਦੇ ਲਾਲਚ ਵਿੱਚ ਭਗਤਾਂ ਨੂੰ ਗੁੰਮਰਾਹ ਨਹੀਂ ਕਰਦੇ ਸਨ, ਜਿਸ ਕਾਰਣ ਉਹ ਪ੍ਰਸ਼ੰਸ਼ਾ ਦੇ ਪਾਤਰ ਬਣੇ ਹੋਏ ਸਨ। ਉੱਧਰ ਮੁਸਲਮਾਨਾਂ ਨੂੰ ਗਿਆਨ ਹੋ ਗਿਆ ਸੀ ਕਿ ਇਨ੍ਹਾਂ ਦੇ ਨਾਲ ਕੋਈ ਬ੍ਰਾਹਮਣ, ਹਿੰਦੂ ਨਹੀਂ ਹੈ। ਉਨ੍ਹਾਂ ਨੇ ਇਸਦਾ ਲਾਭ ਉਠਾਇਆ ਤਥਾ ਬਲਪੂਰਵਕ ਉਨ੍ਹਾਂ ਨੂੰ ਮੁਸਲਮਾਨ ਬਣਾ ਦਿੱਤਾ। ਮੁਸਲਮਾਨਾਂ ਨੇ ਆਪਣਾ ਪਾਣੀ ਉਨ੍ਹਾਂ ਦੇ ਸਾਰੇ ਘਰ ਵਿੱਚ ਛਿੜਕ ਦਿੱਤਾ ਤੇ ਉਨ੍ਹਾਂ ਦੇ ਮੂੰਹ ਵਿੱਚ ਵੀ ਪਾ ਦਿੱਤਾ, ਸਾਰੇ

ਕੱਪੜਿਆਂ ਉੱਤੇ ਵੀ ਛਿੜਕ ਦਿੱਤਾ। ਉਸ ਨਾਲ ਹਿੰਦੂ ਬ੍ਰਾਹਮਣਾਂ ਨੇ ਕਿਹਾ ਕਿ ਹੁਣ ਇਹ ਮੁਸਲਮਾਨ ਬਣ ਗਏ। ਅੱਜਦੇ ਬਾਅਦ ਇਨ੍ਹਾਂ ਦਾ ਸਾਡੇ ਨਾਲ ਕੋਈ ਭਾਈ-ਚਾਰਾ ਨਹੀਂ ਰਹੇਗਾ।

## "ਨੀਰੂ-ਨੀਮਾ ਨੂੰ ਜੁਲਾਹੇ ਦੀ ਉਪਾਧੀ ਤਥਾ ਪ੍ਰਮੇਸ਼ਵਰ ਪ੍ਰਾਪਤੀ"

ਬੇਚਾਰੇ ਗੌਰੀ ਸ਼ੰਕਰ ਤਥਾ ਸਰਸਵਤੀ ਬੇਵੱਸ਼ ਹੋ ਗਏ। ਮੁਸਲਮਾਨਾਂ ਨੇ ਪੁਰਸ਼ ਦਾ ਨਾਮ ਨੀਰੂ ਤਥਾ ਇਸਤਰੀ ਦਾ ਨਾਮ ਨੀਮਾ ਰੱਖਿਆ। ਪਹਿਲਾ ਉਨ੍ਹਾਂ ਕੋਲ ਪੂਜਾ ਆਉਂਦੀ ਸੀ ਉਸ ਨਾਲ ਉਨ੍ਹਾਂ ਦੀ ਰੋਜੀ-ਰੋਟੀ ਚਲ ਰਹੀ ਸੀ ਅਤੇ ਜੋ ਰੁਪਇਆ-ਪੈਸਾ ਬਚ ਜਾਦਾ ਸੀ ਉਸਦਾ ਦੁਰ ਉਪਯੋਗ ਨਹੀਂ ਕਰਦੇ ਸਨ। ਉਸ ਬਚੇ ਧੰਨ ਨਾਲ ਧਰਮ-ਭੰਡਾਰਾ ਕਰ ਦਿੰਦੇ ਸਨ। ਪੂਜਾ ਆਉਣੀ ਵੀ ਬੰਦ ਹੋ ਗਈ ਸੀ। ਉਨ੍ਹਾਂ ਨੇ ਸੋਚਿਆ ਹੁਣ ਕੀ ਕੰਮ ਕਰੀਏ? ਉਨ੍ਹਾਂ ਨੇ ਇੱਕ ਕੱਪੜਾ ਬੁਨਣ ਦੀ ਖੱਡੀ ਲਗਾ ਲਈ ਅਤੇ ਜੁਲਾਹੇ ਦਾ ਕੰਮ ਕਰਨਾ ਸ਼ੁਰੂ ਕਰ ਦਿੱਤਾ। ਕੱਪੜਾ ਬੁਣਕੇ ਕੇ ਨਿਰਵਾਹ ਕਰਨ ਲੱਗੇ ਕੱਪੜੇ ਦੀ ਬੁਣਾਈ ਨਾਲ ਘਰ ਖ਼ਰਚ ਦੇ ਪਿੱਛੋਂ ਜੋ ਪੈਸਾ ਬਚ ਜਾਂਦਾ ਸੀ ਉਸਨੂੰ ਦਾ ਭੰਡਾਰਿਆਂ ਵਿੱਚ ਲਗਾ ਦਿੰਦੇ ਸਨ। ਹਿੰਦੂ ਬ੍ਰਾਹਮਣਾਂ ਨੇ ਨੀਰੂ-ਨੀਮਾ ਦਾ ਗੰਗਾ ਵਿੱਚ ਇਸਨਾਨ ਕਰਨਾ ਬੰਦ ਕਰ ਦਿੱਤਾ ਸੀ। ਕਹਿੰਦੇ ਸੀ ਕਿ ਹੁਣ ਆਪ ਮੁਸਲਮਾਨ ਹੋ ਗਏ ਹੋ।

ਗੰਗਾ ਦਰਿਆ ਦਾ ਪਾਣੀ ਲਹਿਰਾਂ ਨਾਲ ਉਛਲਕੇ ਕਾਸ਼ੀ ਦੇ ਇੱਕ ਲਹਿਰਤਾਰਾ ਨਾਮਕ ਬਹੁਤ ਵੱਡੇ ਸਰੋਵਰ ਨੂੰ ਭਰਕੇ ਰੱਖਦਾ ਸੀ। ਬਹੁਤ ਨਿਰਮਲ ਜਲ ਭਰਿਆ ਰਹਿੰਦਾ ਸੀ। ਉਸ ਵਿੱਚ ਕਮਲ ਦੇ ਫੁੱਲ ਉੱਗੇ ਹੋਏ ਸਨ। ਸੰਨ 1398 (ਵਿਕਰਮੀ ਸੰਮਤ 1455) ਜੇਠਮਾਸ਼ ਸ਼ੁਦੀ ਪੂਰਨਮਾਸ਼ੀ ਨੂੰ ਬ੍ਰਹਮਮਹੂਰਤ (ਸੂਰਜਉਦੈ ਤੋਂ ਲਗਭਗ ਡੇਢ ਘੰਟਾ ਪਹਿਲਾਂ) ਵਿੱਚ ਆਪਣੇ ਸਤਲੋਕ (ਰਿੱਤਧਾਮ) ਤੋਂ ਸਹਿਸਰੀਰ ਆਕੇ ਪ੍ਰਮੇਸ਼ਵਰ ਕਬੀਰ (ਕਵਿਰਦੇਵ) ਬਾਲਕ ਦਾ ਰੂਪ ਬਣਾਕੇ ਲਹਿਰਤਾਰਾ ਤਲਾਬ ਵਿੱਚ ਕਮਲ ਦੇ ਫੁੱਲ ਉੱਤੇ ਵਿਰਾਜਮਾਨ ਹੋਏ। ਉਸੀ ਲਹਿਰਤਾਰਾ ਤਲਾਬ ਵਿੱਚ ਨੀਰੂ-ਨੀਮਾ ਸਵੇਰੇ- ਸਵੇਰੇ ਬ੍ਰਹਮਮਹੂਰਤ ਵਿੱਚ ਇਸ਼ਨਾਨ ਕਰਨ ਦੇ ਲਈ ਪ੍ਰਤੀਦਿਨ ਜਾਇਆ ਕਰਦੇ ਸਨ। (ਬ੍ਰਹਮਮਹੂਰਤ ਰੂਪ ਕਹਿੰਦੇ ਹਨ ਸੂਰਜਉਦੈ ਹੋਣ ਨਾਲ ਡੇਢ ਘੰਟਾ ਪੂਰਵ) ਇੱਕ ਬਹੁਤ ਤੇਜਪੁੰਜ ਦਾ ਚਮਕੀਲਾ ਗੋਲਾ (ਬੱਚੇ ਦੇ ਰੂਪ ਵਿੱਚ ਪ੍ਰਮੇ ਸ਼ਵਰ ਕਬੀਰ ਸਾਹਿਬ ਜੀ ਆਪਣੇ ਤੇਜੋਮਈ ਸਰੀਰ ਯੁਕਤ ਆਏ ਸਨ, ਦੂਰੀ ਦੇ ਕਾਰਣ ਪ੍ਰਕਾਸ਼ ਪੁੰਜ ਹੀ ਨਜਰ ਆਉਂਦਾ ਹੈ) ਉੱਪਰ ਤੋਂ (ਸਤਲੋਕ ਤੋਂ) ਆਇਆ ਅਤੇ ਕਮਲ ਦੇ ਫੁੱਲ ਉੱਤੇ ਸਿਮਟ ਗਿਆ। ਜਿਸ ਨਾਲ ਸਾਰਾ ਲਹਿਰਤਾਰਾ ਤਲਾਬ ਜਗਮਗ -ਜਗਮਗ ਹੋ ਗਿਆ ਸੀ ਅਤੇ ਫਿਰ ਇੱਕ ਕੋਨੇ ਵਿੱਚ ਜਾਕੇ ਅਦ੍ਰਿਸ਼ ਹੋ ਗਿਆ। ਇਸ ਦ੍ਰਿਸ਼ ਨੂੰ ਸਵਾਮੀ ਰਾਮਾਨੰਦ ਜੀ ਦੇ ਇੱਕ ਸ਼ਿਸ਼ਯ ਰਿਸ਼ੀ ਅਸ਼ਟਾਨੰਦ ਜੀ ਅੱਖਾਂ ਨਾਲ ਦੇਖ ਰਹੇ ਸਨ। ਅਸ਼ਟਾਨੰਦ ਜੀ ਇਸ਼ਨਾਨ ਕਰਨ ਲਈ ਹਰ ਰੋਜ ਇਕਾਂਤ ਸਥਾਨ ਉਸੇ ਲਹਿਰਤਾਰਾ ਤਲਾਬ ਉੱਤੇ ਪ੍ਰਤੀਦਿਨ ਜਾਇਆ ਕਰਦੇ ਸਨ। ਉੱਥੇ ਬੈਠਕੇ ਗੁਰੂ ਦੇਵ ਨੇ ਜੋ ਮੰਤਰ ਦਿੱਤੇ ਸਨ ਉਸਦਾ ਜਾਪ ਕਰਦੇ ਸਨ ਅਤੇ ਪ੍ਰਕ੍ਰਿਤੀ ਦਾ ਆਨੰਦ ਮਾਣਦੇ ਸਨ। ਸਵਾਮੀ ਅਸ਼ਟਾਨੰਦ ਜੀ ਨੇ ਜਦ ਦੇਖਿਆ ਕਿ ਇੰਨਾ ਤੇਜ਼ ਪ੍ਰਕਾਸ਼ ਜਿਸ ਨਾਲ ਅੱਖਾਂ ਵੀ ਚੁੰਧਿਆ ਗਈਆਂ। ਰਿਸ਼ੀ ਜੀ ਨੇ ਸੋਚਿਆ ਕਿ ਇਹ ਕੋਈ ਮੇਰੀ ਭਗਤੀ ਦੀ ਉਪਲੱਭਧੀ ਹੈ ਜਾਂ ਮੇਰਾ ਧੋਖਾ ਹੈ। ਇਹ ਸੋਚਕੇ ਕਾਰਣ ਪੁੱਛਣ ਦੇ ਲਈ ਆਪਣੇ ਗੁਰੂਦੇਵ ਦੇ ਪਾਸ ਗਏ।

ਆਦਰਣੀਏਂ ਰਾਮਾਨੰਦ ਜੀ ਤੋਂ ਅਸ਼ਟਾਨੰਦ ਜੀ ਨੇ ਪੁੱਛਿਆ ਕਿ ਹੇ ਗੁਰੂਦੇਵ! ਮੈਂ ਅੱਜ ਅਜਿਹੀ ਰੌਸ਼ਨੀ ਦੇਖੀ ਜੋ ਮੈਂ ਜਿੰਦਗੀ ਵਿੱਚ ਕਦੇ ਨਹੀਂ ਦੇਖੀ। ਸਾਰਾ

ਵ੍ਰਿਤਾਂਤ ਦੱਸਿਆ ਕਿ ਆਕਾਸ਼ ਵਿੱਚੋਂ ਇੱਕ ਪ੍ਰਕਾਸ਼ ਸਮੂਹ ਆ ਰਿਹਾ ਸੀ। ਮੈਂ ਦੇਖਿਆ ਤਾਂ ਮੇਰੀਆਂ ਅੱਖਾਂ ਉਸ ਰੌਸ਼ਨੀ ਨੂੰ ਸਹਿਣ ਨਾ ਕਰ ਸਕੀਆਂ। ਇਸਲਈ ਬੰਦ ਹੋ ਗਈਆਂ, ਬੰਦ ਅੱਖਾਂ ਨਾਲ ਇੱਕ ਸ਼ਿਸ਼ੂ ਦਾ ਰੂਪ ਦਿਖਾਈ ਦਿੱਤਾ। (ਜਿਵੇਂ ਸੂਰਜ ਨੂੰ ਦੇਖਣ ਤੋਂ ਬਾਅਦ ਸੂਰਜ ਦਾ ਇੱਕ ਗੋਲਾ-ਜਿਹਾ ਦਿਖਾਈ ਦਿੰਦਾ ਹੈ, ਐਸੇ ਹੀ ਬਾਲਕ ਦਿਖਾਈ ਦੇਣ ਲੱਗਾ)। ਕੀ ਇਹ ਕੋਈ ਭਗਤੀ ਦੀ ਕੋਈ ਉਪਲੱਭਦੀ ਹੈ ਜਾਂ ਮੇਰਾ ਦ੍ਰਿਸ਼ਟੀਦੋਸ਼ ਸੀ?ਸਵਾਮੀ ਰਾਮਾਨੰਦ ਜੀ ਨੇ ਕਿਹਾ ਪੁੱਤਰ ਅਜਿਹੇ ਲੱਛਣ ਤਦ ਹੁੰਦੇ ਹਨ ਜਦ ਉੱਪਰ ਦੇ ਲੋਕਾਂ ਤੋਂ ਕੋਈ ਅਵਤਾਰਗਣ ਆਉਂਦੇ ਹਨ। ਉਹ ਕਿਸੇ ਦੇ ਇੱਥੇ ਪ੍ਰਗਟ ਹੋਣਗੇ, ਕਿਸੀ ਮਾਂ ਦੇ ਜਨਮ ਲੈਣਗੇ ਤੇ ਫਿਰ ਲੀਲ੍ਹਾ ਕਰਣਗੇ। (ਕਿਉਂਕਿ ਇਨ੍ਹਾਂ ਰਿਸ਼ੀਆ ਨੂੰ ਸਿਰਫ ਇੰਨਾ ਹੀ ਗਿਆਨ ਹੈ ਕਿ ਮਾਂ ਤੋਂ ਹੀ ਜਨਮ ਹੁੰਦਾ ਹੈ) ਜਿੰਨਾ ਰਿਸ਼ੀ ਨੂੰ ਗਿਆਨ ਸੀ ਆਪਣੇ ਸ਼ਿਸ਼ਯ ਦਾ ਸ਼ੰਕਾ ਸਮਾਧਾਨ ਕਰ ਦਿੱਤਾ।

ਨੀਰੂ ਅਤੇ ਨੀਮਾ ਪ੍ਰਤੀਦਿਨ ਦੀ ਤਰ੍ਹਾਂ ਉਸ ਦਿਨ ਵੀ ਇਸ਼ਨਾਨ ਕਰਨ ਜਾ ਰਹੇ ਸਨ। ਰਾਸਤੇ ਵਿੱਚ ਨੀਮਾ ਨੇ ਪ੍ਰਭੂ ਨੂੰ ਪ੍ਰਾਥਨਾ ਕੀਤੀ ਕਿ ਹੇ ਭਗਵਾਨ ਸ਼ਿਵ (ਕਿਉਂਕਿ ਉਹ ਬੇਸ਼ੱਕ ਮੁਸਲਮਾਨ ਬਣ ਗਏ ਸਨ ਲੇਕਿਨ ਉਹ ਆਪਣੀ ਸਾਧਨਾਂ ਹਿਰਦੇ ਤੋਂ ਨਹੀਂ ਭੁੱਲ ਪਾ ਰਹੇ ਸਨ ਜੋ ਇੰਨੇ ਸਾਲਾਂ ਤੋਂ ਕਰ ਰਹੇ ਸਨ)। ਕੀ ਆਪਦੇ ਘਰ ਵਿੱਚ ਸਾਡੇ ਲਈ ਬੱਚੇ ਦੀ ਕਮੀ ਪੈ ਗਈ ਹੈ? ਸਾਨੂੰ ਵੀ ਇੱਕ ਲਾਲ ਦੇ ਦਿਉ, ਸਾਡਾ ਜੀਵਨ ਵੀ ਸਫਲ ਹੋ ਜਾਵੇਗਾ। ਅਜਿਹਾ ਕਹਿ ਕੇ ਫੁੱਟ-ਫੁੱਟ ਕੇ ਰੋਣ ਲੱਗੀ। ਉਸਦੇ ਪਤੀ ਨੀਰੂ ਨੇ ਕਿਹਾ ਕਿ ਨੀਮਾ ਪ੍ਰਭੂ ਦੀ ਇੱਛਾ ਵਿੱਚ ਪ੍ਰਸੰਨ ਰਹਿਣ ਵਿੱਚ ਹੀ ਹਿੱਤ ਹੁੰਦਾ ਹੈ। ਜੇ ਇਸੇ ਤਰ੍ਹਾਂ ਰੋਂਦੀ ਰਹੇਂਗੀ ਤਾਂ ਤੇਰਾ ਸਰੀਰ ਕਮਜ਼ੋਰ ਹੋ ਜਾਵੇਗਾ, ਅੱਖਾਂ ਤੋਂ ਦਿਖਣਾ ਬੰਦ ਹੋ ਜਾਵੇਗਾ। ਸਾਡੇ ਭਾਗਾਂ ਵਿੱਚ ਸੰਤਾਨ ਨਹੀਂ ਹੈ। ਅਜਿਹਾ ਕਹਿੰਦੇ-ਕਹਿੰਦੇ ਲਹਿਰਤਾਰਾ ਤਲਾਬ ਉੱਤੇ ਪਹੁੰਚ ਗਏ। ਥੋੜ੍ਹਾ-ਥੋੜ੍ਹਾ ਹਨੇਰ੍ਹਾ ਸੀ। ਨੀਮਾ ਇਸ਼ਨਾਨ ਕਰਕੇ ਬਾਹਰ ਆਈ। ਆਪਣੇ ਕੱਪੜੇ ਬਦਲੇ। ਨੀਰੂ ਜਦ ਇਸ਼ਨਾਨ ਕਰਨ ਦੇ ਲਈ ਤਾਲਾਬ ਵਿੱਚ ਪ੍ਰਵੇਸ਼ ਕਰਕੇ ਗੋਤੇ ਮਾਰ-ਮਾਰ ਕੇ ਨਹਾਉਣ ਲੱਗਾ। ਨੀਮਾ ਜਦ ਇਸ਼ਨਾਨ ਕਰਦੇ ਸਮੇਂ ਪਹਿਨਿਆ ਹੋਇਆ ਕੱਪੜਾ ਧੋਣ ਦੇ ਲਈ ਦੁਬਾਰਾ ਤਾਲਾਬ ਦੇ ਕਿਨਾਰੇ'ਤੇ ਗਈ, ਤਦ ਤੱਕ ਹਨ੍ਹੇਰਾ ਹਟ ਗਿਆ ਸੀ। ਸੂਰਜ ਚੜ੍ਹਣ ਵਾਲਾ ਸੀ। ਨੀਮਾ ਨੇ ਤਾਲਾਬ ਵਿੱਚ ਦੇਖਿਆ ਕਿ ਸਾਹਮਣੇ ਕਮਲ ਦੇ ਫੁੱਲ ਉੱਤੇ ਕੋਈ ਵਸਤੂ ਹਿੱਲ ਰਹੀ ਹੈ। ਕਬੀਰ ਸਾਹਿਬ ਨੇ ਬੱਚੇ ਦੇ ਰੂਪ ਵਿੱਚ ਇੱਕ ਪੈਰ ਦਾ ਇੱਕ ਅੰਗੂਠਾ ਮੁੱਖ ਵਿੱਚ ਦੇ ਰੱਖਿਆ ਸੀ ਅਤੇ ਪੈਰ ਹਿੱਲਾ ਰਹੇ ਸਨ। ਪਹਿਲਾ ਤਾਂ ਨੀਮਾ ਨੇ ਸੋਚਿਆ ਕਿ ਸਾਇਦ ਕੋਈ ਸੱਪ ਨਾ ਹੋਵੇ ਮੇਰੇ ਪਤੀ ਦੇ ਵੱਲ ਆ ਰਿਹਾ ਹੋਵੇ। ਫਿਰ ਧਿਆਨ ਨਾਲ ਦੇਖਿਆ ਤਾਂ ਸਮਝਦੇ ਦੇਰ ਨਾ ਲੱਗੀ ਕਿ ਇਹ ਤਾਂ ਕੋਈ ਬੱਚਾ ਹੈ। ਬੱਚਾ ਅਤੇ ਕਮਲ ਦੇ ਫੁੱਲ ਦੇ ਉੱਤੇ। ਇਕਦਮ ਆਪਣੇ ਪਤੀ ਨੂੰ ਆਵਾਜ ਲਗਾਈ ਕਿ ਦੇਖਣਾ ਜੀ ਬੱਚਾ ਡੁੱਬੇਗਾ, ਬੱਚਾ ਡੁੱਬੇਗਾ। ਨੀਰੂ ਬੋਲਿਆ ਕਿ ਤੂੰ ਬੱਚਿਆਂ ਦੇ ਚੱਕਰ ਵਿੱਚ ਪਾਗਲ ਹੋ ਗਈ ਹੈ। ਪਾਣੀ ਵਿੱਚ ਵੀ ਤੈਨੂੰ ਬੱਚਾ ਨਜ਼ਰ ਆਉਣ ਲੱਗਾ। ਨੀਮਾ ਨੇ ਕਿਹਾ ਹਾਂ, ਉਹ ਸਾਹਮਣੇ ਕਮਲ ਦੇ ਫੁੱਲ ਉੱਤੇ ਦੇਖੋਂ। ਉਸਦੀ ਜੋਰਦਾਰ ਆਵਾਜ਼ ਤੋਂ ਪ੍ਰਭਾਵਿਤ ਹੋਕੇ ਜਿਸ ਤਰਫ਼ ਹੱਥ ਨਾਲ ਸੰਕੇਤ ਕਰ ਰਹੀ ਸੀ ਨੀਰੂ ਨੇ ਉੱਧਰ ਦੇਖਿਆ, ਇੱਕ ਕਮਲ ਦੇ ਫੁੱਲ ਉੱਤੇ ਨਵਜਾਤ ਸ਼ਿਸ਼ੂ ਲੇਟਿਆ ਹੋਇਆ ਸੀ। ਨੀਰੂ ਉਸ ਬੱਚੇ ਨੂੰ ਫੁੱਲ ਸਮੇਤ ਚੁੱਕ ਲਿਆਏ ਅਤੇ ਨੀਮਾ ਨੂੰ ਦੇ ਦਿੱਤਾ। ਆਪ ਇਸ਼ਨਾਨ ਕਰਨ ਲੱਗਾ। ਨੀਰੂ ਇਸ਼ਨਾਨ ਕਰਕੇ ਬਾਹਰ ਆਇਆ ਨੀਮਾ ਬੱਚੇ ਦੇ ਰੂਪ ਵਿੱਚ ਆਏ ਪ੍ਰਮੇਸ਼ਵਰ ਨੂੰ ਬਹੁਤ ਪਿਆਰ ਕਰ ਰਹੀ ਸੀ ਅਤੇ ਸ਼ਿਵ ਪ੍ਰਭੂ ਦੀ ਪ੍ਰਸੰਸਾ ਤਥਾ ਉਸਤੱਤੀ ਕਰ ਰਹੀ ਸੀ ਕਿ ਹੇ ਪ੍ਰਭੂ ਆਪਨੇ ਮੇਰੀ ਸਾਲਾਂ ਦੀ ਮਨੋਕਾਮਨਾਂ ਪੂਰਣ ਕਰ ਦਿੱਤੀ। (ਕਿਉਂਕਿ ਉਹ ਸ਼ਿਵ ਦੀ ਪੂਜਾਰਨ ਸੀ।) ਕਹਿ

ਰਹੀ ਸੀ ਹੇ ਸ਼ਿਵ ਪ੍ਰਭੂ ਅੱਜ ਹੀ ਹਿਰਦੇ ਤੋਂ ਪੁਕਾਰ ਕੀਤੀ ਸੀ, ਅੱਜ ਹੀ ਸੁਣ ਲਈ।

ਉਸ ਕਬੀਰ ਪ੍ਰਮੇਸ਼ਵਰ ਨੂੰ ਜਿਸਦਾ ਨਾਮ ਲੈਣ ਨਾਲ ਸਾਡੇ ਹਿਰਦੇ ਵਿੱਚ ਇੱਕ ਵਿਸ਼ੇਸ਼ ਹਲਚਲ ਜਿਹੀ ਹੁੰਦੀ ਹੈ, ਉਸਦੇ ਪ੍ਰੇਮ ਵਿੱਚ ਰੋਮ-ਰੋਮ ਖੜ੍ਹਾ ਹੋ ਜਾਂਦਾ ਹੈ, ਆਤਮਾ ਭਰਕੇ ਆਉਂਦੀ ਹੈ ਅਤੇ ਜਿਸ ਮਾਤਾ-ਭੈਣ ਨੇ ਸੀਨੇ ਨਾਲ ਲਗਾਕੇ ਪੁੱਤਰਵੱਤ ਪਿਆਰ ਕੀਤਾ ਜੋ ਆਨੰਦ ਉਸ ਮਾਈ ਨੂੰ ਹੋਇਆ ਹੋਵੇਗਾ। ਉਹ ਆਵਰਣਿਤ ਹੈ। ਜਿਸ ਤਰ੍ਹਾਂ ਵਿਅਕਤੀ ਗੁੜ ਖਾਹਕੇ ਹੋਰ ਨੂੰ ਉਸਦੇ ਆਨੰਦ ਨੂੰ ਨਹੀਂ ਦੱਸ ਸਕਦਾ ਖਾਣ ਵਾਲਾ ਹੀ ਜਾਣ ਸਕਦਾ ਹੈ। ਜਿਵੇਂ ਮਾਂ ਪਿਆਰ ਕਰਦੀ ਹੈ ਇਸ ਤਰ੍ਹਾਂ ਸ਼ਿਸ਼ੂ ਰੂਪ ਧਾਰੀ ਪ੍ਰਮੇਸ਼ਵਰ ਦੇ ਕਦੀ ਮੁੱਖ ਨੂੰ ਚੁੰਮੇ, ਕਦੀ ਸੀਨੇ ਨਾਲ ਲਗਾ ਰਹੀ ਸੀ ਅਤੇ ਫ਼ਿਰ ਵਾਰ-ਵਾਰ ਉਸਦੇ ਮੁੱਖ ਨੂੰ ਦੇਖ ਰਹੀ ਸੀ। ਇੰਨੇ ਵਿੱਚ ਨੀਰੂ ਇਸ਼ਨਾਨ ਕਰਕੇ ਬਾਹਰ ਆ ਗਿਆ। (ਕਿਉਂਕਿ ਮਨੁੱਖ ਸਮਾਜ ਵੱਲ ਜਿਆਦਾ ਦੇਖਦਾ ਹੈ) ਉਸਨੇ ਵਿਚਾਰ ਲਗਾਇਆ ਕਿ ਨਾ ਤਾਂ ਮੁਸਲਮਾਨਾਂ ਨਾਲ ਸਾਡਾ ਵਿਸ਼ੇਸ਼ ਪਿਆਰ ਬਣਿਆ ਹੈ ਤੇ ਹਿੰਦੂ ਬ੍ਰਾਹਮਣ ਸਾਡੇ ਨਾਲ ਦਵੈਸ਼ ਕਰਦੇ ਹਨ। ਪਹਿਲਾਂ ਇਸੀ ਅਵਸਰ ਦਾ ਲਾਭ ਮੁਸਲਮਾਨਾਂ ਨੇ ਉੱਠਾਇਆ ਕਿ ਸਾਨੂੰ ਮੁਸਲਮਾਨ ਬਣਾ ਦਿੱਤਾ। ਸਾਡਾ ਕੋਈ ਸਾਥੀ ਨਹੀਂ ਹੈ। ਜੇ ਅਸੀਂ ਇਸ ਬੱਚੇ ਨੂੰ ਲੈਕੇ ਜਾਵਾਂਗੇ ਤਾਂ ਲੋਕ ਪੁੱਛਣਗੇ ਕਿ ਇਸ ਬੱਚੇ ਦੇ ਮਾਤਾ ਪਿਤਾ ਕੌਣ ਹਨ? ਆਪ ਕਿਸੀ ਦਾ ਬੱਚਾ ਉੱਠਾਅ ਕੇ ਲਿਆਏ ਹੋ। ਇਸਦੀ ਮਾਂ ਰੋ ਰਹੀ ਹੋਵੇਗੀ। ਅਸੀਂ ਕੀ ਜਵਾਬ ਦੇਵਾਂਗੇ, ਕਿਵੇਂ ਦੱਸਾਂਗੇ? ਕਮਲ ਦੇ ਫੁੱਲ ਉੱਤੇ ਦੱਸਾਂਗੇ ਤਾਂ ਕੋਈ ਮੰਨੇਗਾ ਨਹੀਂ। ਇਹ ਸਭ ਵਿਚਾਰ ਕਰਕੇ ਨੀਰੂ ਨੇ ਕਿਹਾ ਕਿ ਨੀਮਾ ਇਸ ਬੱਚੇ ਨੂੰ ਇੱਥੇ ਹੀ ਛੱਡ ਦੇ। ਨੀਮਾ ਨੇ ਕਿਹਾ ਕਿ ਜੀ ਮੈਂ ਇਸ ਬੱਚੇ ਨੂੰ ਨਹੀਂ ਛੱਡ ਸਕਦੀ। ਮੇਰੇ ਪ੍ਰਾਣ ਜਾ ਸਕਦੇ ਹਨ, ਮੈਂ ਤੜਫ਼ ਕੇ ਮਰ ਜਾਉਂਗੀ। ਨਾ ਜਾਣੇ ਮੇਰੇ ਉੱਤੇ ਇਸ ਬਾਲਕ ਨੇ ਕੀ ਜ਼ਾਦੂ ਕਰ ਦਿੱਤਾ? ਮੈਂ ਇਸਨੂੰ ਨਹੀਂ ਛੱਡ ਸਕਦੀ। ਨੀਰੂ ਨੇ ਨੀਮਾ ਨੂੰ ਸਾਰੀ ਗੱਲ ਸਮਝਾਈ ਕਿ ਸਾਡੇ ਨਾਲ ਐਸਾ ਬਣ ਸਕਦਾ ਹੈ। ਨੀਮਾ ਨੇ ਕਿਹਾ ਕਿ ਇਸ ਬੱਚੇ ਦੇ ਲਈ ਮੈਂ ਦੇਸ਼ ਨਿਕਾਲਾ ਵੀ ਲੈ ਸਕਦੀ ਹਾਂ ਪ੍ਰੰਤੂ ਇਸਨੂੰ ਨਹੀਂ ਛੱਡਾਂਗੀ। ਨੀਰੂ ਨੇ ਉਸ ਦੀ ਨਾਦਾਨੀ ਨੂੰ ਦੇਖਕੇ ਸੋਚਿਆ ਕਿ ਇਹ ਤਾਂ ਪਾਗਲ ਹੋ ਗਈ, ਸਮਾਜ ਨੂੰ ਨਹੀਂ ਦੇਖ ਰਹੀ ਹੈ। ਨੀਰੂ ਨੇ ਨੀਮਾ ਨੂੰ ਕਿਹਾ ਕਿ ਮੈਂ ਅੱਜ ਤੱਕ ਤੇਰੀ ਕਦੇ ਗੱਲ ਦੀ ਉਲੰਘਣਾ ਨਹੀਂ ਕੀਤੀ ਸੀ ਕਿਉਂਕਿ ਆਪਣੇ ਬੱਚੇ ਨਹੀਂ ਸਨ। ਜੋ ਤੂੰ ਕਹਿੰਦੀ ਰਹੀ ਮੈਂ ਸਵੀਕਾਰ ਕਰਦਾ ਰਿਹਾ। ਪ੍ਰੰਤੂ ਅੱਜ ਮੈਂ ਤੇਰੀ ਇਹ ਗੱਲ ਨਹੀਂ ਮੰਨਾਂਗਾ। ਜਾਂ ਤਾਂ ਤੂੰ ਇਸ ਬਾਲਕ ਨੂੰ ਇੱਥੇ ਹੀ ਰੱਖ ਦੇ, ਨਹੀਂ ਤਾਂ ਤੈਨੂੰ ਹੁਣੇ ਦੋ ਥੱਪੜ ਲਗਾਉਂਦਾ ਹਾਂ। ਉਸ ਮਹਾਪੁਰਸ਼ ਨੇ ਪਹਿਲੀ ਵਾਰ ਆਪਣੀ ਪਤਨੀ ਦੀ ਤਰਫ਼ ਹੱਥ ਕੀਤਾ ਸੀ। ਉਸੀ ਸਮੇਂ ਸ਼ਿਸ਼ੂ ਰੂਪ ਵਿੱਚ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਨੇ ਕਿਹਾ ਕਿ ਨੀਰੂ ਮੈਨੂੰ ਘਰ ਲੈ ਚੱਲੋ। ਤੈਨੂੰ ਕੋਈ ਵਿਪਤਾ ਨਹੀਂ ਆਏਗੀ। ਸ਼ਿਸ਼ੂ ਰੂਪ ਵਿੱਚ ਪ੍ਰਮੇਸ਼ਵਰ ਦੇ ਵਚਨ ਸੁਣਕੇ ਨੀਰੂ ਘਬਰਾ ਗਿਆ ਕਿਤੇ ਇਹ ਬੱਚਾ ਤਾਂ ਕੋਈ ਫਰਿਸ਼ਤਾ ਹੋਵੇ ਅਥਵਾ ਕੋਈ ਸਿੱਧ ਪੁਰਸ਼ ਹੋਵੇ ਅਤੇ ਤੇਰੇ ਉੱਤੇ ਕੋਈ ਵਿੱਪਤਾ ਨਾ ਆ ਜਾਵੇ। ਚੁੱਪ ਕਰਕੇ ਚੱਲ ਪਿਆ।

ਜਦ ਬੱਚੇ ਨੂੰ ਲੈ ਕੇ ਘਰ ਆਏ ਤਾਂ ਸਾਰੇ ਇਹ ਪੁੱਛਣਾ ਭੁੱਲ ਗਏ ਕਿ ਇਹ ਕਿੱਥੋਂ ਲਿਆਏ ਹੋ?ਕਾਸ਼ੀ ਦੇ ਇਸਤਰੀ ਅਤੇ ਪੁਰਸ਼ ਲੜਕੇ ਨੂੰ ਦੇਖਣ ਲਈ ਆਏ ਅਤੇ ਕਹਿਣ ਲੱਗੇ ਕਿ ਇਹ ਤਾਂ ਕੋਈ ਦੇਵਤਾ ਨਜ਼ਰ ਆਉਂਦਾ ਹੈ। ਇੰਨਾ ਸੁੰਦਰ ਸਰੀਰ, ਐਸਾ ਤੇਜੋਮਈ ਬੱਚਾ ਪਹਿਲਾਂ ਕਦੇ ਅਸੀਂ ਨਹੀਂ ਦੇਖਿਆ। ਕੋਈ ਕਹੇ ਇਹ ਤਾਂ ਬ੍ਰਹਮਾ-ਵਿਸ਼ਣੂ-ਮਹੇਸ਼ ਵਿੱਚੋਂ ਕੋਈ ਪ੍ਰਭੂ ਹੈ। ਬ੍ਰਹਮਾ-ਵਿਸ਼ਣੂ-ਮਹੇਸ਼ ਕਹਿੰਦੇ ਹਨ ਕਿ ਇਹ ਤਾਂ ਕੋਈ ਉੱਪਰ ਦੇ ਲੋਕਾਂ ਤੋਂ ਆਈ ਹੋਈ ਸ਼ਕਤੀ ਹੈ। ਇਸ ਤਰ੍ਹਾਂ ਸਭ ਆਪਣੀ-2 ਟਿੱਪਣੀ ਕਹਿ ਰਹੇ ਸਨ।

ਗਰੀਬ, ਚੌਰਾਸੀ ਬੰਧਨ ਕਟੇ,ਕੀਨੀ ਕਲਪ ਕਬੀਰ। ਭਵਨ ਚਤੁਰਦਸ਼ ਲੋਕ ਸਬ, ਟੂਟੇ ਜੰਮ ਜੰਜ਼ੀਰ॥376॥
ਗਰੀਬ, ਅਨੰਤ ਕੋਟਿ ਬ੍ਰਹਿਮੰਡ ਮੇਂ, ਬੰਦੀਛੋੜ ਕਹਾਏ। ਸੋ ਤੋ ਏਕ ਕਬੀਰ ਹੈਂ, ਜਨਨੀ ਜਨਿਆ ਨਾ ਮਾਏ॥377॥
ਗਰੀਬ, ਸ਼ਬਦ ਸਵਰੂਪ ਸਾਹਿਬ ਧਨੀ,ਸ਼ਬਦ ਸਿੰਧ ਸਬ ਮਾਂਹਿ। ਬਾਹਰ ਭੀਤਰ ਰਮਿ ਰਹਾ,ਜਹਾਂ ਤਹਾਂ ਸਬ ਠਾਂਹਿ॥378॥
ਗਰੀਬ, ਜਲ ਥਲ ਪ੍ਰਿਥਵੀ ਗਗਨ ਮੇਂ,ਬਾਹਰ ਭੀਤਰ ਏਕ। ਪੂਰਣਬ੍ਰਹਮ ਕਬੀਰ ਹੈਂ, ਅਵਿਗਤ ਪੁਰਸ਼ ਅਲੇਖ॥379॥
ਗਰੀਬ, ਸੇਵਕ ਹੋਏ ਕਰਿ ਉਤਰੇ,ਇਸ ਪ੍ਰਿਥਵੀ ਕੇ ਮਾਂਹਿ। ਜੀਵ ਉਧਾਰਨ ਜਗਤਗੁਰੂ, ਬਾਰ ਬਾਰ ਬਲਿ ਜਾਂਹਿ॥380॥
ਗਰੀਬ, ਕਾਸ਼ੀਪੂਰੀ ਕਸਤ ਕਿਆ,ਉਤਰੇ ਅਧਰ ਅਧਾਰ। ਮੋਮਨ ਕੂੰ ਮੁਜਰਾ ਹੁਵਾ, ਜੰਗਲ ਮੇਂ ਦੀਦਾਰ॥381॥
ਗਰੀਬ, ਕੋਟਿ ਕਿਰਨ ਸ਼ਸ਼ਿ ਭਾਨ ਸੁਧਿ,ਆਸਨ ਅਧਰ ਬਿਮਾਨ। ਪਰਸਤ ਪੂਰਣਬ੍ਰਹਮ ਕੂੰ, ਸ਼ੀਤਲ ਪਿੰਡਰੂ ਪ੍ਰਾਣ॥382॥
ਗਰੀਬ, ਗੋਦ ਲਿਆ ਮੁਖ ਚੁੰਬਿ ਕਰਿ,ਹੇਮ ਰੂਪ ਝਲਕੰਤ। ਜਗਰ ਮਗਰ ਕਾਇਆ ਕਰੇ, ਦਮਕੇ ਪਦਮ ਅਨੰਤ॥383॥
ਗਰੀਬ, ਕਾਸ਼ੀ ਉਮਟੀ ਗੁਲ ਭਯਾ,ਮੋਮਨ ਕਾ ਘਰ ਘੇਰ। ਕੋਈ ਕਹੇ ਬ੍ਰਹਮਾ ਵਿਸ਼ਨੂ ਹੈ,ਕੋਈ ਕਹੇ ਇੰਦ੍ਰ ਕੁਬੇਰ॥384॥
ਗਰੀਬ,ਕੋਈ ਕਹੇ ਛਲ ਈਸ਼ਵਰ ਨਹੀਂ,ਕੋਈ ਕਿੰਨ੍ਰ ਕਹਲਾਏ। ਕੋਈ ਕਹੇ ਗਣ ਈਸ਼ ਕਾ,ਜਿਉਂ ਜਿਉਂ ਮਾਤ ਰਿਸਾਏ॥388॥
ਗਰੀਬ,ਕੋਈ ਕਹੇ ਵਰੁਣ ਧਰਮਰਾਏ ਹੈ,ਕੋਈ ਕੋਈ ਕਹਤੇ ਈਸ਼। ਸੋਲਹ ਕਲਾ ਸੁਭਾਂਨ ਗਤਿ,ਕੋਈ ਕਹੇ ਜਗਦੀਸ਼॥385॥
ਗਰੀਬ, ਭਗਤੀ ਮੁਕਿਤ ਲੇ ਉਤਰੇ, ਮੇਟਨ ਤੀਨੋਂ ਤਾਪ। ਮੋਮਨ ਕੇ ਡੇਰਾ ਲਿਆ, ਕਹੇ ਕਬੀਰਾ ਬਾਪ॥386॥
ਗਰੀਬ, ਦੂਧ ਨ ਪੀਵੇ ਨ ਅੰਨ ਭਖੈ, ਨਹੀਂ ਪਲਨੇ ਝੁਲੰਤ। ਅਧਰ ਅਮਾਨ ਧਿਆਨ ਮੇਂ, ਕਮਲ ਕਲਾ ਫੁਲੰਤ॥387॥
ਗਰੀਬ, ਕਾਸ਼ੀ ਮੇਂ ਅਚਰਜ ਭਿਆ, ਗਈ ਜਗਤ ਕੀ ਨੀਂਦ। ਏਸੇ ਦੁਲਹੇ ਉਤਰੇ, ਜਿਉਂ ਕੰਨਿਆ ਵਰ ਬੀਂਦ॥389॥
ਗਰੀਬ, ਖਲਕ ਮੁਲਕ ਦੇਖਨ ਗਿਆ, ਰਾਜਾ ਪ੍ਰਜਾ ਰੀਤ। ਜੰਬੂਦੀਪ ਜਿਹਾਂਨ ਮੇ, ਉਤਰੇ ਸ਼ਬਦ ਅਤੀਤ॥390॥
ਗਰੀਬ, ਦੁਨੀ ਕਹੈ ਯੋਹ ਦੇਵ ਹੈ, ਦੇਵ ਕਹਤ ਹੈਂ ਈਸ਼। ਈਸ਼ ਕਹੇ ਪਰਬ੍ਰਹਮ ਹੈ, ਪੂਰਣ ਬੀਸਵੇ ਬੀਸ॥391॥

**ਪ੍ਰਮੇਸ਼ਵਰ ਕਬੀਰ ਜੀ ਹੀ ਅਨਾਦਿ ਪਰਮਗੁਰੂ ਹਨ। ਉਹੀ ਹੀ ਰੂਪਾਂਤਰ ਕਰਕੇ ਸੰਤ ਰਿਸ਼ੀ ਭੇਸ਼ ਵਿੱਚ ਸਮੇਂ-ਸਮੇਂ ਉੱਤੇ (ਸਵੈਂਭੂ) ਸਵੈਂ ਪ੍ਰਗਟ ਹੁੰਦੇ ਹਨ। ਕਾਲ ਦੇ ਦੂਤਾਂ (ਸੰਤਾਂ) ਦੁਆਰਾ ਵਿਗਾੜੇ ਤੱਤਵਗਿਆਨ ਨੂੰ ਸਵੱਸਥ ਕਰਦੇ ਹਨ। ਕਬੀਰ ਸਾਹਿਬ ਨੇ ਹੀ ਬ੍ਰਹਮ, ਵਿਸ਼ਨੂ, ਸ਼ਿਵ ਆਦਿ ਦੇਵਤਾਵਾਂ, ਰਿਸ਼ੀ ਮੁਨੀ ਤੇ ਸੰਤਾਂ ਨੂੰ ਸਮੇਂ-2 ਉੱਤੇ ਆਪਣੇ ਸਤਲੋਕ ਤੋਂ ਆ ਕੇ ਨਾਮ ਉਪਦੇਸ਼ ਦਿੱਤਾ। ਆਦਰਣੀਏਂ ਗਰੀਬਦਾਸ ਜੀ ਮਹਾਰਾਜ ਨੇ ਆਪਣੀ ਬਾਣੀ ਵਿੱਚ ਲਿਖਿਆ ਹੈ ਜੋ ਕਬੀਰਜੀ ਨੇ ਸਵੈਂ ਦੱਸਿਆ ਹੈ:-**

ਆਦਿ ਅੰਤ ਹਮਾਰਾ ਨਹੀਂ, ਮੱਧਯਾ ਮਿਲਾਵਾ ਮੂਲ। ਬ੍ਰਹਮ ਗਿਆਨ ਸੁਨਾਈਯਾ, ਧਰ ਪਿੰਡਾ ਅਸਥੂਲ॥
ਸ਼ਵੇਤ ਭੂਮਿਕਾ ਹਮ ਗਏ,ਜਹਾ ਵਿਸ਼ੰਭਰਨਾਥ। ਹਰੀਅਮ ਹੀਰਾ ਨਾਮ ਦੇ, ਅਸ਼ਟ ਕਮਲ ਦਲ ਸਵਾਂਤਿ॥
ਹਮ ਬੈਰਾਗੀ ਬ੍ਰਹਮ ਪਦ, ਸੰਨਿਆਸੀ ਮਹਾਂਦੇਵ। ਸੋਹੰ ਮੰਤਰ ਦਿਆ ਸ਼ੰਕਰ ਕੂ, ਕਰਤ ਹਮਾਰੀ ਸੇਵ॥
ਹਮ ਸੁਲਤਾਨੀ ਨਾਨਕ ਤਾਰੇ, ਦਾਦੂ ਕੂੰ ਉਪਦੇਸ਼ ਦਿਆ। ਜਾਤਿ ਜੁਲਾਹਾ ਭੇਦ ਨਾ ਪਾਇਆ,ਕਾਸ਼ੀ ਮਾਂਹਿ ਕਬੀਰ ਹੁਆ॥

ਸਤਯੁਗ ਮੇਂ ਸਤਿ ਸੁਕਰਿਤ ਕਹਿ ਟੇਰਾ,ਤ੍ਰੇਤਾ ਨਾਮ ਮੁਨਿੰਦਰ ਮੇਰਾ।
ਦਵਾਪਰ ਮੇਂ ਕਰੁਣਾਮੇਯ ਕਹਲਾਯਾ,ਕਲਯੁਗ ਮੇਂ ਕਬੀਰ ਨਾਮ ਧਰਾਯਾ॥
ਚਾਰੋਂ ਯੁਗੋਂ ਮੇਂ ਹਮ ਪੁਕਾਰੈਂ,ਕੂਕ ਕਹੈਂ ਹਮ ਹੇਲ ਰੇ।
ਹੀਰੇ ਮਾਨਿਕ ਮੋਤੀ ਬਰਸੇਂ,ਯੇ ਜਗ ਚੁਗਤਾ ਢੇਲ ਰੇ॥

**ਉਪਰੋਕਤ ਬਾਣੀ ਤੋਂ ਸਿੱਧ ਹੈ ਕਿ ਕਬੀਰ ਪ੍ਰਮੇਸ਼ਵਰ ਹੀ ਅਵਿਨਾਸ਼ੀ ਪ੍ਰਮਾਤਮਾ ਹੈ। ਇਹ ਅਜਰੋ-ਅਮਰ ਹੈ। ਇਹੀ ਪ੍ਰਮਾਤਮਾ ਚਾਰਾਂ ਯੁੱਗਾਂ ਵਿੱਚ ਸਵੈਂ ਆਤਿਥੀ ਰੂਪ ਵਿੱਚ ਕੁਝ ਸਮੇਂ ਦੇ ਲਈ ਇਸ ਸੰਸਾਰ ਵਿੱਚ ਆਕੇ ਆਪਣਾ ਸਤਿਭਗਤੀ ਦਾ ਮਾਰਗ ਦਿੰਦੇ ਹਨ।**

# "ਪੂਰਨ ਸੰਤ ਦੀ ਪਹਿਚਾਣ"

## (ਪਵਿੱਤਰ ਸਦਗ੍ਰੰਥਾਂ ਤੋਂ ਪੂਰਣ ਸੰਤ ਦੀ ਪਹਿਚਾਣ)

**ਵੇਦਾਂ, ਗੀਤਾ ਜੀ ਆਦਿ ਪਵਿੱਤਰ ਸਦਗ੍ਰੰਥਾਂ ਵਿੱਚ ਪ੍ਰਮਾਣ ਮਿਲਦਾ ਹੈ ਕਿ ਜਦ-ਜਦ ਧਰਮ ਦੀ ਹਾਨੀ ਹੁੰਦੀ ਹੈ ਤਥਾ ਅਧਰਮ ਦੀ ਵਰਿਧੀ ਹੁੰਦੀ ਹੈ ਤਥਾ ਵ੍ਰਤਮਾਨ ਦੇ ਨਕਲੀ ਸੰਤ, ਮਹੰਤ ਅਤੇ ਗੁਰੂਆਂ ਦੁਆਰਾ ਭਗਤੀ ਮਾਰਗ ਦੇ ਸਵਰੂਪ ਨੂੰ ਵਿਗਾੜ ਦਿੱਤਾ ਗਿਆ ਹੁੰਦਾ ਹੈ। ਫਿਰ ਪ੍ਰਮੇਸ਼ਵਰ ਆਪ ਆਕੇ ਜਾਂ ਆਪਣੇ ਪਰਮ ਗਿਆਨੀ ਸੰਤ ਨੂੰ ਭੇਜਕੇ ਸੱਚੇ ਗਿਆਨ ਦੇ ਦੁਆਰਾ ਧਰਮ ਦੀ ਪੁਨਰ ਸਥਾਪਨਾ ਕਰਦਾ ਹੈ। ਉਹ ਭਗਤੀ ਮਾਰਗ ਨੂੰ ਸ਼ਾਸਤਰਾਂ ਦੇ ਅਨੁਸਾਰ ਸਮਝਾਉਂਦਾ ਹੈ। ਉਸਦੀ ਪਹਿਚਾਣ ਹੁੰਦੀ ਹੈ ਕਿ ਵਰਤਮਾਨ ਦੇ ਧਰਮ ਗੁਰੂ ਉਸਦੇ ਵਿਰੋਧ ਵਿੱਚ ਖੜ੍ਹੇ ਹੋਕੇ ਰਾਜਾ ਤੇ ਪ੍ਰਜਾ ਨੂੰ ਗੁੰਮਰਾਹ ਕਰਕੇ ਉਸਦੇ ਉੱਪਰ ਅੱਤਿਆਚਾਰ ਕਰਵਾਉਂਦੇ ਹਨ। ਕਬੀਰ ਸਾਹਿਬ ਜੀ ਆਪਣੀ ਬਾਣੀ ਵਿੱਚ ਕਹਿੰਦੇ ਹਨ ਕਿ:-**

ਜੋ ਮਮ ਸੰਤ ਸਤ ਉਪਦਸ਼ ਦ੍ਰਿੜਾਵੈ (ਬਤਾਵੇ), ਵਾਕੇ ਸੰਗ ਸਭੀ ਰਾੜ ਬੜਾਵੈ।
ਯਾ ਸਬ ਸੰਤ ਮਹੰਤਨ ਕੀ ਕਰਣੀ, ਧਰਮਦਾਸ ਮੈਂ ਤੋ ਸੇ ਵਰਣੀ॥

**ਕਬੀਰ ਸਾਹਿਬ ਆਪਣੇ ਪਿਆਰੇ ਸ਼ਿਸ਼ਯ ਧਰਮਦਾਸ ਨੂੰ ਬਾਣੀ ਵਿੱਚ ਇਹ ਸਮਝਾ ਰਹੇ ਹਨ ਕਿ ਜੋ ਮੇਰਾ ਸੰਤ ਸਤਿ ਭਗਤੀ ਮਾਰਗ ਨੂੰ ਦੱਸੇਗਾ ਉਸਦੇ ਨਾਲ ਸਭ ਸੰਤ ਅਤੇ ਮਹੰਤ ਝਗੜਾ ਕਰਣਗੇ। ਇਹ ਉਸਦੀ ਪਹਿਚਾਣ ਹੋਵੇਗੀ।**

**ਦੂਸਰੀ ਪਹਿਚਾਣ ਉਹ ਸੰਤ ਸਭ ਧਰਮ ਗ੍ਰੰਥਾਂ ਦਾ ਪੂਰਣ ਜਾਣਕਾਰ ਹੁੰਦਾ ਹੈ। ਪ੍ਰਮਾਣ ਸਤਿਗੁਰੂ ਗਰੀਬਦਾਸ ਜੀ ਦੀ ਬਾਣੀ ਵਿੱਚ:-**

ਸਤਿਗੁਰੂ ਕੇ ਲੱਛਣ ਕਹੂੰ, ਮਧੂਰੇ ਬੈਨ ਵਿਨੋਦ। ਚਾਰ ਵੇਦ ਛਟ ਸ਼ਾਸਤਰ, ਕਹੇ ਅਠ੍ਹਾਰਾਂ ਬੋਧ॥

**ਸਤਿਗੁਰੂ ਗਰੀਬਦਾਸ ਜੀ ਮਹਾਰਾਜ ਆਪਣੀ ਬਾਣੀ ਵਿੱਚ ਪੂਰਣ ਸੰਤ ਦੀ ਪਹਿਚਾਣ ਦੱਸ ਰਹੇ ਹਨ ਕਿ ਉਹ ਚਾਰੋਂ ਵੇਦਾਂ, ਛੇ ਸ਼ਾਸਤਰਾਂ, ਅਠ੍ਹਾਰਾਂ ਪੁਰਾਣਾਂ ਆਦਿ ਸਭ ਗ੍ਰੰਥਾਂ ਦਾ ਪੂਰਣ ਜਾਣਕਾਰ ਹੋਵੇਗਾ ਅਰਥਾਤ ਉਸਦਾ ਸਾਰ ਕੱਢਕੇ ਦੱਸੇ ਗਾ। ਯਜੁਰਵੇਦ ਅਧਿਆਏ 19 ਮੰਤਰ 25,26 ਵਿੱਚ ਲਿਖਿਆ ਹੈ ਕਿ ਵੇਦਾਂ ਦੇ ਅਧੂਰੇ ਵਾਕਾਂ ਅਰਥਾਤ ਸੰਕੇਤਿਕ ਸ਼ਬਦਾਂ ਵ ਇੱਕ ਚੌਥਾਈ ਸ਼ਲੋਕਾਂ ਨੂੰ ਪੂਰਾ ਕਰਕੇ ਵਿਸਤਾਰ ਨਾਲ ਦੱਸੇਗਾ ਤੇ ਤਿੰਨ ਸਮੇਂ ਦੀ ਪੂਜਾ ਦੱਸੇਗਾ। ਸਵੇਰੇ ਪੂਰਣ ਪ੍ਰਮਾਤਮਾ ਦੀ ਪੂਜਾ, ਦੁਪਿਹਰ ਨੂੰ ਵਿਸ਼ਵ ਦੇ ਦੇਵਤਾਵਾਂ ਦਾ ਸਤਿਕਾਰ ਤੇ ਸੰਧਿਆ ਆਰਤੀ ਅਲੱਗ ਤੋਂ ਦੱਸੇਗਾ ਉਹ ਜਗਤ ਦਾ ਉਪਕਾਰਕ ਸੰਤ ਹੁੰਦਾ ਹੈ।**

**ਯਜੁਰਵੇਦ ਅਧਿਆਏ 19 ਮੰਤਰ 25**

ਸੰਧੀਛੇਦ:- ਅਰਧਦ ਰਿਤਚੈਹ ਉਕਥਾਨਾਮ ਰੂਪਮ ਪਦੈਹ ਆਪਨੋਤਿ ਨਿਵਿਦਹ।
ਪ੍ਰਣਵੈਹ ਸ਼ਾਸ਼ਤਰਾਣਾਮ ਰੂਪਮ ਪਯਸਾ ਸੋਮਹ ਆਪਯਤੇ॥25॥

ਅਨੁਵਾਦ:-ਜੋ ਸੰਤ (ਅਰਧਦ ਰਿਤਚੈਹ) ਵੇਦਾਂ ਦੇ ਅਰਧ ਵਾਕਾਂ ਅਰਥਾਤ ਸੰਕੇਤਿਕ ਸ਼ਬਦਾਂ ਨੂੰ ਪੂਰਨ ਕਰਕੇ (ਨਿਵਿਦਹ) ਅਪੂਰਤੀ ਕਰਦਾ ਹੈ (ਪਦੈਹ) ਸਲੋਕ ਦੇ ਚੌਥੇ ਭਾਗਾਂ ਨੂੰ ਅਰਥਾਤ ਅੰਸ਼ਿਕ ਵਾਕਾਂ ਨੂੰ (ਉਕਥਾਨਮ) ਸਤੋਤਰਾਂ ਦੇ (ਰੂਪਮ) ਰੂਪ ਵਿੱਚ (ਆਪਨੋਤਿ) ਪ੍ਰਾਪਤ ਕਰਦਾ ਹੈ ਅਰਥਾਤ ਅੰਸ਼ਿਕ ਵਿਵਰਨ ਪੂਰਣ ਰੂਪ ਨਾਲ ਸਮਝਦਾ ਹੈ ਤੇ ਸਮਝਾਓਂਦਾ ਹੈ (ਸ਼ਾਸ਼ਤਰਾਣਾਮ) ਜਿਵੇਂ ਸ਼ਾਸ਼ਤਰਾਂ ਨੂੰ ਚਲਾਉਣਾ ਜਾਨਣ ਵਾਲਾ ਉਨ੍ਹਾਂ ਨੂੰ (ਰੂਪਮ) ਪੂਰਨ ਰੂਪ ਵਿੱਚ ਪ੍ਰਯੋਗ ਕਰਦਾ ਹੈ ਐਸੇ ਪੂਰਨ ਸੰਤ (ਪ੍ਰਣਵੈਹ) ਔਂਕਾਰੋਂ ਅਰਥਾਤ ਔਮ-ਤਤ-ਸਤ ਮੰਤਰਾਂ ਨੂੰ ਪੂਰਨ ਰੂਪ ਵਿੱਚ ਸਮਝ ਵ ਸਮਝਾਕੇ (ਪਯਸਾ) ਦੁੱਧ-ਪਾਣੀ ਛਾਣਦਾ ਹੈ ਅਰਥਾਤ ਪਾਣੀ ਰਹਿਤ ਦੁੱਧ ਜੈਸਾ ਤਤਵਗਿਆਨ ਪ੍ਰਦਾਨ ਕਰਦਾ ਹੈ ਜਿਸ ਤੋਂ (ਸੋਮਹ) ਅਮਰ ਪੁਰਸ਼ ਅਰਥਾਤ ਅਵਿਨਾਸ਼ੀ ਪ੍ਰਮਾਤਮਾਂ ਨੂੰ (ਆਪਯਤੇ) ਪ੍ਰਾਪਤ ਕਰਦਾ ਹੈ। ਉਹ ਪੂਰਨ ਸੰਤ ਵੇਦ ਨੂੰ ਜਾਣਨ

ਵਾਲਾ ਕਿਹਾ ਗਿਆ ਹੈ।

**ਭਾਵਅਰਥ:-ਤੱਤਵਦਰਸ਼ੀ ਸੰਤ ਉਹ ਹੁੰਦਾ ਹੈ ਜੋ ਵੇਦਾਂ ਦੇ ਸੰਕੇਤਿਕ ਸ਼ਬਦਾਂ ਨੂੰ ਪੂਰਣ ਵਿਸਤਾਰ ਨਾਲ ਵਰਣਨ ਕਰਦਾ ਹੈ ਜਿਸਤੋਂ ਪੂਰਣ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ ਉਹ ਵੇਦ ਦੇ ਜਾਨਣ ਵਾਲਾ ਕਿਹਾ ਜਾਂਦਾ ਹੈ।**

ਯਜੁਰਵੇਦ ਅਧਿਆਏ 19 ਮੰਤਰ 26

ਸ਼ੰਧੀਛੇਦ:- ਅਸ਼ਿਵਭਯਾਮ ਪ੍ਰਾਤਹ ਸਵਨਮ ਇੰਦ੍ਰੇਣ ਏਦ੍ਰੰਮ ਮਾਧਯਨਿਦਰਨਮ
ਵੈਸ਼ਵਦੈਵਮ ਸਰਸਵਤਯਾ ਤ੍ਰਿਤੀਯਮ ਆਪਤਮ ਸਵਨਮ॥26॥

ਅਨੁਵਾਦ:-ਉਹ ਪੂਰਨ ਸੰਤ ਤਿੰਨ ਸਮੇਂ ਦੀ ਸਾਧਨਾ ਦੱਸਦਾ ਹੈ। (ਅਸ਼ਿਵਭਯਾਮ) ਸੂਰਜ ਦੇ ਉਦੈ-ਅਸਤ ਤੋਂ ਬਣੇ ਇਕ ਦਿਨ ਦੇ ਆਧਾਰ ਤੋਂ (ਇੰਦ੍ਰੇਣ) ਪ੍ਰਥਮ ਸ਼੍ਰੇਸ਼ਠਤਾ ਨਾਲ ਸਰਵ ਦੇਵਾਂ ਦੇ ਮਾਲਿਕ ਪੂਰਨ ਪ੍ਰਮਾਤਮਾਂ ਦੀ (ਪ੍ਰਾਤਹਸਵਨਮ) ਪੂਜਾ ਤਾਂ ਪ੍ਰਾਤ ਕਾਲ ਕਰਨ ਦੇ ਲਈ ਕਹਿੰਦਾ ਹੈ ਜੋ (ਏਂਨਦ੍ਰਮ) ਪੂਰਨ ਪ੍ਰਮਾਤਮਾਂ ਦੇ ਲਈ ਹੁੰਦੀ ਹੈ। ਦੂਸਰੀ (ਮਧਯਦਿੰਨਮ) ਦਿਨ ਦੇ ਮੱਧ ਵਿੱਚ ਕਰਨ ਨੂੰ ਕਹਿੰਦਾ ਹੇ ਜੋ (ਵੈਸ਼ਵਦੈਵਮ) ਸਾਰੇ ਦੇਵਤਾਵਾਂ ਦੇ ਸਤਿਕਾਰ ਨਾਲ ਸੰਬੰਧਿਤ (ਸਰਸਵਤਯਾ) ਅੰਮ੍ਰਿਤਬਾਣੀ ਦੁਆਰਾ ਸਾਧਨਾ ਕਰਨ ਨੂੰ ਕਹਿੰਦਾ ਹੈ ਅਤੇ (ਤ੍ਰਤੀਯਮ) ਤੀਸਰੀ (ਸਵਨਮ) ਪੂਜਾ ਸ਼ਾਮ ਨੂੰ (ਆਪਤਮ) ਪ੍ਰਾਪਤ ਕਰਦਾ ਹੈ ਅਰਥਾਤ ਜੋ ਤਿੰਨੋਂ ਸਮੇਂ ਦੀ ਸਾਧਨਾਂ ਭਿੰਨ-2 ਕਰਨ ਨੂੰ ਕਹਿੰਦਾ ਹੈ ਉਹ ਜਗਤ ਦਾ ਉਪਕਾਰਕ ਸੰਤ ਹੈ।

**ਭਾਵਅਰਥ:-ਜਿਸ ਪੂਰਣ ਸੰਤ ਦੇ ਵਿਸ਼ੇ ਵਿੱਚ ਮੰਤਰ25 ਵਿੱਚ ਕਿਹਾ ਹੈ ਉਹ ਦਿਨ ਵਿੱਚ ਤਿੰਨ ਵਾਰ (ਪ੍ਰਾਤਹ, ਦਿਨ ਦੇ ਮੱਧ-ਤਥਾ ਸ਼ਾਮ ਨੂੰ) ਸਾਧਨਾ ਕਰਨ ਨੂੰ ਕਹਿੰਦਾ ਹੈ। ਸਵੇਰੇ ਤਾਂ ਪੂਰਣ ਪ੍ਰਮਾਤਮਾ ਦੀ ਪੂਜਾ ਮੱਧਹ ਨੂੰ ਸਰਵ ਦੇਵਤਾਵਾਂ ਨੂੰ ਸਤਿਕਾਰ ਦੇ ਲਈ ਅਤੇ ਸ਼ਾਮ ਨੂੰ ਸੰਧਿਆ ਆਰਤੀ ਆਦਿ ਨੂੰ ਅੰਮ੍ਰਿਤਬਾਣੀ ਦੇ ਨਾਲ ਕਰਨ ਨੂੰ ਕਹਿੰਦਾ ਹੈ ਉਹ ਸਰਵ ਸੰਸਾਰ ਦੇ ਉਪਕਾਰ ਕਰਨ ਵਾਲਾ ਹੁੰਦਾ ਹੈ।**

**ਯਜੁਰਵੇਦ ਅਧਿਆਏ 19 ਮੰਤਰ 30**

ਸੰਧੀਛੇਦ:-ਵ੍ਰਤੇਨ ਦੀਕਸ਼ਾਮ ਆਪਨੋਤਿ ਦੀਕਸ਼ਯਾ ਆਪਨੋਤਿ ਦਕਿਸ਼ਣਾਮ।
ਦਕਿਸ਼ਣਾ ਸ਼੍ਰਧਦਾਮ ਆਪਨੋਤਿ ਸ਼੍ਰਧਦਯਾ ਸਤਯਮ ਆਪਯਤੇ॥30॥

ਅਨੁਵਾਦ:- (ਵ੍ਰਤੇਨ) ਦੁਵਯਰਸਨੋ ਦਾ ਵਰਤ ਰੱਖਣ ਨਾਲ ਅਰਥਾਤ ਭੰਗ, ਸ਼ਰਾਬ, ਮਾਸ ਅਤੇ ਤੰਬਾਕੂ ਆਦਿ ਦੇ ਸੇਵਨ ਨਾਲ ਸੰਯਮ ਰੱਖਣੇ ਵਾਲਾ ਸਾਧਕ (ਦੀਕਸ਼ਾਮ) ਪੂਰਣ ਸੰਤ ਤੋਂ ਦੀਕਸ਼ਾ ਨੂੰ (ਆਪਨੋਤਿ) ਪ੍ਰਾਪਤ ਹੁੰਦਾ ਹੈ ਅਰਥਾਤ ਉਹ ਪੂਰਨ ਸੰਤ ਦਾ ਸ਼ਿਸ਼ਯ ਬਣਦਾ ਹੈ (ਦੀਕਸ਼ਯਾ) ਪੂਰਨ ਸੰਤ ਦੀਕਿਸ਼ਤ ਸ਼ਿਸ਼ਯ ਨਾਲ (ਦਕਿਸ਼ਣਾਮ) ਦਾਨ ਨੂੰ (ਆਪਨੋਤਿ) ਪ੍ਰਾਪਤ ਹੁੰਦਾ ਹੈ ਅਰਥਾਤ ਸੰਤ ਉਸੇ ਤੋਂ ਦਾਨ ਲੈਂਦਾ ਹੈ ਜੋ ਉਸ ਤੋਂ ਨਾਮ ਲੈ ਲੈਂਦਾ ਹੈ। ਇਸ ਪ੍ਰਕਾਰ ਵਿਧੀਵੱਤ (ਦਕਿਸ਼ਣਾ) ਗੁਰੂਦੇਵ ਦੁਆਰਾ ਦੱਸੇ ਅਨੁਸਾਰ ਜੋ ਦਾਨ-ਦਕਿਸ਼ਣਾ ਨਾਲ ਧਰਮ ਕਰਦਾ ਹੈ ਉਸਤੋਂ (ਸ਼੍ਰਧਦਾਮ) ਸ਼ਰਧਾ ਨੂੰ (ਆਪਨੋਤਿ) ਪ੍ਰਾਪਤ ਹੁੰਦਾ ਹੈ (ਸ਼੍ਰਧਦਯਾ) ਸ਼ਰਧਾ ਨਾਲ ਭਗਤੀ ਕਰਨ ਨਾਲ (ਸਤਯਮ) ਸਦਾ ਰਹਿਣ ਵਾਲੇ ਸੁੱਖ ਵ ਪ੍ਰਮਾਤਮਾਂ ਅਰਥਾਤ ਅਵਿਨਾਸ਼ੀ ਪ੍ਰਮਾਤਮਾਂ ਨੂੰ (ਆਪਯਤੇ) ਪ੍ਰਾਪਤ ਹੁੰਦਾ ਹੈ।

**ਭਾਵਅਰਥ:-ਪੂਰਣ ਸੰਤ ਉਸੀ ਵਿਅਕਤੀ ਨੂੰ ਸ਼ਿਸ਼ਯ ਬਣਾਉਂਦਾ ਹੈ ਜੋ ਸਦਾਚਾਰੀ ਰਹੇ। ਗਲਤ ਪਦਾਰਥਾਂ ਦੀ ਵਰਤੋ ਅਤੇ ਨਸ਼ੀਲੀ ਵਸਤੂਆਂ ਦਾ ਸੇਵਨ ਨਾ ਕਰਨੇ ਦਾ ਅਸਵਾਸ਼ਨ ਦਿੰਦਾ ਹੈ। ਪੂਰਣ ਸੰਤ ਉਸੀ ਤੋਂ ਦਾਨ ਨੂੰ ਗ੍ਰਹਿਣ ਕਰਦਾ ਹੈ ਜੋ ਉਸਦਾ ਸ਼ਿਸ਼ਯ ਬਣ ਜਾਂਦਾ ਹੈ ਫਿਰ ਗੁਰੂਦੇਵ ਤੋਂ ਨਾਮ ਪ੍ਰਾਪਤ ਕਰਕੇ ਫਿਰ ਦਾਨ ਦਿੰਦਾ ਹੈ ਉਸ ਨਾਲ ਸ਼ਰਧਾ ਵੱਧਦੀ ਹੈ। ਸ਼ਰਧਾ ਨਾਲ ਸਤਿਭਗਤੀ ਕਰਨ ਨਾਲ ਅਵਿਨਾਸ਼ੀ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ ਅਰਥਾਤ ਪੂਰਣ ਮੋਕਸ਼ ਹੁੰਦਾ ਹੈ। ਪੂਰਣ ਸੰਤ ਭਿਖਿਆ ਅਤੇ ਚੰਦਾਂ ਮੰਗਦਾ ਨਹੀਂ ਫਿਰੇਗਾ।**

ਕਰੀਬ, ਗੁਰੂ ਬਿਨ ਮਾਲਾ ਫੇਰਤੇ ਗੁਰੂ ਬਿਨ ਦੇਤੇ ਦਾਨ।

ਗੁਰੂ ਬਿਨ ਦੋਨੋਂ ਨਿਸ਼ਫਲ ਹੈ ਪੂਛੋ ਵੇਦ ਪੁਰਾਣ॥

**ਤੀਸਰੀ ਪਹਿਚਾਣ ਤਿੰਨ ਪ੍ਰਕਾਰ ਦੇ ਮੰਤਰਾਂ (ਨਾਮ) ਨੂੰ ਤਿੰਨ ਵਾਰ ਵਿੱਚ ਉਪਦੇਸ਼ ਕਰੇਗਾ। ਜਿਸਦਾ ਵਰਣਨ ਕਬੀਰ ਸਾਗਰ ਗ੍ਰੰਥ ਪ੍ਰਸ਼ਠ ਨੰ.265 ਬੋਧ ਸਾਗਰ ਵਿੱਚ ਮਿਲਦਾ ਹੈ ਵ ਗੀਤਾ ਜੀ ਦੇ ਅਧਿ. ਨੰ. 17 ਸਲੋਕ 23 ਵ ਸਾਮਵੇਦ ਸੰਖਿਆ ਨੰ. 822 ਵਿੱਚ ਮਿਲਦਾ ਹੈ।**

**ਕਬੀਰ ਸਾਗਰ ਵਿੱਚ ਅਮਰ ਮੂਲ ਬੋਧ ਸਾਗਰ ਪ੍ਰਸ਼ਠ 265 -**

ਤਬ ਕਬੀਰ ਅਸ ਕਹੇਵੇ ਲੀਨਹਾ, ਗਿਆਨਭੇਦ ਸਕਲ ਕਹ ਦੀਨਹਾ॥
ਧਰਮਦਾਸ ਮੈਂ ਕਹੋ ਬਿਚਾਰੀ, ਜਿਹਿਤੇ ਨਿਬਹੈ ਸਬ ਸੰਸਾਰੀ॥
ਪ੍ਰਥਮਹਿ ਸ਼ਿਸ ਹੋਏ ਜੋ ਆਈ, ਤਾ ਕਹੈਂ ਪਾਨ ਦੇਹੁ ਤੁਮ ਭਾਈ॥1॥
ਜਬ ਦੇਖਹੁ ਤੁਮ ਦ੍ਰਿੜਤਾ ਗਿਆਨਾ, ਤਾ ਕਹੈਂ ਕਹੁ ਸ਼ਬਦ ਪ੍ਰਵਾਨਾ॥2॥
ਸ਼ਬਦ ਮਾਂਹਿ ਜਬ ਨਿਸ਼ਚਯ ਆਵੈ, ਤਾ ਕਹੈਂ ਗਿਆਨ ਅਗਾਧ ਸੁਨਾਵੈ॥3॥

**ਦੁਬਾਰਾ ਫਿਰ ਸਮਝਾਇਆ ਹੈ -**

ਬਾਲਕ ਸਮ ਜਾਕਰ ਹੈ ਗਿਆਨਾ। ਤਾਸੋਂ ਕਹਹੁ ਵਚਨ ਪ੍ਰਵਾਨਾ॥1॥
ਜਾ ਕੋ ਸੂਖਸ਼ਮ ਗਿਆਨ ਹੈ ਭਾਈ। ਤਾ ਕੋ ਸਮਰਨ ਦੇਹੁ ਲਖਾਈ॥2॥
ਗਿਆਨ ਗਮਯ ਜਾ ਕੋ ਪੁਨਿ ਹੋਈ। ਸਾਰ ਸ਼ਬਦ ਜਾ ਕੋ ਕਹ ਸੋਈ॥3॥
ਜਾ ਕੋ ਹੋਏ ਦਿਵਯ ਗਿਆਨ ਪ੍ਰਵੇਸ਼ਾ, ਤਾਕੋ ਕਹੇ ਤੱਤਵ ਗਿਆਨ ਉਪਦੇਸ਼ਾ॥4॥

**ਉਪਰੋਕਤ ਬਾਣੀ ਤੋਂ ਸਪੱਸ਼ਟ ਹੈ ਕਿ ਕੜਿਹਾਰ ਗੁਰੂ (ਪੂਰਣ ਸੰਤ) ਤਿੰਨ ਸਥਿਤੀ ਵਿੱਚ ਸਾਰਨਾਮ ਤੱਕ ਪ੍ਰਦਾਨ ਕਰਦਾ ਹੈ ਤੇ ਚੌਥੀ ਸਥਿਤੀ ਵਿੱਚ ਸਾਰਸ਼ਬਦ ਪ੍ਰਦਾਨ ਕਰਨਾ ਹੁੰਦਾ ਹੈ। ਕਿਉਂਕਿ ਕਬੀਰ ਸਾਗਰ ਵਿੱਚ ਪ੍ਰਮਾਣ ਬਾਦ ਵਿੱਚ ਦੇਖਿਆ ਸੀ ਪ੍ਰੰਤੂ ਉਪਦੇਸ਼ ਵਿਧੀ ਪਹਿਲਾਂ ਹੀ ਪੂਜਯ ਦਾਦਾ ਗੁਰੂਦੇਵ ਤੇ ਪ੍ਰਮੇਸ਼ਵਰ ਕਬੀਰ ਸਾਹਿਬ ਜੀ ਨੇ ਸਾਡੇ ਪੂਜਯ ਗੁਰੂ ਦੇਵ ਨੂੰ ਪ੍ਰਦਾਨ ਕਰ ਦਿੱਤੀ ਸੀ ਜੋ ਸਾਨੂੰ ਸ਼ੁਰੂ ਤੋਂ ਹੀ ਤਿੰਨ ਵਾਰ ਵਿੱਚ ਨਾਮਦਾਨ ਦੀ ਦੀਕਸ਼ਾ ਕਰਦੇ ਆ ਰਹੇ ਹਨ।**

**ਸਾਡੇ ਗੁਰੂਦੇਵ ਰਾਮਪਾਲ ਜੀ ਮਹਾਰਾਜ ਪ੍ਰਥਮਵਾਰ ਵਿੱਚ ਸ਼੍ਰੀ ਗਣੇਸ਼ ਜੀ, ਸ਼੍ਰੀ ਬ੍ਰਹਮਾ ਸਵਿਤਰੀ ਜੀ, ਸ਼੍ਰੀ ਲੱਛਮੀਂ ਵਿਸ਼ਣੂ ਜੀ, ਸ਼੍ਰੀ ਸ਼ੰਕਰ ਪਾਰਵਤੀ ਜੀ ਵ ਮਾਤਾ ਸ਼ੇਰਾਂਵਾਲੀ ਦਾ ਨਾਮ ਜਾਪ ਦਿੰਦੇ ਹਨ। ਜਿਨ੍ਹਾਂ ਦਾ ਵਾਸ ਸਾਡੇ ਮਾਨਵ ਸਰੀਰ ਵਿੱਚ ਬਣੇ ਚੱਕਰਾਂ ਵਿੱਚ ਹੁੰਦਾ ਹੈ। ਮੂਲਾਧਾਰ ਚੱਕਰ ਵਿੱਚ ਗਣੇਸ਼ ਜੀ ਦਾ ਵਾਸ, ਸੁਆਦ ਚੱਕਰ ਵਿੱਚ ਬ੍ਰਹਮਾ-ਸਾਵਿਤਰੀ ਜੀ ਦਾ ਵਾਸ, ਨਾਭੀ ਚੱਕਰ ਵਿੱਚ ਲੱਛਮੀਂ-ਵਿਸ਼ਣੂ ਜੀ ਦਾ ਵਾਸ, ਹਿਰਦੇ ਚੱਕਰ ਵਿੱਚ ਸ਼ੰਕਰ-ਪਾਰਵਤੀ ਦਾ ਵਾਸ, ਕੰਠ ਚੱਕਰ ਵਿੱਚ ਸ਼ੇਰਾਂਵਾਲੀ ਮਾਤਾ ਵਾਸ਼ ਹੈ ਅਤੇ ਇਨ੍ਹਾਂ ਸਭ ਦੇਵੀ-ਦੇਵਤਾਓਂ ਦੇ ਆਦਿ-ਅਨਾਦਿ ਨਾਮ ਮੰਤਰ ਹੁੰਦੇ ਹਨ ਜਿਨ੍ਹਾਂ ਦਾ ਵਰਤਮਾਨ ਦੇ ਗੁਰੂਆਂ ਨੂੰ ਗਿਆਨ ਨਹੀਂ ਹੈ। ਇਨ੍ਹਾਂ ਮੰਤਰਾਂ ਦੇ ਜਾਪ ਨਾਲ ਇਹ ਪੰਜੋਂ ਚੱਕਰ ਖੁੱਲ੍ਹ ਜਾਂਦੇ ਹਨ। ਇਨ੍ਹਾਂ ਚੱਕਰਾਂ ਦੇ ਖੁੱਲ੍ਹਣ ਦੇ ਬਾਅਦ ਮਾਨਵ ਭਗਤੀ ਦੇ ਲਾਇਕ ਬਣਦਾ ਹੈ। ਸਤਿਗੁਰੂ ਗਰੀਬਦਾਸ ਜੀ ਆਪਣੀ ਬਾਣੀ ਵਿੱਚ ਪ੍ਰਮਾਣ ਦਿੰਦੇ ਹਨ ਕਿ:-**

ਪਾਂਚ ਨਾਮ ਗੁਝ ਗਾਇਤਰੀ ਆਤਮ ਤੱਤਵ ਜਗਾਉ। ਓਮ ਕਿਲਿਅਮ ਹਰਿਅਮ ਸ਼੍ਰੀਅਮ ਸੋਹੰ ਧਿਆਉ॥

**ਭਾਵਅਰਥ:-ਪੰਜ ਨਾਮ ਜੋ ਗੁਝ ਗਾਇਤਰੀ ਹੈ। ਇਸਦਾ ਜਾਪ ਕਰਕੇ ਆਤਮਾ ਨੂੰ ਜਾਗ੍ਰਿਤ ਕਰੋ। ਦੂਸਰੀ ਵਾਰ ਵਿੱਚ ਦੋ ਅੱਖਰ ਦਾ ਜਾਪ ਦਿੰਦੇ ਹਨ ਜਿਸ ਵਿੱਚ ਇੱਕ ਓਮ ਅਤੇ ਦੂਸਰਾ ਤੱਤ (ਜੋ ਗੁਪਤ ਹੈ ਉਪਦੇਸ਼ੀ ਨੂੰ ਦੱਸਿਆ ਜਾਂਦਾ ਹੈ) ਜਿਸ ਨੂੰ ਸੁਆਂਸ ਨਾਲ ਜਾਪ ਕੀਤਾ ਜਾਦਾ ਹੈ। ਤੀਜੀ ਵਾਰ ਵਿੱਚ ਸਾਰਨਾਮ ਦਿੰਦੇ ਹਨ ਜੋ ਕਿ ਪੂਰਣ ਰੂਪ ਨਾਲ ਗੁਪਤ ਹੈ।**

# ਤਿੰਨ ਵਾਰ ਵਿੱਚ ਨਾਮ ਜਾਪ ਦਾ ਪ੍ਰਮਾਣ:-

**ਅਧਿਆਏ 17 ਦਾ ਸਲੋਕ ਨੰ 23**

**ਓਮ, ਤਤ, ਸਤ, ਇਤੀ, ਨਿਰਦੇਸ਼ਹ, ਬ੍ਰਹਮਣਹ,ਤ੍ਰਿਵਿਧਿਹ,ਸਮ੍ਰਤਹ, ਬ੍ਰਹਮਣਹ, ਤੇਨ, ਵੇਦਾਹ, ਚ, ਯਗਾਹ, ਚ, ਵਿਹਿਤਾਹ, ਪੂਰਾ॥23॥**

**ਅਨੁਵਾਦ:- (ਓਮ) ਬ੍ਰਹਮ ਦਾ (ਤਤ) ਸੰਕੇਤਿਕ ਮੰਤਰ ਪਰਬ੍ਰਹਮ ਦਾ (ਸਤ) ਪੂਰਨ ਬ੍ਰਹਮ ਦਾ (ਇਤੀ) ਇਸਤਰ੍ਹਾਂ ਇਹ (ਤਿਵਿਧਿਹ) ਤਿੰਨ ਪ੍ਰਕਾਰ ਦੇ (ਬ੍ਰਹਮਣਹ) ਪੂਰਨ ਪ੍ਰਮਾਤਮਾਂ ਦੇ ਨਾਮ ਸੁਮਰਨ (ਨ੍ਰਿਦੇਸ਼ਹ) ਸ਼ੰਕੇਤ (ਸਮ੍ਰਿਤਹ) ਕਿਹਾ ਹੈ (ਚ) ਤੇ (ਪੂਰਾ) ਸ਼੍ਰਿਸ਼ਟੀ ਦੇ ਆਦਿਕਾਲ ਵਿੱਚ (ਬ੍ਰਹਮਣਾਹ) ਵਿਦਵਾਨੋਂ ਨੇ ਦੱਸਿਆ ਕਿ (ਤੇ ਨ) ਉਸ ਪੂਰਨ ਪ੍ਰਮਾਤਮਾਂ (ਵੇਦਾਹ)ਵੇਦ (ਚ) ਅਤੇ (ਯਗਾਹ) ਯੱਗ ਆਦਿ (ਵਿਹਿਤਾਹ) ਰਚੇ।**

**ਸੰਖਿਆ ਨੰ. 822 ਸਾਮਵੇਦ ਉਤਾਚਿਕਰ ਅਧਿ:3 ਖੰਡ ਨੰ.5 ਸਲੋਕ ਨੰ.8 (ਸੰਤ ਰਾਮਪਾਲ ਦਾਸ ਦੁਆਰਾ ਭਾਸ਼ਾ-ਭਾਸ਼ੇ)**

ਮਨੀਸ਼ਿਭਿਹ ਪਵਤੇ ਪੂਵ੍ਰਯਹ ਕਵਿਰਨ੍ਰਭਿਯ੍ਰਤਹ ਪਰਿ ਕੋਸ਼ਾਂ ਅਸਿਸ਼ਯਦਤ।
ਰਿਤਸਯ ਨਾਮ ਜਨਯੰਨਮਧੂ ਕਸ਼ਰਰਨਿੰਨਦ੍ਰਸਯ ਵਾਯੂੰ ਸਖਯਾਯ ਵਰਧਯਨ॥8॥

ਮਨੀਸ਼ਿਭਿਹ-ਪਵਤੇ-ਪੂਵਯ੍ਰਹ-ਕਵਿਰ-ਨਰਭਿਹ-ਯਤਹ-ਪਰਿ-ਕੋਸ਼ਾਨ-ਅਸਿਸ਼ਯਦਤ -ਤਿਰ-ਤਸਯ-ਨਾਮ-ਜਨਯਨ-ਮਧੂ-ਕਸ਼ਰਨਹ-ਨ-ਇੰਦਰਸਯ- ਵਾਯੂਮ-ਸਖਯਾਯ-ਵਰਧਯਨ।

ਸ਼ਬਦਅਰਥ:- (ਪੂਵਰਯਹ) ਸਨਾਤਨ ਅਰਥਾਤ ਅਵਿਨਾਸ਼ੀ (ਕਵਿਰ ਨਰਭਿਹ) ਕਬੀਰ ਪ੍ਰਮੇਸ਼ਵਰ ਮਾਨਵਰੂਪ ਧਾਰਨ ਕਰਕੇ ਅਰਥਾਤ ਗੁਰੂ ਰੂਪ ਵਿੱਚ ਪ੍ਰਗਟ ਹੋਕੇ (ਮਨੀਸ਼ਿਭਿਹ) ਹਿਰਦੇ ਤੋਂ ਚਾਹੁਣ ਵਾਲੇ ਸ਼ਰਧਾ ਨਾਲ ਭਗਤੀ ਕਰਨ ਵਾਲੇ ਭਗਤਆਤਮਾਂ ਨੂੰ (ਤਿਰ) ਤੀਨ (ਨਾਮ) ਮੰਤਰ ਅਰਥਾਤ ਨਾਮ ਉਪਦੇਸ਼ ਦੇਕੇ (ਪਵਤੇ) ਪਵਿੱਤਰ ਕਰਕੇ (ਜਨਯਨ) ਜਨਮ ਵ (ਕਸ਼ਰਨਹ) ਮ੍ਰਿਤੂ ਤੋਂ (ਨ) ਰਹਿਤ ਕਰਦਾ ਹੈ ਤੇ (ਤਸਯ) ਉਸਦੇ (ਵਾਯੂਮ) ਪ੍ਰਾਣ ਅਰਥਾਤ ਜੀਵਨ-ਸੁਵਾਂਸਾਂ ਨੂੰ ਜੋ ਸੰਸਕਾਰਵਸ ਗਿਣਤੀ ਦੇ ਪਾਏ ਹੁੰਦੇ ਹਨ ਨੂੰ (ਕੋਸ਼ਾਨ) ਆਪਨੇ ਭੰਡਾਰ ਨਾਲ (ਸੰਖਿਆਯ) ਮਿੱਤਰਤਾ ਦੇ ਆਧਾਰ ਉੱਤੇ (ਪਰਿ) ਪੂਰਨ ਰੂਪ ਵਿੱਚ (ਵਰਧਯਨ) ਵਧਾਉਂਦਾ ਹੈ। (ਯਤਹ) ਜਿਸ ਕਾਰਨ ਨਾਲ (ਇੰਦ੍ਰਦਸਯ) ਪ੍ਰਮੇਸ਼ਵਰ ਦੇ (ਮਧੂ) ਵਾਸਤਵਿਕ ਆਨੰਦ ਨੂੰ (ਅਸਿਸ਼ਯਦਤ) ਆਪਣੇ ਆਸ਼ੀਰਵਾਦ ਪ੍ਰਸਾਦ ਨਾਲ ਪ੍ਰਾਪਤ ਕਰਵਾਉਂਦਾ ਹੈ।

**ਭਾਵਅਰਥ:-ਇਸ ਮੰਤਰ ਵਿੱਚ ਸਪੱਸ਼ਟ ਕੀਤਾ ਹੈ ਕਿ ਪੂਰਣਪ੍ਰਮਾਤਮਾ ਕਵਿਰ ਅਰਥਾਤ ਕਬੀਰ ਮਨੁੱਖੀ ਸਰੀਰ ਵਿੱਚ ਗੁਰੂ ਰੂਪ ਵਿੱਚ ਪ੍ਰਗਟ ਹੋਕੇ ਪ੍ਰਭੂ ਪ੍ਰੇਮੀਆਂ ਨੂੰ ਤਿੰਨ ਨਾਮ ਦਾ ਜਾਪ ਦੇਕੇ ਸੱਚੀ ਭਗਤੀ ਪ੍ਰਾਪਤ ਕਰਾਉਂਦਾ ਹੈ ਤੇ ਉਸ ਮਿੱਤਰ ਭਗਤ ਨੂੰ ਪਵਿੱਤਰ ਕਰਕੇ ਆਪਣੇ ਆਸ਼ੀਰਵਾਦ ਨਾਲ ਪੂਰਣ ਪ੍ਰਮਾਤਮਾ ਦੀ ਪ੍ਰਾਪਤੀ ਕਰਕੇ ਪੂਰਣ ਸੁੱਖ ਪ੍ਰਾਪਤ ਕਰਾਉਂਦਾ ਹੈ। ਸਾਧਕ ਦੀ ਉਮਰ ਵਧਾਉਂਦਾ ਹੈ। ਇਹੀ ਪ੍ਰਮਾਣ ਗੀਤਾ ਅਧਿ:17 ਸਲੋਕ 23 ਵਿੱਚ ਹੈ ਕਿ** ਓਮ-ਤਧਤ-ਸਤ ਈਤੀ ਨ੍ਰਿਦੇਸ਼ਹ ਬ੍ਰਹਮਣੇਹ ਤਿਰਵਿਧ ਸਮ੍ਰਤਹ **ਭਾਵਅਰਥ ਹੈ ਕਿ ਪੂਰਣ ਪ੍ਰਮਾਤਮਾ ਨੂੰ ਪ੍ਰਾਪਤ ਕਰਨ ਦਾ ਓਮ (1) ਤੱਤ (2) ਸਤ (3) ਇਹ ਮੰਤਰ ਜਾਪ ਸਿਮਰਨ ਕਰਨ ਦਾ ਨਿਰਦੇਸ਼ ਹੈ। ਇਸ ਨਾਮ ਨੂੰ ਤੱਤਵਦਰਸ਼ੀ ਸੰਤ ਤੋਂ ਪ੍ਰਾਪਤ ਕਰੋ। ਤੱਤਵਦਰਸ਼ੀ ਸੰਤ ਦੇ ਵਿਸ਼ੇ ਵਿੱਚ ਗੀਤਾ ਅਧਿ. 4 ਸਲੋਕ ਨੰ. 34 ਵਿੱਚ ਕਿਹਾ ਹੈ ਤੇ ਗੀਤਾ ਅਧਿ. ਨੰ. 15 ਸਲੋਕ ਨੰ. 1 ਵ 4 ਵਿੱਚ ਤੱਤਵਦਰਸ਼ੀ ਸੰਤ ਦੀ ਪਹਿਚਾਣ ਦੱਸੀ ਤੇ ਕਿਹਾ ਹੈ ਕਿ ਤੱਤਵਦਰਸ਼ੀ ਸੰਤ ਤੋਂ ਤੱਤਵਗਿਆਨ ਜਾਣਕੇ ਉਸਦੇ ਪਿੱਛੋਂ ਉਸ ਪਰਮਪਦ ਪ੍ਰਮੇਸ਼ਵਰ ਦੀ ਖੋਜ ਕਰਨੀ ਚਾਹੀਦੀ ਹੈ। ਜਿੱਥੇ ਜਾਣ ਦੇ ਪਿੱਛੋਂ ਸਾਧਕ ਮੁੜਕੇ ਸੰਸਾਰ ਵਿੱਚ ਨਹੀਂ ਆਉਂਦੇ ਅਰਥਾਤ ਪੂਰਣ ਮੁਕਤ ਹੋ ਜਾਂਦੇ ਹਨ। ਉਸੀ ਪੂਰਣ ਪ੍ਰਮਾਤਮਾ ਤੋਂ ਸੰਸਾਰ ਦੀ ਰਚਨਾ ਹੋਈ ਹੈ।**

**ਵਿਸ਼ੇਸ਼:-ਉਪਰੋਕਤ ਵਿਵਰਣ ਤੋਂ ਸ਼ਪੱਸ਼ਟ ਹੋਇਆ ਕਿ ਪਵਿੱਤਰ ਚਾਰੋਂ ਵੇਦ ਵੀ ਗਵਾਹ ਹਨ ਕਿ ਪੂਰਣ ਪ੍ਰਮਾਤਮਾ ਹੀ ਪੂਜਾ ਦੇ ਯੋਗ ਹੈ, ਉਸਦਾ ਵਾਸਤਵਿਕ ਨਾਮ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਹੈ ਤੇ ਤਿੰਨ ਮੰਤਰ ਦੇ ਨਾਮ ਦਾ ਜਾਪ ਕਰਨ ਨਾਲ ਹੀ ਪੂਰਣ ਮੋਕਸ਼ ਹੁੰਦਾ ਹੈ।**

**ਧਰਮਦਾਸ ਜੀ ਨੂੰ ਤਾਂ ਪ੍ਰਮੇਸ਼ਵਰ ਕਬੀਰ ਸਾਹਿਬ ਜੀ ਨੇ ਸਾਰ ਸ਼ਬਦ ਦੇਣ ਤੋਂ ਮਨ੍ਹਾਂ ਕਰ ਦਿੱਤਾ ਸੀ ਤੇ ਕਿਹਾ ਸੀ ਕਿ ਜੇ ਸਾਰ ਸ਼ਬਦ ਕਿਸੀ ਕਾਲ ਦੇ ਦੂਤ ਦੇ ਹੱਥ ਪੈ ਗਿਆ ਤਾਂ ਵਿਚਲੀ ਪੀੜ੍ਹੀ ਵਾਲੇ ਹੰਸ ਪਾਰ ਨਹੀਂ ਹੋ ਪਾਉਣਗੇ। ਜਿਵੇਂ ਕਲਯੁੱਗ ਦੇ ਆਰੰਭ ਵਿੱਚ ਪ੍ਰਥਮ ਪੀੜ੍ਹੀ ਵਾਲੇ ਭਗਤ ਅਸਿੱਖਿਅਤ ਸਨ ਤਥਾ ਕਲਯੁੱਗ ਦੇ ਅੰਤ ਵਿੱਚ ਅੰਤਿਮ ਪੀੜ੍ਹੀ ਵਾਲੇ ਭਗਤ ਅਕ੍ਰਿਤਘਣੀ ਹੋ ਜਾਣਗੇ ਤਥਾ ਹੁਣ ਵਰਤਮਾਨ ਸੰਨ** 1947 **ਤੋਂ ਭਾਰਤ ਸੁਤੰਤਰ ਹੋਣ ਦੇ ਪਿੱਛੋਂ ਵਿਚਲੀ ਪੀੜ੍ਹੀ ਆਰੰਭ ਹੋਈ ਹੈ। ਸੰਨ** 1951**ਵਿੱਚ ਸਤਿਗੁਰੂ ਰਾਮਪਾਲ ਜੀ ਮਹਾਰਾਜ ਨੂੰ ਭੇਜਿਆ ਹੈ। ਹੁਣ ਸਰਵ ਭਗਤਜਨ ਸਿੱਖਿਅਤ ਹਨ। ਸ਼ਾਸਤਰ ਆਪਣੇ ਕੋਲ ਵਿਧਮਾਨ ਹਨ। ਹੁਣ ਇਹ ਸਤਿਮਾਰਗ ਸਤਿ ਸਾਧਨਾਂ ਪੂਰੇ ਸੰਸਾਰ ਵਿੱਚ ਫੈਲੇਗਾ ਤਥਾ ਨਕਲੀ ਗੁਰੂ ਤਥਾ ਸੰਤ, ਮਹੰਤ ਲੁੱਕਦੇ ਫਿਰਣਗੇ।**

**ਇਸ ਲਈ ਕਬੀਰਸਾਗਰ, ਜੀਵ ਧਰਮ ਬੋਧ, ਬੋਧ ਸਾਗਰ, ਪ੍ਰਸ਼ਠ1937 ਉੱਤੇ:-**

ਧਰਮਦਾਸ ਤੋਹਿ ਲਾਖ ਦੁਹਾਈ, ਸਾਰ ਸ਼ਬਦ ਕਹੀਂ ਬਾਹਰ ਨਹੀਂ ਜਾਈ।
ਸਾਰ ਸ਼ਬਦ ਬਾਹਰ ਜੋ ਪਰਿ ਹੈਂ, ਬਿਚਲੀ ਪੀੜ੍ਹੀ ਹੰਸ ਨਹੀਂ ਤਰਿ ਹੈਂ।

**ਪੁਸਤਕ "ਧਨੀ ਧਰਮਦਾਸ ਜੀਵਨ ਦਰਸ਼ਨ ਏਵਮ ਵੰਸ਼ ਪ੍ਰੀਚੈ" ਦੇ ਪ੍ਰਸ਼ਠ** 46**'ਤੇ ਲਿਖਿਆ ਹੈ ਕਿ** 11 **ਵੀਂ ਪੀੜ੍ਹੀ ਨੂੰ ਗੱਦੀ ਨਹੀਂ ਮਿਲੀ। ਜਿਸ ਮਹੰਤ ਜੀ ਦਾ ਨਾਮ "ਧੀਰਜ ਨਾਮ ਸਾਹਿਬ" ਕਵਰਧਾ ਵਿੱਚ ਰਹਿੰਦਾ ਸੀ। ਉਸਦੇ ਬਾਅਦ** 12**ਵਾਂ ਮਹੰਤ ਉਗ੍ਰ ਨਾਮ ਸਾਹਿਬ ਨੇ ਦਾਮਾਖੇੜਾ ਵਿੱਚ ਗੱਦੀ ਦੀ ਸਥਾਪਨਾ ਕੀਤੀ ਤਥਾ ਸਵੈਂ ਹੀ ਮਹੰਤ ਬਣ ਬੈਠਾ। ਇਸ ਤੋਂ ਪਹਿਲਾਂ ਦਾਮਾਖੇੜਾ ਵਿੱਚ ਗੱਦੀ ਨਹੀਂ ਸੀ। ਇਸਤੋਂ ਸਪੱਸ਼ਟ ਹੈ ਕਿ ਪੂਰੇ ਵਿਸ਼ਵ ਵਿੱਚ ਸਤਿਗੁਰੂ ਰਾਮਪਾਲ ਜੀ ਮਹਾਰਾਜ ਦੇ ਇਲਾਵਾ ਵਾਸਤਵਿਕ ਭਗਤੀ ਮਾਰਗ ਨਹੀਂ ਹੈ। ਸੰਤ ਰਾਮਪਾਲ ਜੀ ਮਹਾਰਾਜ ਆਪਣੇ ਪ੍ਰਵਚਨਾਂ ਵਿੱਚ ਵਾਰ-2 ਕਹਿੰਦੇ ਹਨ ਕਿ ਸਰਵ ਪ੍ਰਭੂ ਪ੍ਰੇਮੀ ਸ਼੍ਰਧਾਲੂਆਂ ਨੂੰ ਪ੍ਰਾਥਨਾਂ ਹੈ ਕਿ ਮੈਨੂੰ ਪ੍ਰਭੂ ਦਾ ਭੇਜਿਆ ਹੋਇਆ ਦਾਸ ਜਾਣਕੇ ਆਪਣਾ ਕਲਿਆਣ ਕਰਵਾਉ।**

ਇਹ ਸੰਸਾਰ ਸਮਝਦਾ ਨਾਹੀਂ, ਕਹਿੰਦਾ ਸ਼ਾਮ ਦੁਪਹਰੇ ਨੂੰ।
ਗਰੀਬਦਾਸ ਇਹ ਵਕਤ ਜਾਤ ਹੈ, ਰੋਵੋਗੇ ਇਸ ਪਹਿਰੇ ਨੂੰ॥

12**ਵੇਂ ਪੰਥ (ਗਰੀਬਦਾਸ ਪੰਥ** 12 **ਵਾਂ ਪੰਥ ਲਿਖਿਆ ਹੈ ਕਬੀਰ ਸਾਗਰ, ਕਬੀਰ ਚਰਿੱਤਰ ਬੋਧ ਪ੍ਰਸ਼ਠ** 1870 **ਉੱਤੇ) ਦੇ ਵਿਸ਼ੇ ਵਿੱਚ ਕਬੀਰ ਸਾਗਰ ਕਬੀਰ ਬਾਣੀ ਪ੍ਰਸ਼ਠ ਨੰ.**136-137 **ਤੇ ਬਾਣੀ ਲਿਖੀ ਹੈ ਕਿ:-**

ਸੰਮਵਤ ਸਤਰਾਸੈ ਪਚਹੱਤਰ ਹੋਈ, ਤਾਦਿਨ ਪ੍ਰੇਮ ਪ੍ਰਕਟੇਂ ਜਗ ਸੋਈ।
ਸਾਖੀ ਹਮਾਰੀ ਲੇ ਜੀਵ ਸਮਝਾਵੇ, ਅਸੰਖ ਜਨਮ ਠੋਰ ਨਹੀਂ ਪਾਵੇ।
ਬਾਰੁਵੇਂ ਪੰਥ ਪ੍ਰਗਟ ਹੈ ਬਾਣੀ, ਸ਼ਬਦ ਹਮਾਰੇ ਕੀ ਨਿਰਣੇ ਠਾਣੀ।
ਅਸਥਿਰ ਘਰ ਕਾ ਮਰਮ ਨਾ ਪਾਵੈਂ, ਯੇ ਬਾਰ੍ਹਾਂ ਪੰਥ ਹਮਹੀ ਕੋ ਧਿਆਵੈ।
ਬਾਰਵੇਂ ਪੰਥ ਹਮ ਹੀ ਚਲ ਆਵੈਂ, ਸਬ ਪੰਥ ਮੇਟਿ ਏਕ ਹੀ ਪੰਥ ਚਲਾਵੇਂ।
ਧਰਮਦਾਸ ਮੋਰੀ ਲਾਖ ਦੁਹਾਈ, ਸਾਰ ਸ਼ਬਦ ਬਾਹਰ ਨਹੀਂ ਜਾਈ।
ਸਾਰ ਸ਼ਬਦ ਬਾਹਰ ਜੋ ਪਰਹੀ, ਬਿਚਲੀ ਪੀੜ੍ਹੀ ਹੰਸ ਨਹੀਂ ਤਰਹੀਂ।
ਤੇਤੀਸ ਅਰਬ ਗਿਆਨ ਹਮ ਭਾਖਾ, ਸਾਰ ਸ਼ਬਦ ਗੁਪਤ ਹਮ ਰਾਖਾ।
ਮੂਲ ਗਿਆਨ ਤਬ ਤੱਕ ਛੁਪਾਈ, ਜਬ ਲਗ ਦਵਾਦਸ਼ ਪੰਥ ਮਿਟ ਜਾਈ।

**ਇੱਥੇ ਕਬੀਰ ਸਾਹਿਬ ਜੀ ਆਪਣੇ ਸ਼ਿਸ਼ ਧਰਮਦਾਸ ਜੀ ਨੂੰ ਸਮਝਾਉਂਦੇ ਹਨ ਕਿ ਸੰਵਤ 1775 ਵਿੱਚ ਮੇਰੇ ਗਿਆਨ ਦਾ ਪ੍ਰਚਾਰ ਹੋਵੇਗਾ ਜੋ 12 ਵਾਂ ਪੰਥ ਹੋਵੇਗਾ। ਬਾਰ੍ਹਵੇਂ ਪੰਥ ਵਿੱਚ ਮੇਰੀ ਬਾਣੀ ਪ੍ਰਗਟ ਹੋਵੇਗੀ ਪ੍ਰੰਤੂ ਸਹੀ ਭਗਤੀ ਮਾਰਗ ਨਹੀਂ ਹੋਵੇ ਗਾ। ਫਿਰ 12 ਵੇਂ ਪੰਥ ਵਿੱਚ ਮੈਂ ਹੀ ਚਲਕੇ ਆਵੇਗਾ ਅਤੇ ਸਭ ਪੰਥ ਮਿਟਾਕੇ ਸਿਰਫ਼ ਇੱਕ ਪੰਥ ਚਲਾਏਂਗੇ।ਪਰ ਧਰਮਦਾਸ ਤੈਨੂੰ ਲੱਖ ਸੌਗੰਧ ਹੈ ਕਿ ਇਹ ਸਾਰ ਸ਼ਬਦ ਕਿਸੇ ਕੁਪਾਤਰ ਨੂੰ ਮਤ ਦੇ ਦੇਣਾ ਨਹੀਂ ਤਾਂ ਵਿਚਲੀ ਪੀੜ੍ਹੀ ਦੇ ਹੰਸ ਪਾਰ ਨਹੀਂ ਹੋ ਸਕਣਗੇ।ਇਸਲਈ ਜਦ ਤੱਕ ਬਾਰ੍ਹਾਂ ਪੰਥ ਮਿਟਾਕੇ ਇੱਕ ਪੰਥ ਨਹੀਂ ਚੱਲੇਗਾ ਤਦ ਤੱਕ ਮੈਂ ਇਹ ਮੂਲ ਗਿਆਨ ਛੁਪਾਕੇ ਰੱਖੂੰਗਾ।**

**ਸੰਤ ਗਰੀਬਦਾਸ ਜੀ ਮਹਾਰਾਜ ਦੀ ਬਾਣੀ ਦੇ ਨਾਮ ਦਾ ਮਹੱਤਵ:-**

ਨਾਮ ਅਭੈਪਦ ਉਂਚਾ ਸੰਤੋ, ਨਾਮ ਅਭੈਪਦ ਉਂਚਾ।
ਰਾਮ ਦੁਹਾਈ ਸਾਚ ਕਹਤ ਹੂੰ, ਸਤਗੁਰੂ ਸੇ ਪੂਛਾ।
ਕਹੈ ਕਬੀਰ ਪੂਰਸ਼ ਬਰਿਆਮ, ਗਰੀਬਦਾਸ ਏਕ ਨੌਕਾ ਨਾਮ॥
ਨਾਮ ਨਿਰੰਜਨ ਨੀਕਾ ਸੰਤੋਂ, ਨਾਮ ਨਿਰੰਜਨ ਨੀਕਾ॥
ਤੀਰਥ ਵਰਤ ਥੋਥਰੇ ਲਾਗੇ, ਜੱਪ ਤਪ ਸੰਯਮ ਫੀਕਾ।
ਗਜ ਤੁਰਕ ਪਾਲਕੀ ਅਰਥਾ, ਨਾਮ ਬਿਨਾ ਸਬ ਦਾਂਨ ਵਿਅਰਥਾ।
ਕਬੀਰ, ਨਾਮ ਗਹੇ ਸੋ ਸੰਤ ਸੁਜਾਨਾ, ਨਾਮ ਬਿਨਾ ਜਗ ਉਰਝਾਨਾ।
ਤਾਹਿ ਨਾ ਜਾਨੇ ਯੇ ਸੰਸਾਰਾ, ਨਾਮ ਬਿਨਾ ਸਬ ਜਮ ਕੇ ਚਾਰਾ॥

**ਸੰਤ ਨਾਨਕ ਸਾਹਿਬ ਜੀ ਦੀ ਬਾਣੀ ਵਿੱਚ ਨਾਮ ਦਾ ਮਹੱਤਵ:-**

ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।
ਨਾਨਕ ਦੁਖਿਆ ਸਬ ਸੰਸਾਰ, ਸੁਖਿਆ ਸੋਏ ਨਾਮ ਆਧਾਰ॥
ਜਾਪ ਤਾਪ ਗਿਆਨ ਸਬ ਧਿਆਨ, ਸ਼ਟ ਸ਼ਾਸਤਰ ਸਿਮਰਤ ਵਿਆਖਾਨ।
ਜੋਗ ਅਭਿਆਸ ਕਰਮ ਧਰਮ ਸਬ ਕ੍ਰਿਆ, ਸਗਲ ਤਿਆਗਵਣ ਮੱਧ ਫਿਰਿਆ।
ਅਨੇਕ ਪ੍ਰਕਾਰ ਕਿਏ ਬਹੁਤ ਯਤਨਾ, ਦਾਨ ਪੁੰਨ ਹੋਮੇ ਬਹੁ ਰਤਨਾ।
ਸ਼ੀਸ਼ ਕਟਾਏ ਹੋਮੈ ਕਰ ਰਾਤਿ, ਵਰਤ ਨੇਮ ਕਰੇ ਬਹੁ ਭਾਂਤਿ॥
ਨਹੀ ਤੁਲਅ ਰਾਮ ਨਾਮ ਵਿਚਾਰ, ਨਾਨਕ ਗੁਰਮੁੱਖ ਨਾਮ ਜਪਿਏ ਇੱਕ ਬਾਰ॥

**(ਪਰਮ ਪੂਜਾ ਯੋਗ ਕਬੀਰ ਸਾਹਿਬ (ਕਵਿਰਦੇਵ) ਜੀ ਦੀ ਅੰਮ੍ਰਿਤਬਾਣੀ)**

ਸੰਤੋ ਸ਼ਬਦਈ ਸ਼ਬਦ ਬਖਾਨਾ॥ਟੇਕ॥ਸ਼ਬਦ ਫ਼ਾਂਸ ਫਸਾ ਸਬ ਕੋਈ ਸ਼ਬਦ ਨਹੀਂ ਪਹਿਚਾਨਾ॥ਪ੍ਰਥਮਹਿੰ ਬ੍ਰਹਮ ਸਵੰ ਇੱਛਾ ਤੇ ਪਾਂਚੋ ਸ਼ਬਦ ਉਚਾਰਾ॥ਸੋਹੰ, ਨਿਰੰਜਨ, ਰੰਰਕਾਰ, ਸ਼ਕਤੀ ਔਰ ਔਕਾਂਰਾ॥ਪਾਂਚੋ ਤੱਤਵ ਪ੍ਰਕ੍ਰਿਤੀ ਤੀਨੋਂ ਗੁਣ ਉਪਜਾਇਆ। ਲੋਕ ਦੀਪ ਚਾਰੋਂ ਖਾਨ ਚੌਰਾਸੀ ਲੱਖ ਬਨਾਇਆ॥ਸ਼ਬਦਈ ਕਾਲ ਕਲੰਦਰ ਕਹਿਏ ਸ਼ਬਦਈ ਭਰਮ ਭੁਲਾਇਆ॥ਪਾਂਚ ਸ਼ਬਦ ਕੀ ਆਸ਼ਾ ਮੇਂ ਸਰਵਸ ਮੂਲ ਗੰਵਾਇਆ॥ਸ਼ਬਦਈ ਬ੍ਰਹਮ ਪ੍ਰਕਾਸ਼ ਮੇਟ ਕੇ ਬੈਠੇ ਮੁੰਦੇ ਦੁਵਾਰਾ। ਸ਼ਬਦਈ ਨਿਰਗੁਣ ਸ਼ਬਦਈ ਸਰਗੁਣ ਸ਼ਬਦਈ ਵੇਦ ਪੁਕਾਰਾ॥ਸ਼ੁਧ ਬ੍ਰਹਮ ਕਾਇਆ ਕੇ ਭੀਤਰ ਬੈਠ ਕਰੇ ਸਥਾਨਾ। ਗਿਆਨੀ ਯੋਗੀ ਪੰਡਿਤ ਔਰ ਸਿੱਧ ਸ਼ਬਦ ਮੇਂ ਉਰਝਾਨਾ॥ਪਾਂਚਈ ਸ਼ਬਦ ਪਾਂਚ ਹੈ ਮੁਦਰਾ ਕਾਇਆ ਬੀਚ ਠਿਕਾਨਾ। ਜੋ ਜਿਹਸੰਕ ਆਰਾਧਨ ਕਰਤਾ ਸੋ ਤਿਹਿ ਕਰਤ ਬਖਾਨਾ॥ਸ਼ਬਦ ਨਿਰੰਜਨ ਚਾਂਚਰੀ ਮੁਦਰਾ ਹੈ ਨੈਨਨ ਕੇ ਮਾਹੀਂ। ਤਾਕੋ ਜਾਨੇ ਗੋਰਖ ਯੋਗੀ ਮਹਾਂ ਤੇਜ ਤੱਪ ਮਾਂਹੀ॥ਸ਼ਬਦ ਔਕਾਂਰ ਭੁਚਰੀ ਮੁਦਰਾ ਤ੍ਰਿਕੁਟੀ ਹੈ ਸਥਾਨਾ। ਵਿਆਸ ਦੇਵ ਤਾਹਿ ਪਹਿਚਾਨਾ ਚਾਂਦ ਸੂਰਯ ਤਿਹਿ ਜਾਨਾ॥ਸੋਹੰ ਸ਼ਬਦ ਅਗੋਚਰੀ ਮੁਦਰਾ ਭਵਰ ਗੁਫ਼ਾ ਸਥਾਨਾਂ। ਸ਼ੁਕਦੇਵ ਮੁਨੀ ਤਾਹਿ ਪਹਿਚਾਣਾ ਸੁਣ ਅਨਹਦ ਕੋ ਕਾਨਾ॥ਸ਼ਬਦ ਰੰਰਕਾਰ ਖੇਚਰੀ ਮੁਦਰਾ ਦਸਵੇਂ ਦਵਾਰ ਠਿਕਾਨਾ। ਬ੍ਰਹਮਾਂ ਵਿਸ਼ਣੂ ਮਹੇਸ਼ ਆਦਿ ਲੋ ਰੰਰਕਾਰ ਪਹਿਚਾਨਾ॥ਸ਼ਕਤੀ ਸ਼ਬਦ ਧਿਆਨ ਉਨਮੁਨੀ ਮੁਦਰਾ ਬਸੇ ਆਕਾਸ਼ ਸਨੇਹੀ। ਝਿਲਮਿਲ ਝਿਲਮਿਲ ਜੋਤ ਦਿਖਾਵੇ ਜਾਨੇ

ਜਨਕ ਵਿਦੇਹੀ॥ ਪਾਂਚ ਸਬਦ ਪਾਂਚ ਹੈਂ ਮੁਦਰਾ ਸੋ ਨਿਸ਼ਚਯ ਕਰ ਜਾਨਾ। ਆਗੇ ਪੁਰਸ਼ ਪੁਰਾਨ ਨਿ:ਅਕਸ਼ਰ ਤਿਨਕੀ ਖ਼ਬਰ ਨਾ ਜਾਨਾ॥ ਨੌ ਨਾਥ ਚੌਰਾਸੀ ਸਿੱਧ ਲੋ ਪਾਂਚ ਸ਼ਬਦ ਮੇਂ ਅਟਕੇ। ਮੁਦਰਾ ਸਾਧ ਰਹੇ ਘਟ ਭੀਤਰ ਫਿਰ ਔਂਧੇ ਮਖੁ ਲਟਕੇ॥ ਪਾਂਚ ਸ਼ਬਦ ਪਾਂਚ ਹੈ ਮੁਦਰਾ ਲੋਕ ਦੀਪ ਯਮਜਾਲਾ। ਕਹੈਂ ਕਬੀਰ ਅਕਸ਼ਰ ਕੇ ਆਗੇ ਨਿ:ਅਕਸ਼ਰ ਕਾ ਉਜਿਆਲਾ॥

**ਜੈਸਾ ਕਿ ਇਸ ਸ਼ਬਦ "ਸੰਤੋ ਸ਼ਬਦਈ ਸ਼ਬਦ ਬਖਾਨਾ" ਵਿੱਚ ਲਿਖਿਆ ਹੈ ਕਿ ਸਾਰੇ ਸੰਤ ਜਨ ਸ਼ਬਦ (ਨਾਮ) ਦੀ ਮਹਿਮਾ ਸੁਣਾਉਂਦੇ ਹਨ। ਪੂਰਣ ਬ੍ਰਹਮ ਕਬੀਰ ਸਾਹਿਬ ਜੀ ਨੇ ਦੱਸਿਆ ਹੈ ਕਿ ਸ਼ਬਦ ਸਤਿਪੁਰਸ਼ ਦਾ ਵੀ ਹੈ ਜੋ ਸਤਿਪੁਰਸ਼ ਦਾ ਪ੍ਰਤੀਕ ਹੈ ਤੇ ਜੋਤੀ ਨਿਰੰਜਨ (ਕਾਲ) ਦਾ ਪ੍ਰਤੀਕ ਵੀ ਸ਼ਬਦ ਹੀ ਹੈ। ਜਿਵੇਂ ਸ਼ਬਦ ਜੋਤੀ ਨਿਰੰਜਨ ਇਹ ਚਾਂਚਰੀ ਮੁਦਰਾ ਨੂੰ ਪ੍ਰਾਪਤ ਕਰਵਾਉਂਦਾ ਹੈ ਇਸਨੂੰ ਗੋਰਖ ਯੋਗੀ ਨੇ ਬਹੁਤ ਜ਼ਿਆਦਾ ਤਪ ਕਰਕੇ ਪ੍ਰਾਪਤ ਕੀਤਾ ਜੋ ਕਿ ਆਮ (ਸਾਧਾਰਣ) ਵਿਅਕਤੀ ਦੇ ਬਸ ਦੀ ਗੱਲ ਨਹੀਂ ਹੈ ਅਤੇ ਫ਼ਿਰ ਗੋਰਖਨਾਥ ਕਾਲ ਤੱਕ ਹੀ ਸਾਧਨਾ ਕਰਕੇ ਸਿੱਧ ਬਣ ਗਏ। ਮੁਕਤ ਨਹੀਂ ਹੋ ਪਾਏ। ਜਦ ਕਬੀਰ ਸਾਹਿਬ ਨੇ ਸਤਿਨਾਮ ਅਤੇ ਸਾਰ ਨਾਮ ਦਿੱਤਾ ਤਦ ਕਾਲ ਤੋਂ ਛੁੱਟਕਾਰਾ ਗੋਰਖ ਨਾਥ ਜੀ ਦਾ ਹੋਇਆ। ਇਸਲਈ ਜੋਤੀ ਨਿਰੰਜਨ ਨਾਮ ਦਾ ਜਾਪ ਕਰਣ ਵਾਲੇ ਕਾਲ ਜਾਲ ਤੋਂ ਬਚ ਨਹੀਂ ਸਕਦੇ ਅਰਥਾਤ ਸਤਲੋਕ ਨਹੀਂ ਜਾ ਸਕਦੇ। ਸ਼ਬਦ ਔਂਕਾਰ (ਓਮ) ਦਾ ਜਾਪ ਕਰਨ ਨਾਲ ਭੂੰਚਰੀ ਮੁਦਰਾ ਦੀ ਸਥਿਤੀ ਵਿੱਚ ਸਾਧਕ ਆ ਜਾਂਦਾ ਹੈ। ਜੋ ਕਿ ਵੇਦ ਵਿਆਸ ਨੇ ਸਾਧਨਾ ਕੀਤੀ ਅਤੇ ਕਾਲ ਜਾਲ ਵਿੱਚ ਹੀ ਰਿਹਾ। ਸੋਹੰ ਨਾਮ ਦੇ ਜਾਪ ਨਾਲ ਅਗੋਚਰੀ ਮੁਦਰਾ ਦੀ ਸਥਿਤੀ ਹੋ ਜਾਂਦੀ ਹੈ ਤੇ ਕਾਲ ਦੇ ਲੋਕ ਵਿੱਚ ਬਣੀ ਭੰਵਰ ਗੁਫਾ ਵਿੱਚ ਪਹੁੰਚ ਜਾਂਦੇ ਹਨ। ਜਿਸਦੀ ਸਾਧਨਾ ਸੁਖਦੇਵ ਰਿਸ਼ੀ ਨੇ ਕੀਤੀ ਅਤੇ ਸਿਰਫ਼ ਸ਼੍ਰੀ ਵਿਸ਼ਨੂ ਜੀ ਦੇ ਲੋਕ ਵਿੱਚ ਬਣੇ ਸਵਰਗ ਤੱਕ ਪਹੁੰਚਿਆ। ਸ਼ਬਦ ਰੰਰਕਾਰ ਖ਼ੇਚਰੀ ਮੁਦਰਾ ਦਸਵੇਂ ਦੁਆਰਾ (ਸੁਸ਼ਮਣਾ) ਤੱਕ ਪਹੁੰਚ ਜਾਂਦੇ ਹਨ। ਬ੍ਰਹਮਾਂ ਵਿਸ਼ਣੂ ਮਹੇਸ਼ ਤਿੰਨਾਂ ਨੇ ਰਰੰਕਾਰ ਨੂੰ ਹੀ ਸਤ ਮੰਨ ਕੇ ਕਾਲ ਦੇ ਜਾਲ ਵਿੱਚ ਉਲਝੇ ਰਹੇ। ਸ਼ਕਤੀ (ਸ਼੍ਰੀਅਮ) ਸ਼ਬਦ ਇਹ ਉਨਮੁਨੀ ਮੁਦਰਾ ਨੂੰ ਪ੍ਰਾਪਤ ਕਰਵਾ ਦਿੰਦਾ ਹੈ ਜਿਸਨੂੰ ਰਾਜਾ ਜਨਕ ਨੇ ਪ੍ਰਾਪਤ ਕੀਤਾ ਪਰ ਮੁਕਤੀ ਨਹੀਂ ਹੋਈ। ਕਈ ਸੰਤਾਂ ਨੇ ਪੰਜ ਨਾਮ ਦੀ ਸ਼ਕਤੀ ਦੀ ਜਗ੍ਹਾ ਸਤਿਨਾਮ ਜੋੜ ਦਿੱਤਾ ਹੈ ਜੋ ਕਿ ਸਤਿਨਾਮ ਕੋਈ ਜਾਪ ਨਹੀਂ ਹੈ। ਇਹ ਤਾਂ ਸੱਚੇ ਨਾਮ ਦੀ ਤਰਫ਼ ਇਸ਼ਾਰਾ ਕਰਦਾ ਹੈ ਜਿਵੇਂ ਸਤਲੋਕ ਨੂੰ ਸੱਚਖੰਡ ਵੀ ਕਹਿੰਦੇ ਹਨ ਐਸੇ ਹੀ ਸਤਿਨਾਮ ਅਤੇ ਸੱਚਾ ਨਾਮ ਹੈ। ਸਿਰਫ ਸਤਿਨਾਮ-ਸਤਿਨਾਮ ਜਾਪ ਕਰਨ ਦਾ ਨਹੀਂ ਹੈ। ਇਨ੍ਹਾਂ ਪੰਜ ਸ਼ਬਦਾਂ ਦੀ ਸਾਧਨਾ ਕਰਨ ਵਾਲੇ ਨੌਂ ਨਾਥ ਅਤੇ ਚੌਰਾਸੀ ਸਿੱਧ ਵੀ ਇਨ੍ਹਾਂ ਤੱਕ ਸੀਮਿਤ ਰਹੇ ਅਤੇ ਸਰੀਰ ਵਿੱਚ (ਘਟ ਵਿੱਚ) ਹੀ ਆਵਾਜ਼ ਸੁਣਕੇ ਆਨੰਦ ਲੈਂਦੇ ਰਹੇ। ਅਸਲੀ ਸਤਲੋਕ ਸਥਾਨ ਤਾਂ ਸਰੀਰ (ਪਿੰਡ) ਤੋਂ (ਅੰਡ) ਬ੍ਰਹਿਮੰਡ ਤੋਂ ਪਾਰ ਹੈ, ਇਸਲਈ ਫਿਰ ਮਾਤਾ ਦੇ ਗਰਭ ਵਿੱਚ ਆਏ (ਉਲਟੇ ਲੱਟਕੇ ) ਅਰਥਾਤ ਜਨਮ-ਮ੍ਰਿਤੂ ਦਾ ਕਸ਼ਟ ਸਮਾਪਤ ਨਹੀਂ ਹੋਇਆ। ਜੋ ਭੀ ਉਪਲੱਬਧੀ (ਘਟ) ਸਰੀਰ ਵਿਚ ਹੋਵੇਗੀ ਉਹ ਤਾਂ ਕਾਲ (ਬ੍ਰਹਮ) ਤੱਕ ਹੀ ਹੈ, ਕਿਉਂਕਿ ਪੂਰਣ ਪ੍ਰਮਾਤਾਮਾ ਦਾ ਨਿੱਜ ਸਥਾਨ (ਸਤਲੋਕ) ਤੇ ਉਸੀ ਦੇ ਸਰੀਰ ਦਾ ਪ੍ਰਕਾਸ਼ ਤਾਂ ਪਰਬ੍ਰਹਮ ਆਦਿ ਤੋਂ ਵੀ ਜ਼ਿਆਦਾ ਤੇ ਬਹੁਤ ਅੱਗੇ (ਦੂਰ) ਹੈ। ਉਸਦੇ ਲਈ ਤਾਂ ਪੂਰਣ ਸੰਤ ਹੀ ਪੂਰੀ ਸਾਧਨਾ ਦੱਸੇਗਾ ਜੋ ਪੰਜਾ ਨਾਮਾਂ (ਸ਼ਬਦਾਂ) ਤੋਂ ਅਲੱਗ ਹੈ।**

ਸੰਤੋ ਸਤਿਗੁਰੂ ਮੋਹੇ ਭਾਵੈ, ਜੋ ਨੇਨਨ ਅਲਖ ਲਖਾਵੈ॥
ਢੋਲਤ ਢਿਗੇ ਨਾ ਬੋਲਤ ਬਿਸਰੈ, ਤ ਉਪਦੇਸ਼ ਦ੍ਰਿੜਾਵੈ॥
ਆਂਖ ਨਾ ਮੂੰਦੇ ਕਾਨ ਨਾ ਰੂੰਦੈਂ ਨਾ ਅਨਹਦ ਉਰਝਾਵੈ।
ਪ੍ਰਾਣ ਪੁੰਜ ਕ੍ਰਿਆਵੋਂ ਸੇ ਨਿਆਰਾ,ਸਹਜ ਸਮਾਧੀ ਬਤਾਵੈ॥

**ਘਟ ਰਾਮਾਇਣ ਦੇ ਰਚਾਇਤਾ ਆਦਰਣੀਏਂ ਤੁਲਸੀਦਾਸ ਸਾਹਿਬ ਜੀ ਹਾਥਰਸ ਵਾਲੇ ਸਵੈਂ ਕਹਿੰਦੇ ਹਨ ਕਿ:- (ਘਟ ਰਾਮਾਇਣ ਪ੍ਰਥਮ ਭਾਗ ਪ੍ਰਸ਼ਠ ਨੰ. 27)।**

ਪਾਂਚੋ ਨਾਮ ਕਾਲ ਕੇ ਜਾਨੌ ਤਬ ਦਾਨੀ ਮਨ ਸੰਕਾ ਆਨੌ।
ਸੁਰਤਿ ਨਿਰਤ ਲੈ ਲੋਕ ਸਿਧਾਊਂ ਆਦਿਨਾਮ ਲੇ ਕਾਲ ਗਿਰਾਊਂ।
ਸਤਿਨਾਮ ਲੇ ਜੀਵ ਉਬਾਰੀ, ਅਸ ਚਲ ਜਾਊਂ ਪੂਰਸ਼ ਦਰਬਾਰੀ॥
ਕਬੀਰ, ਕੋਟਿ ਨਾਮ ਸੰਸਾਰ ਮੇਂ, ਇਨਸੇ ਮੁਕਿਤ ਨਾ ਹੋ।
ਸਾਰ ਨਾਮ ਮੁਕਿਤ ਕਾ ਦਾਤਾ, ਵਾਕੋ ਜਾਨੇ ਨਾ ਕੋਈ॥

**ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚ ਤਿੰਨ ਨਾਮ ਦਾ ਪ੍ਰਮਾਣ:-**

ਪੂਰਾ ਸਤਿਗੁਰੂ ਸੋਏ ਕਹਾਵੈ, ਦੋਏ ਅੱਖਰ ਕਾ ਭੇਦ ਬਤਾਵੈ।
ਇੱਕ ਛੁੜਾਵੈ ਇੱਕ ਲਖਾਵੈ, ਤੋ ਪ੍ਰਾਣੀ ਨਿਜ ਘਰ ਜਾਵੈ॥
ਜੇ ਪੰਡਿਤ ਤੂੰ ਪੜ੍ਹਿਆ, ਬਿਨਾ ਦਉ ਅਖਰ ਦਉ ਨਾਮਾ।
ਪਰਣਵਤ ਨਾਨਕ ਇੱਕ ਲੰਘਾਏ, ਜੇ ਕਰ ਸੱਚ ਸਮਾਵਾ।
ਵੇਦ ਕਤੇਬ ਸਿਮਰਿਤ ਸਬ ਸਾਂਸਤ, ਇਨ ਪੜਿ ਮੁਕਿਤ ਨ ਹੋਈ॥
ਇੱਕ ਅਕਸ਼ਰ ਜੋ ਗੁਰਮੁੱਖ ਜਾਪੈ, ਤਿਸ ਕੀ ਨਿਰਮਲ ਹੋਈ॥

**ਅਨੁਵਾਦ: ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੀ ਬਾਣੀ ਦੁਆਰਾ ਸਮਝਾਉਣਾ ਚਾਹੁੰਦੇ ਹਨ ਕਿ ਪੂਰਾ ਸਤਿਗੁਰੂ ਉਹੀ ਹੈ ਜੋ ਦੋ ਅੱਖਰ ਦੇ ਜਾਪ ਦੇ ਬਾਰੇ ਵਿੱਚ ਜਾਣਦਾ ਹੈ। ਜਿਸ ਵਿੱਚ ਕਾਲ ਅਤੇ ਮਾਇਆ ਦੇ ਬੰਧਨ ਤੋਂ ਛੁਟਵਾਉਂਦਾ ਹੈ ਅਤੇ ਦੂਸਰਾ ਪ੍ਰਮਾਤਮਾ ਨੂੰ ਦਿਖਾਉਂਦਾ ਹੈ ਅਤੇ ਤੀਸਰਾ ਜੋ ਇੱਕ ਅੱਖਰ ਹੈ ਉਹ ਪ੍ਰਮਾਤਮਾਂ ਨਾਲ ਮਿਲਾਉਂਦਾ ਹੈ।**

**ਸੰਤ ਗਰੀਬਦਾਸ ਜੀ ਮਹਾਰਾਜ ਕੀ ਅੰਮ੍ਰਿਤਬਾਣੀ ਵਿੱਚ ਸਵਾਂਸ ਦੇ ਨਾਮ ਦਾ ਪ੍ਰਮਾਣ ਹੈ:-**

ਗਰੀਬ, ਸਵਾਸਾਂ ਪਾਰਸ ਭੇਦ ਹਮਾਰਾ, ਜੋ ਖੋਜੇ ਸੋ ਉਤਰੇ ਪਾਰਾ।
ਸਵਾਸਾਂ ਪਾਰਾ ਆਦਿ ਨਿਸ਼ਾਨੀ, ਜੋ ਖੋਜੇ ਸੋ ਹੋਏ ਦਰਬਾਨੀ।
ਸਵਾਸਾ ਹੀ ਮੇ ਸਾਰ ਪਦ, ਪਦ ਮੇ ਸਵਾਸਾ ਸਾਰ।
ਦਮ ਦੇਹੀ ਕਾ ਖੋਜ ਕਰੋ, ਆਵਾਗਮਨ ਨਿਵਾਰ॥
ਗਰੀਬ, ਸਵਾਂਸ ਸੁਰਤਿ ਕੇ ਮੱਧ ਹੈ, ਨਿਆਰਾ ਕਦੇ ਨਹੀਂ ਹੋਏ।
ਸਤਿਗੁਰੂ ਸਾਕਸ਼ੀ ਭੂਤ ਕੂੰ, ਰਾਖੋ ਸੁਰਤਿ ਸਮੋਏ॥
ਗਰੀਬ, ਚਾਰ ਪਦਾਰਥ ਉਰ ਮੇਂ ਜੋਵੇ, ਸੁਰਤਿ ਨਿਰਤਿ ਮਨ ਪਵਨ ਸਮੋਵੇ।
ਸੁਰਤਿ ਨਿਰਤਿ ਮਨ ਪਵਨ ਪਦਾਰਥ (ਨਾਮ), ਕਰੋ ਇਕੱਤਰ ਯਾਰ।
ਦਵਾਦਸ ਅੰਦਰ ਸਮੋਏ ਲੇ, ਦਿਲ ਅੰਦਰ ਦੀਦਾਰ।
ਕਬੀਰ, ਕਹਤਾ ਹੂ ਕਹਿ ਜਾਤ ਹੂੰ, ਕਹੂੰ ਬਜਾ ਕੇ ਢੋਲ।
ਸਵਾਂਸ ਜੋ ਖਾਲੀ ਜਾਤ ਹੈਂ, ਤੀਨ ਲੋਕ ਕਾ ਮੋਲ।
ਕਬੀਰ, ਮਾਲਾ ਸਵਾਂਸ ਉਸਵਾਂਸ ਕੀ, ਫ਼ੇਰੇਂਗੇ ਨਿਜ ਦਾਸ।
ਚੌਰਾਸੀ ਭਰਮੇ ਨਹੀਂ, ਕਟੇਂ ਕਰਮ ਕੀ ਫਾਂਸ॥

**ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚ ਪ੍ਰਮਾਣ:-**

ਚਹਉਂ ਕਾ ਸੰਗ, ਚਹਉਂ ਕਾ ਮੀਤ, ਜਾਮੇ ਚਾਰਿ ਹਟਾਵੇ ਨਿਤ।
ਮਨ ਪਵਨ ਕੋ ਰਾਖੇ ਬੰਦ, ਲਹੇ ਤ੍ਰਿਕੁਟੀ ਤ੍ਰਿਵੈਣੀ ਸੰਧ।
ਅਖੰਡ ਮੰਡਲ ਮੇਂ ਸੁੰਨ ਸਮਾਨਾ, ਮਨ ਪਵਨ ਸੱਚ ਖੰਡ ਟਿਕਾਨਾ॥

**ਪੂਰਣ ਸਤਿਗੁਰੂ ਉਹੀ ਹੈ ਜੋ ਤਿੰਨ ਬਾਰ ਨਾਮ ਦੇਵੇ ਅਤੇ ਸਵਾਂਸ ਦੀ ਕ੍ਰਿਆ ਦੇ ਨਾਲ ਸਿਮਰਨ ਦਾ ਤਰੀਕਾ ਦੱਸੇ। ਤਦੀ ਜੀਵ ਦਾ ਮੋਕਸ਼ ਸੰਭਵ ਹੈ। ਜਿਵੇਂ ਪ੍ਰਮਾਤਮਾਂ ਸੱਚ ਹੈ। ਠੀਕ ਉਸੇ ਤਰ੍ਹਾਂ ਪ੍ਰਮਾਤਮਾਂ ਦਾ ਸਾਖਸ਼ਾਤਕਾਰ ਅਤੇ ਮੋਕਸ਼**

ਪ੍ਰਾਪਤ ਕਰਨ ਦਾ ਤਰੀਕਾ ਵੀ ਆਦਿ ਅਨਾਦਿ ਅਤੇ ਸੱਚ ਹੈ ਜੋ ਕਦੇ ਨਹੀਂ ਬਦਲਦਾ ਹੈ। ਗਰੀਬਦਾਸ ਜੀ ਮਹਾਰਾਜ ਆਪਣੀ ਬਾਣੀ ਵਿੱਚ ਕਹਿੰਦੇ ਹਨ:-

ਭਗਤੀ ਬੀਜਾ ਪਲਟੇ ਨਹੀਂ, ਯੁਗ ਜਾਂਹੀ ਅਸੰਖ।
ਸੋਈ ਸਿਰ ਰਾਖਿਉ, ਚੌਰਾਸੀ ਨਹੀਂ ਸ਼ੰਕ॥
ਘੀਸਾ ਆਏ ਏਕੋ ਦੇਸ਼ ਸੇ, ਉਤਰੇ ਏਕੋ ਘਾਟ।
ਸਮਝੋਂ ਕਾ ਮਾਰਗ ਏਕ ਹੈ, ਮੂਰਖ ਬਾਰਹ ਬਾਟ॥
ਕਬੀਰ ਭਗਤੀ ਬੀਜ ਪਲਟੇ ਨਹੀਂ, ਆਨ ਪੜੇ ਬਹੁ ਝੋਲ।
ਜੈ ਕੰਚਨ ਬਿਸ਼ਟਾ ਪਰੈ, ਘਟੈ ਨਾ ਤਾਕਾ ਮੋਲ॥

ਬਹੁਤ ਸਾਰੇ ਮਹਾਂਪੁਰਸ਼ ਸੱਚੇ ਨਾਮ ਬਾਰੇ ਨਹੀਂ ਜਾਣਦੇ। ਉਹ ਮਨਮੁੱਖੀ ਨਾਮ ਦਿੰਦੇ ਹਨ ਜਿਸਨਾਲ ਨਾ ਤਾਂ ਸੁੱਖ ਹੁੰਦਾ ਹੈ ਅਤੇ ਨਾ ਹੀ ਮੁਕਤੀ ਹੋ ਸਕਦੀ ਹੈ। ਕੋਈ ਕਹਿੰਦਾ ਹੈ ਤਪ, ਹਵਨ, ਯੱਗ ਆਦਿ ਕਰੋ ਅਤੇ ਕੁਝ ਮਹਾਂਪੁਰਸ਼ ਅੱਖ, ਕੰਨ ਅਤੇ ਮੂੰਹ ਬੰਦ ਕਰਕੇ ਅੰਦਰ ਧਿਆਨ ਲਗਾਉਣ ਦੀ ਗੱਲ ਕਹਿੰਦੇ ਹਨ ਜੋ ਕਿ ਉਨ੍ਹਾਂ ਦੀ ਮਨਮੁੱਖੀ ਸਾਧਨਾ ਦਾ ਪ੍ਰਤੀਕ ਹੈ। ਜਦਕਿ ਕਬੀਰ ਸਾਹਿਬ, ਸੰਤ ਗਰੀਬਦਾਸ ਜੀ ਮਹਾਰਾਜ, ਗੁਰੂ ਨਾਨਕ ਦੇਵ ਜੀ ਆਦਿ ਪਰਮ ਸੰਤਾਂ ਨੇ ਸਾਰੀ ਕ੍ਰਿਆਵਾਂ ਨੂੰ ਮਨ੍ਹਾ ਕਰਕੇ ਇੱਕ ਨਾਮ ਜਾਪ ਕਰਨ ਲਈ ਹੀ ਕਿਹਾ ਹੈ।

ਇੱਕ ਨੈਸਤ੍ਰੇਦਮਸ ਨਾਮਕ ਭਵਿੱਖ ਵਕਤਾ ਸੀ। ਜਿਸਦੀਆਂ ਸਰਵ ਭਵਿੱਖ ਬਾਣੀਆਂ ਸੱਚ ਹੋ ਰਹੀਆਂ ਹਨ ਜੋ ਲਗਭਗ 4 ਸੌ ਸਾਲ ਪਹਿਲਾਂ ਲਿਖੀ ਅਤੇ ਬੋਲੀ ਗਈਆਂ ਸੀ। ਉਸਨੇ ਕਿਹਾ ਹੈ ਕਿ ਸੰਨ 2006 ਵਿੱਚ ਇੱਕ ਹਿੰਦੂ ਸੰਤ ਪ੍ਰਗਟ ਹੋਵੇ ਗਾ ਅਰਥਾਤ ਸੰਸਾਰ ਵਿੱਚ ਉਸਦੀ ਚਰਚਾ ਹੋਵੇਗੀ। ਉਹ ਸੰਤ ਨਾ ਤਾਂ ਮੁਸਲਮਾਨ ਹੋਵੇਗਾ, ਨਾ ਉਹ ਇਸਾਈ ਹੋਵੇਗਾ ਸਿਰਫ਼ ਹਿੰਦੂ ਹੀ ਹੋਵੇਗਾ। ਉਸਦੇ ਦੁਆਰਾ ਦੱਸਿਆ ਗਿਆ ਭਗਤੀ ਮਾਰਗ ਸਰਵ ਤੋਂ ਭਿੰਨ ਤੇ ਤੱਥਾਂ ਉੱਤੇ ਆਧਾਰਿਤ ਹੋਵੇਗਾ। ਉਸਨੂੰ ਗਿਆਨ ਵਿੱਚ ਕੋਈ ਪ੍ਰਾਜਿੱਤ ਨਹੀਂ ਸਕਦਾ। ਸੰਨ 2006 ਵਿੱਚ ਉਸ ਸੰਤ ਦੀ ਉਮਰ 50 ਵ 60 ਸਾਲ ਦੇ ਵਿੱਚ ਹੋਵੇਗੀ। (ਸੰਤ ਰਾਮਪਾਲ ਜੀ ਮਹਾਰਾਜ ਦਾ ਜਨਮ 8 ਸਤੰਬਰ ਸੰਨ 1951 ਵਿੱਚ ਹੋਇਆ। ਜੁਲਾਈ ਸੰਨ 2006 ਵਿੱਚ ਸੰਤ ਦੀ ਉਮਰ ਠੀਕ 55 ਸਾਲ ਦੀ ਬਣਦੀ ਹੈ ਜੋ ਭਵਿੱਖਵਾਣੀ ਅਨੁਸਾਰ ਸਹੀ ਹੈ।) ਉਸ ਹਿੰਦੂ ਸੰਤ ਦੁਆਰਾ ਦੱਸੇ ਗਿਆਨ ਨੂੰ ਪੂਰਾ ਸੰਸਾਰ ਸਵਿਕਾਰ ਕਰੇਗਾ। ਉਸ ਹਿੰਦੂ ਸੰਤ ਦੀ ਅਧਿਅਕਸ਼ਤਾ ਵਿੱਚ ਸਰਵ ਸੰਸਾਰ ਵਿੱਚ ਭਾਰਤ ਵਰਸ਼ ਦਾ ਸਾਰੇ ਸੰਸਾਰ ਵਿੱਚ ਸ਼ਾਸ਼ਨ ਹੋਵੇਗਾ ਅਤੇ ਉਸ ਸੰਤ ਦੀ ਆਗਿਆ ਨਾਲ ਸਰਵ ਕਾਰਜ ਹੋਣਗੇ। ਉਸਦੀ ਮਹਿਮਾ ਆਸਮਾਨਾਂ ਤੋਂ ਉੱਪਰ ਹੋਵੇਗੀ। ਨੈਸਤ੍ਰੇਦਮਸ ਦੁਆਰਾ ਦੱਸਿਆ ਸੰਕੇਤਤਿਕ ਸੰਤ ਰਾਮਪਾਲ ਜੀ ਮਹਾਰਾਜ ਹਨ ਜੋ ਸੰਨ 2006 ਵਿੱਚ ਵਿਖਿਆਤ ਹੋਏ ਹਨ। ਭਲੇ ਹੀ ਅਨਜਾਨਾ ਨੇ ਬੁਰਾਈ ਕਰਕੇ ਪ੍ਰਸਿੱਧ ਕੀਤਾ ਹੈ ਪ੍ਰੰਤੂ ਸੰਤ ਵਿੱਚ ਕੋਈ ਦੋਸ਼ ਨਹੀਂ ਹੈ।

ਉਪਰੋਕਤ ਤੱਥ ਜੋ ਦੱਸੇ ਹਨ ਇਹ ਸਭ ਤੱਤਵਦਰਸ਼ੀ ਸੰਤ ਰਾਮਪਾਲ ਜੀ ਮਹਾਰਾਜ ਵਿੱਚ ਹਨ।

# ਸੰਤ ਨੂੰ ਸਤਾਉਣ ਦੀ ਸ਼ਜਾ

ਆਦਰਣੀਏਂ ਗਰੀਬਦਾਸ ਸਾਹਿਬ ਜੀ ਦਾ ਜਨਮ ਪਾਵਨ ਪਿੰਡ ਛੁੜਾਨੀ ਜ਼ਿਲ੍ਹਾ-ਝੱਝਰ ਵਿੱਚ ਸ਼੍ਰੀ ਬਲਰਾਮ ਧਨਖੜ (ਜੱਟ) ਦੇ ਘਰ ਹੋਇਆ। ਆਪਜੀ ਵੀ ਕਾਸ਼ੀ ਵਿੱਚ 120 ਸਾਲ ਰਹਿਕੇ ਸੰਨ 1518 ਵਿੱਚ ਸਤਲੋਕ ਚਲੇ ਗਏ। ਪੂਰਣ ਬ੍ਰਹਮ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਸਤਲੋਕ (ਰਿੱਤਧਾਮ) ਤੋਂ ਸੰਨ 1727 ਵਿੱਚ ਸਹਿਸਰੀਰ ਆਕੇ ਮਿਲੇ ਸਨ ਅਤੇ ਆਪਜੀ ਦੇ ਜੀਵ ਨੂੰ ਸਤਲੋਕ ਲੈ ਕੇ ਗਏ ਸਨ। ਪਿੱਛੋਂ ਪਰਿਵਾਰ ਜਨਾਂ ਨੇ ਗਰੀਬਦਾਸ ਜੀ ਨੂੰ ਮ੍ਰਿਤ ਜਾਣਕੇ ਚਿਤਾ ਉੱਤੇ ਰੱਖ ਦਿੱਤਾ ਸੀ। ਉਸੀ ਸਮੇਂ ਕਵਿਰਦੇਵ ਨੇ ਆਪਜੀ ਦਾ ਜੀਵ ਵਾਪਿਸ ਸਰੀਰ ਵਿੱਚ ਪ੍ਰਵਿਸ਼ਟ ਕਰ ਦਿੱਤਾ। ਉਸਦੇ ਪਿੱਛੋਂ ਆਦਰਣੀਏਂ ਗਰੀਬਦਾਸ ਜੀ ਵੀ ਪਰਮ ਪੂਜਣੀਏਂ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਦੀ ਅੱਖੀਂ ਦੇਖੀ ਮਹਿਮਾ ਜਨ-2 ਨੂੰ ਸੁਣਾਉਣ ਲੱਗੇ। ਜੋ ਵੀ ਦੁੱਖੀ ਪ੍ਰਾਣੀ ਆਪਜੀ ਤੋਂ ਉਪਦੇਸ਼ ਪ੍ਰਾਪਤ ਕਰਦਾ, ਉਹ ਸੁੱਖੀ ਹੋ ਜਾਂਦਾ। ਆਪਜੀ ਦੀ ਵੱਧਦੀ ਮਹਿਮਾ ਅਤੇ ਤੱਤਵਗਿਆਨ ਦੇ ਸਾਹਮਣੇ ਹੋਰ ਗੁਰੂਆਂ (ਅਚਾਰੀਆਂ) ਦੇ ਅਧੂਰੇ ਗਿਆਨ ਦੀ ਪੋਲ ਖੁੱਲ੍ਹਣ ਨਾਲ ਆਸ-ਪਾਸ ਦੇ ਸਾਰੇ ਅਧੂਰੇ ਗਿਆਨ ਯੁਕਤ ਗੁਰੂ (ਅਚਾਰੀਆਂ) ਆਪਜੀ ਤੋਂ ਅਤਿਅਧਿੱਕ ਈਰਖ਼ਾ ਕਰਨ ਲੱਗੇ। ਆਸ-ਪਾਸ ਦੇ ਮੁੱਖ-2 ਚੋਧਰੀਆਂ ਨੂੰ ਉਲਟੀ ਪੱਟੀ ਪੜ੍ਹਾ ਦਿੱਤੀ। ਜਿਸ ਤੋਂ ਆਸ-ਪਾਸ ਦੇ ਪਿੰਡਾਂ ਦੇ ਆਮ ਵਿਅਕਤੀ ਪ੍ਰਭੂ ਕਬੀਰ ਦੇ ਪਿਆਰੇ ਬੱਚੇ ਆਦਰਣੀਏਂ ਗਰੀਬਦਾਸ ਜੀ ਨੂੰ ਘ੍ਰਿਣਾ ਕਰਨ ਲੱਗੇ।

ਦਿੱਲੀ ਦੇ ਵਾਜ਼ੀਦਪੁਰ ਪਿੰਡ ਵਿੱਚ ਆਪਦਾ ਇੱਕ ਸ਼ਿਸ਼ਯ ਸੀ। ਉਸ ਨਾਲ ਵੀ ਪੂਰਾ ਪਿੰਡ ਈਰਖ਼ਾ ਕਰਦਾ ਸੀ। ਉਸਦੀ ਪ੍ਰਾਥਨਾ ਉੱਤੇ ਆਪਜੀ ਕੁਝ ਦਿਨ ਵਾਜ਼ੀਦਪੁਰ ਵਿੱਚ ਠਹਿਰੇ। ਉਸੀ ਸਮੇਂ ਟਿੱਡੀ ਦਲ ਨੇ ਆਸ-ਪਾਸ ਦੇ ਇਲਾਕੇ ਵਿੱਚ ਬਾਜ਼ਰੇ ਦੀ ਫ਼ਸਲ ਨਸ਼ਟ ਕਰ ਦਿੱਤੀ। ਪ੍ਰੰਤੂ ਆਪਜੀ ਦੇ ਸੇਵਕ ਦੀ ਫ਼ਸਲ ਨੂੰ ਕੋਈ ਹਾਨੀ ਨਹੀਂ ਪਹੁੰਚਾਈ। ਸਾਰੇ ਪਿੰਡਵਾਸੀ ਸੰਤ ਗਰੀਬਦਾਸ ਜੀ ਦੀ ਮਹਿਮਾ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਗਿਆਨ ਨੂੰ ਸਵਿਕਾਰ ਕਰਕੇ ਆਪਣਾ ਆਤਮ ਕਲਿਆਣ ਕਰਵਾਇਆ।

ਆਪਜੀ ਦੇ ਆਦੇਸ਼ ਨਾਲ ਆਪਦੇ ਭਗਤ ਨੇ ਉਸ ਬਾਜ਼ਰੇ ਨੂੰ ਪੂਰੇ ਪਿੰਡ ਵਿੱਚ ਵੰਡ ਦਿੱਤਾ ਤੇ ਗਰੀਬਦਾਸ ਜੀ ਦੇ ਬਾਰ-2 ਮਨ੍ਹਾਂ ਕਰਨ ਉੱਤੇ ਵੀ ਕੁਝ ਬਾਜ਼ਰਾ ਬੈਲਗੱਡੀ ਵਿੱਚ ਰੱਖ ਦਿੱਤਾ ਤੇ ਕਿਹਾ ਕਿ ਪ੍ਰਤੇਕ ਪੂਰਣਮਾਸ਼ੀ ਵਿੱਚ ਆਪ ਭੰਡਾਰਾ ਕਰਦੇ ਹੋ, ਕੁਝ ਦਾਨ ਆਪਦੇ ਦਾਸ ਦਾ ਵੀ ਹੋ ਜਾਵੇਗਾ। ਭਗਤਾਂ ਦੀ ਸ਼ਰਧਾ ਨੂੰ ਰੱਖਦੇ ਹੋਏ ਆਪਜੀ ਨੇ ਸਵੀਕ੍ਰਿਤੀ ਪ੍ਰਦਾਨ ਕਰ ਦਿੱਤੀ (ਆਦਰਣੀਏਂ ਗਰੀਬਦਾਸ ਜੀ ਦੇ ਚਾਰ ਲੜਕੇ ਅਤੇ ਦੋ ਕੰਨਿਆਂ ਸੰਤਾਨ ਰੂਪ ਵਿੱਚ ਸੀ ਤਥਾ ਲਗਭਗ 1300 ਏਕੜ ਜ਼ਮੀਨ ਦੇ ਸਵਾਮੀ ਸਨ)। ਉਸੀ ਬੈਲਗੱਡੀ ਵਿੱਚ ਬੈਠਕੇ ਆਪ ਪਿੰਡ ਛੁੜਾਨੀ ਨੂੰ ਚੱਲ ਪਏ। ਰਾਸਤੇ ਵਿੱਚ ਪਿੰਡ ਕਾਣੌਂਦਾ ਦੇ ਕੋਲ ਬੈਲਗੱਡੀ ਪਹੁੰਚਦੇ ਹੀ ਪਹਿਲਾਂ ਤੋਂ ਹੀ ਸੁਨਿਯੋਜਿਤ ਛੜਿਅੰਤਰ ਸਵਾਰਥੀ ਗੁਰੂਆਂ (ਅਚਾਰੀਆਂ) ਨੇ ਸੰਤ ਗਰੀਬਦਾਸ ਜੀ ਨੂੰ ਘੇਰ ਲਿਆ। ਸਾਰਾ ਬਾਜ਼ਰਾ ਲੁੱਟ ਲਿਆ ਤੇ ਉਸੀ ਪਿੰਡ ਦੇ ਚੌਧਰੀ ਛਾਜ਼ੂਰਾਮ ਛਿੱਕਾਰਾ ਨੂੰ ਸੂਚਨਾ ਕਰ ਦਿੱਤੀ ਕਿ ਉਹ ਹਿੰਦੂ ਧਰਮ ਦਾ ਧ੍ਰੋਹੀ ਪਕੜ ਲਿਆ ਹੈ। ਚੌਧਰੀ ਛਾਜ਼ੂਰਾਮ ਦੇ ਆਦੇਸ਼ ਨਾਨ ਚੌਪਾੜ ਵਿੱਚ ਬੰਨ੍ਹ ਦਿੱਤਾ ਗਿਆ। ਚੌਧਰੀ ਛਾਜ਼ੂਰਾਮ ਜੀ ਨੂੰ ਸਰਕਾਰ ਦੀ ਤਰਫ਼ੋਂ ਕੁਝ ਕਾਨੂੰਨੀ ਅਧਿਕਾਰ ਪ੍ਰਾਪਤ ਸਨ। ਛੇ ਮਹੀਨੇ ਦੀ ਸਜਾ, ਪੰਜ ਸੋ ਰੁਪਏ ਜ਼ੁਰਮਾਨਾ ਤੇ ਮਹਾਦੋਸ਼ੀ ਨੂੰ ਕਾਠ ਵਿੱਚ ਬੰਦ ਕਰਨਾ

ਆਦਿ ਸ਼ਮਲਿਤ ਸੀ।

ਉਨ੍ਹਾਂ ਧਰਮ ਦੇ ਅਗਿਆਨੀ ਠੇਕੇਦਾਰਾਂ (ਗੁਰੂਆਂ-ਅਚਾਰੀਆਂ) ਦੁਆਰਾ ਪੂਰਵ ਤੋਂ ਹੀ ਉਲਟੀ ਪੱਟੀ ਪੜ੍ਹੇ ਹੋਏ ਚੌਧਰੀ ਛਾਜੂਰਾਮ ਛਿੱਕਾਰਾ ਜੀ ਨੇ ਉਸ ਪਰਮ ਆਦਰਣੀਏਂ ਗਰੀਬਦਾਸ ਜੀ ਮਹਾਰਾਜ ਨੂੰ ਕਾਠ ਵਿੱਚ ਬੰਦ ਕਰ ਦਿੱਤਾ (ਕਾਠ ਵਿੱਚ ਬੰਦ ਕਰਨਾ ਇੱਕ ਪ੍ਰਕਾਰ ਦੀ ਕਠਿਨ ਕਾਰਾਗਾਰ ਦੀ ਸਜ਼ਾ ਸੀ, ਦੋਨ੍ਹੋਂ ਪੈਰਾਂ ਦੇ ਗੋਡਿਆਂ ਤੋਂ ਉੱਪਰ ਦੋ ਕਾਠ ਦੇ ਮੋਟੇ ਡੰਡੇ ਬੰਨ੍ਹ ਕੇ ਦੋਨ੍ਹੋਂ ਹੱਥਾਂ ਨੂੰ ਪਿੱਛੇ ਬੰਨ੍ਹ ਦਿੱਤਾ ਜਾਂਦਾ ਸੀ ਜਿਸ ਕਾਰਨ ਵਿਅਕਤੀ ਬੈਠ ਨਹੀਂ ਸਕਦਾ ਸੀ ਤਥਾ ਪੀੜਾ ਬਹੁਤ ਹੁੰਦੀ ਸੀ ਪੈਰ ਸ਼ੁਜ ਜਾਂਦੇ ਸਨ)। ਬੈਲਗੱਡੀ ਵਾਲਾ ਖ਼ਾਲੀ ਗੱਡੀ ਲੈ ਕੇ ਪਿੰਡ ਵਾਜੀਦਪੁਰ ਵਾਪਿਸ ਚਲਾ ਗਿਆ ਜੋ ਪਿੰਡ ਕਣੌਂਦਾ ਤੋਂ ਲਗਭਗ 10ਕਿ.ਮੀ. ਦੂਰੀ ਉੱਤੇ ਹੈ। ਸੂਚਨਾ ਪ੍ਰਾਪਤ ਹੁੰਦੇ ਹੀ ਵਜੀਦਪੁਰ ਪਿੰਡ ਦੇ ਕੁਝ ਮੁੱਖ ਵਿਅਕਤੀ ਤੁਰੰਤ ਕਾਣੌਂਦਾ ਪਹੁੰਚ ਗਏ ਅਤੇ ਚੌਧਰੀ ਛਾਜੂਰਾਮ ਜੀ ਨੂੰ ਪ੍ਰਾਥਨਾ ਕੀਤੀ ਅਤੇ ਬਹੁਤ ਸਮਝਾਇਆ ਕਿ ਉਹ ਆਮ ਵਿਅਕਤੀ ਨਹੀਂ ਹੈ, ਉਹ ਪਰਮ ਸ਼ਕਤੀ ਸੰਪੰਨ ਹਨ। ਆਪ ਉਨ੍ਹਾਂ ਤੋਂ ਮਾਫ਼ੀ ਮੰਗ ਲਉ। ਚੌਧਰੀ ਛਾਜੂਰਾਮ ਜੀ ਬਹੁਤ ਹੀ ਨੇਕ ਆਤਮਾ ਅਤੇ ਬਹੁਤ ਹੀ ਦਿਆਲੂ ਅਤੇ ਨਰਮ ਦਿਲ ਦਾ ਵਿਅਕਤੀ ਸੀ। ਪ੍ਰੰਤੂ ਉਨ੍ਹਾਂ ਸਵਾਰਥੀ ਅਤੇ ਪ੍ਰਭੂਤਾ ਦੇ ਭੁੱਖੇ ਗੁਰੂਆਂ (ਅਚਾਰੀਆਂ) ਨੇ ਉਸ ਪੁੰਨਆਤਮਾਂ ਸ਼੍ਰੀ ਛਾਜੂਰਾਮ ਛਿੱਕਾਰਾ ਜੀ ਨੂੰ ਝੂਠੀ ਕਹਾਣੀ ਸੁਣਾਕੇ ਪ੍ਰਭੂ ਦੇ ਪਿਆਰੇ ਬੱਚੇ ਆਦਰਣੀਏਂ ਗਰੀਬਦਾਸ ਜੀ ਦੇ ਪ੍ਰਤੀ ਅਤਿਅਧਿੱਕ ਗਲਾਨੀ ਪੈਦਾ ਕਰ ਦਿੱਤੀ ਸੀ। ਜਿਸ ਕਾਰਣ ਚੌਧਰੀ ਛਾਜੂਰਾਮ ਜੀ ਨੇ ਬਿਨਾਂ ਕਾਰਣ ਜਾਣੇ ਹੀ ਸਜ਼ਾ ਸ਼ੁਰੂ ਕਰ ਦਿੱਤੀ ਸੀ। ਵਾਜੀਦਪੁਰ ਦੇ ਭਗਤਾਂ ਦੀ ਪ੍ਰਾਥਨਾਂ ਮੰਨਕੇ ਆਦਰਣੀਏਂ ਗਰੀਬਦਾਸਜੀ ਨੂੰ ਛੱਡ ਦਿੱਤਾ ਗਿਆ। ਆਦਰਣੀਏ ਂ ਗਰੀਬਦਾਸ ਜੀ ਮਹਾਰਾਜ ਜੀ ਨੇ ਕੁਝ ਨਹੀਂ ਕਿਹਾ ਅਤੇ ਆਪਣੇ ਪਿੰਡ ਛੁੜਾਨੀ ਆ ਗਏ। ਕੁਝ ਦਿਨਾਂ ਉਪਰੰਤ ਚੋਧਰੀ ਛਾਜੂਰਾਮ ਜੀ ਸਵੇਰੇ ਟੱਟੀ ਫ਼ਿਰਨ (ਫ੍ਰੈਸ਼ ਹੋਣ) ਜੋਹੜ (ਤਾਲਾਬ) ਉੱਤੇ ਗਏ ਅਤੇ ਉਨ੍ਹਾਂ ਦੇ ਹੱਥ ਘੋੜਸਵਾਰਾਂ ਨੇ ਕੱਟ ਦਿੱਤੇ। ਉਸੇ ਸਮੇਂ ਉਸਦੇ ਸਾਹਮਣੇ ਅਦ੍ਰਿਸ਼ ਹੋ ਗਏ। ਇਸ ਦ੍ਰਿਸ਼ ਨੂੰ ਤਾਲਾਬ ਉੱਤੇ ਖੜ੍ਹੇ ਕਈ ਵਿਅਕਤੀਆਂ ਨੇ ਵੀ ਦੇਖਿਆ। ਬਹੁਤ ਉਪਚਾਰ ਕਰਵਾਇਆ ਪ੍ਰੰਤੂ ਹੱਥਾਂ ਵਿੱਚੋਂ ਦਰਦ ਅਤੇ ਰਕਤ ਦਾ ਵਹਿਣਾ ਬੰਦ ਨਹੀਂ ਹੋਇਆ। ਕਈ ਦਿਨਾਂ ਤੱਕ ਬੁਰੇ ਤਰੀਕੇ ਨਾਲ ਚਿਲਾਉਂਦੇ ਰਹੇ। ਫਿਰ ਇੱਕ ਵਿਅਕਤੀ ਨੇ ਕਿਹਾ ਆਦਰਣੀਏਂ ਗਰੀਬਦਾਸ ਜੀ ਕੋਲ ਜਾਕੇ ਮਾਫ਼ੀ ਮੰਗ ਲਉ, ਉਹ ਦਿਆਲੂ ਹਨ, ਪਰਿਵਾਰਜਨ ਉਸ ਚੌਧਰੀ ਨੂੰ ਘੋੜੇ ਉੱਤੇ ਬਿਠਾਕੇ ਛੁੜਾਨੀ ਲੈ ਗਏ। ਸ਼੍ਰੀ ਛਾਜੂਰਾਮ ਨੇ ਜਾਂਦੇ ਹੀ ਆਦਰਣੀਏਂ ਗਰੀਬਦਾਸ ਜੀ ਦੇ ਚਰਨਾਂ ਵਿੱਚ ਗਿਰ ਗਿਆ। ਮੁਆਫ਼ੀ ਮੰਗੀ। ਸੰਤ ਗਰੀਬਦਾਸ ਜੀ ਨੇ ਆਸ਼ੀਰਵਾਦ ਦਿੱਤਾ ਅਤੇ ਨਾਮ ਉਪਦੇਸ਼ ਦਿੱਤਾ ਅਤੇ ਆਜੀਵਨ ਭਗਤੀ ਕਰਨ ਨੂੰ ਕਿਹਾ। ਚੌਧਰੀ ਛਾਜੂਰਾਮ ਜੀ ਨੇ ਕਿਹਾ ਦਾਤਾ ਮੈਨੂੰ ਆਪਦੇ ਵਿਸ਼ੇ ਵਿੱਚ ਅਤਿਅਧਿੱਕ ਭਰਮਿਤ ਕਰ ਰੱਖਿਆ ਸੀ।

ਮੈਨੂੰ ਪਤਾ ਨਹੀਂ ਸੀ ਕਿ ਆਪ ਪੂਰਨ ਪ੍ਰਮਾਤਮਾ ਆਏ ਹੋ। ਆਦਰਣੀਏਂ ਗਰੀਬਦਾਸ ਜੀ ਨੇ ਕਿਹਾ ਕਿ ਮੈਂ ਪੂਰਣ ਪ੍ਰਮਾਤਮਾ ਕਬੀਰ ਸਾਹਿਬ (ਕਵਿਰਦੇਵ) ਜੁਲਾਹੇ ਦਾ ਭੇਜਿਆ ਹੋਇਆ ਦਾਸ ਹਾਂ। ਉਨ੍ਹਾਂ ਦੀ ਸ਼ਕਤੀ ਨਾਲ ਆਪ ਠੀਕ ਹੋਏ ਹੋ। ਮੈਂ ਆਪਨੂੰ ਕੋਈ ਸ਼ਰਾਪ ਨਹੀਂ ਦਿੱਤਾ ਸੀ। ਆਪਦਾ ਕਰਮ ਹੀ ਆਪਨੂੰ ਮਿਲਿਆ ਹੈ। ਜੇਕਰ ਇੱਥੇ ਨਹੀਂ ਆਉਂਦੇ ਤਾਂ ਆਪਦੇ ਪਰਿਵਾਰ ਉੱਤੇ ਹੋਰ ਵੀ ਪਾਪ ਦਾ ਪ੍ਰਭਾਵ ਸੀ। ਹੁਣ ਉਹ ਨਹੀਂ ਰਹੇਗਾ, ਕਿਉਂਕਿ ਆਪਨੇ ਉਪਦੇਸ਼ ਪ੍ਰਾਪਤ ਕਰ ਲਿਆ ਹੈ। ਚੌਧਰੀ ਛਾਜੂਰਾਮ ਜੀ ਨੇ ਆਪਣੇ ਸਾਰੇ ਪਰਿਵਾਰ ਨੂੰ ਉਪਦੇਸ਼ ਦਵਾਇਆ। ਅੱਜ ਵੀ ਉਸੀ ਪੁੰਨਆਤਾਮਾ ਛਾਜੂਰਾਮ ਦੇ ਵੰਸ਼ਜ ਆਦਰਣੀਏਂ

**ਗਰੀਬਦਾਸ ਜੀ ਦੀ ਪ੍ਰੰਪਰਾਗਤ ਪੂਜਾ ਕਰਦੇ ਹਨ। ਲਗਭਗ ਸੈਂਕੜੇ ਪਰਿਵਾਰ ਹਨ ਜਿਨ੍ਹਾਂ ਨੂੰ ਛਾਜੂਵਾੜਾ ਕਹਿੰਦੇ ਹਨ। ਕਿਉਂਕਿ:-**ਤੁਮਨੇ ਉਸ ਦਰਗਹ ਕਾ ਮਹਲ ਨਾ ਦੇਖਾ। ਧਰਮਰਾਏ ਕੇ ਤਿਲ-2 ਕਾ ਲੇਖਾ। ਰਾਮ ਕਹੇ ਮੇਰੇ ਸਾਧ ਕੋ, ਦੁਖ ਨਾ ਦੀਜੋ ਕੋਏ। ਸਾਧ ਦੁਖਾਏ ਮੈਂ ਦੁਖੀ, ਮੇਰਾ ਆਪਾ ਭੀ ਦੁਖੀ ਹੋਏ।ਹਿਰਣਾਕਸ਼ਯਪ ਓਦਰ (ਪੇਟ) ਵਿਦਾਰਿਆ, ਮੈਂ ਹੀ ਮਾਰਿਆ ਕੰਸ਼। ਜੋ ਮੇਰੇ ਸਾਧ ਕੋ ਸਤਾਵੇ, ਵਾਕਾ ਖੋ ਦੂ ਵੰਸ਼॥ ਸਾਧ ਸਤਾਵਨ ਕੋਟਿ ਪਾਪ ਹੈ, ਅਨਗਿਨ ਹੱਤਿਆ ਅਪਰਾਧੰ। ਦੁਰਵਾਸਾ ਕੀ ਕਲਪ ਕਾਲ ਸੇ, ਪ੍ਰਲੇਅ ਹੋ ਗਏ ਯਾਦਵ॥

**ਉਪਰੋਕਤ ਬਾਣੀ ਵਿੱਚ ਸਤਿਗੁਰੂ ਗਰੀਬਦਾਸ ਜੀ ਸਾਹਿਬ ਪ੍ਰਮਾਣ ਦੇ ਰਹੇ ਹਨ ਕਿ ਪ੍ਰਮੇਸ਼ਵਰ ਕਹਿੰਦੇ ਹਨ ਕਿ ਮੇਰੇ ਸੰਤ ਨੂੰ ਦੁੱਖੀ ਮਤ ਕਰਨਾ। ਜੋ ਮੇਰੇ ਸੰਤ ਨੂੰ ਦੁੱਖੀ ਕਰਦਾ ਹੈ ਸਮਝੋ ਮੈਨੂੰ ਦੁੱਖੀ ਕਰਦਾ ਹੈ। ਜਦ ਮੇਰੇ ਭਗਤ ਪ੍ਰਹਿਲਾਦ ਨੂੰ ਦੁੱਖੀ ਕੀਤਾ ਤਦ ਮੈਂ ਹਿਰਣਾਕਸ਼ਪ ਦਾ ਪੇਟ ਫ਼ਾੜਿਆ ਅਤੇ ਮੈਂ ਹੀ ਕੰਸ਼ ਨੂੰ ਮਾਰਿਆ ਅਤੇ ਜੋ ਮੇਰੇ ਸਾਧ ਨੂੰ ਦੁੱਖੀ ਕਰੇਗਾ ਮੈਂ ਉਸਦਾ ਵੰਸ਼ ਮਿਟਾ ਦੇਵਾਂਗਾ।ਇਸਲਈ ਸੰਤ ਨੂੰ ਸਤਾਉਣ ਦੇ ਕਰੋੜਾਂ ਪਾਪ ਲੱਗਦੇ ਹਨ। ਜਿਵੇਂ ਅਨਗਿਣਤ (ਅਨੰਤ) ਹੱਤਿਆ ਕਰ ਦਿੱਤੀਆਂ ਹੋਣ। ਇਹ ਅਨਜਾਨ ਲੋਕ ਪ੍ਰਮਾਤਮਾਂ ਦੇ ਸੰਵਿਧਾਨ ਨੂੰ ਨਹੀਂ ਜਾਣਦੇ, ਇਸਲਈ ਭਿਆਨਕ ਭੁੱਲ ਕਰਦੇ ਹਨ ਅਤੇ ਫਿਰ ਦੰਡ ਦੇ ਭਾਗੀ ਬਣਦੇ ਹਨ। ਸਾਧੂ ਸਤਾਉਣ ਨੂੰ ਨਿਮਨ ਦੰਡ ਮਿਲਦਾ ਹੈ।**

**ਜੇ ਇੱਕ ਮਨੁੱਖ ਦੂਸਰੇ ਮਨੁੱਖ ਦੀ ਮ੍ਰਿਤੂ ਕਰ ਦਿੰਦਾ ਹੈ ਤਾਂ ਉਸਦੇ ਅਗਲਾ ਜਨਮ ਹੱਤਿਆ ਕਰਨ ਨਾਲ ਪੂਰਾ ਹੋ ਜਾਂਦਾ ਹੈ। ਪਰ ਸੰਤ ਨੂੰ ਸਤਾਉਣ ਦਾ ਬਹੁਤ ਵੱਡਾ ਦੰਡ ਹੈ ਜੋ ਅਨੰਤ ਜਨਮਾਂ ਵਿੱਚ ਵੀ ਪੂਰਾ ਨਹੀਂ ਹੁੰਦਾ। ਸਤਿਗੁਰੂ ਆਪਣੀ ਬਾਣੀ ਵਿੱਚ ਕਹਿੰਦੇ ਹਨ ਕਿ:-**

ਅ੍ਰਧਮੁੱਖੀ ਗ੍ਰਭਵਾਸ ਮੇਂ ਹਰਦਮ ਬਾਰੰਬਾਰ,ਜੂਨੀ ਭੂਤ ਪਿਸ਼ਾਚ ਕੀ,ਜਬ ਲਗ ਸ਼੍ਰਿਸ਼ਟੀ ਸੰਹਾਰ।

**ਐਸੀ ਗਲਤੀ ਕਰਨ ਵਾਲੇ ਨੂੰ ਪ੍ਰਮੇਸ਼ਵਰ ਭਿੰਨ ਪ੍ਰਾਣੀਆਂ ਦੀਆਂ ਜੂਨੀਆਂ ਵਿੱਚ ਬਾਰੰਵਾਰ ਮਾਂ ਦੇ ਗਰਭ ਵਿੱਚ ਪਾਉਂਦੇ ਹਨ ਅਰਥਾਤ ਉਹ ਜਨਮ ਲੈਂਦੇ ਹੀ ਬਾਰੰਬਾਰ ਮ੍ਰਿਤੂ ਨੂੰ ਪ੍ਰਾਪਤ ਹੋ ਜਾਂਦਾ ਹੈ ਅਤੇ ਜਦ ਤੱਕ ਸ਼੍ਰਿਸ਼ਟੀ ਪ੍ਰਲੇਯ ਨਹੀਂ ਹੋ ਜਾਂਦੀ ਤਦ ਤੱਕ ਭੂਤ-ਪਿਸ਼ਾਚ ਦੀ ਯੂਨੀ ਅਤੇ ਮਾਂ ਦੇ ਗਰਭ ਵਿੱਚ ਮਹਾਂ ਕਸ਼ਟ ਰੱਖਦਾ ਹੈ ਜੋ ਬਹੁਤ ਹੀ ਦੁੱਖਦਾਈ ਹੁੰਦੀ ਹੈ ਅਤੇ ਤਦ ਤੱਕ ਮਾਫ਼ੀ ਨਹੀਂ ਮਿਲਦੀ ਜਦ ਤੱਕ ਸਤਾਇਆ ਹੋਇਆ ਸੰਤ ਹੀ ਮੁਆਫ਼ ਨਾ ਕਰ ਦੇਵੇ।**

**ਇੱਕ ਵਾਰ ਦੁਰਵਾਸਾ ਰਿਸ਼ੀ ਨੇ ਅਭਿਮਾਨ ਵੱਸ਼ ਅੰਬਰੀਸ਼ ਰਿਸ਼ੀ ਨੂੰ ਮਾਰਨ ਦੇ ਲਈ ਆਪਣੀ ਸ਼ਕਤੀ ਨਾਲ ਇੱਕ ਸੁਦਰਸ਼ਨ ਚੱਕਰ ਛੱਡ ਦਿੱਤਾ। ਸੁਦਰਸ਼ਨ ਚੱਕਰ ਅੰਬਰੀਸ਼ ਰਿਸ਼ੀ ਦੇ ਚਰਨ ਛੂਹਕੇ ਵਾਪਸ ਦੁਰਵਾਸਾ ਨੂੰ ਮਾਰਨ ਲਈ ਦੁਰਵਾਸਾ ਦੀ ਤਰਫ਼ ਚੱਲ ਪਿਆ। ਦੁਰਵਾਸਾ ਰਿਸ਼ੀ ਨੇ ਸੋਚ ਲਿਆ ਕਿ ਤੂੰ ਬਹੁਤ ਵੱਡੀ ਗਲਤੀ ਕਰ ਦਿੱਤੀ ਹੈ। ਲੇਕਿਨ ਜ਼ਿਆਦਾ ਸਮਾਂ ਨਾ ਰਹਿੰਦੇ ਦੇਖ ਦੁਰਵਾਸਾ ਸੁਦਰਸ਼ਨ ਚੱਕਰ ਦੇ ਅੱਗੇ-2 ਭੱਜ ਲਿਆ। ਭੱਜਦਾ-2 ਸ਼੍ਰੀ ਬ੍ਰਹਮਾਂ ਜੀ ਦੇ ਕੋਲ ਪਹੁੰਚਿਆ ਅਤੇ ਬੋਲਿਆ ਕਿ ਭਗਵਨ! ਕ੍ਰਿਪਾ ਮੈਨੂੰ ਇਸ ਸੁਦਰਸ਼ਨ ਚੱਕਰ ਤੋਂ ਬਚਾਓ। ਇਸਤੇ ਬ੍ਰਹਮਾਂ ਜੀ ਬੋਲੇ ਰਿਸ਼ੀ ਜੀ ਇਹ ਮੇਰੇ ਬਸ ਦੀ ਗੱਲ ਨਹੀਂ ਹੈ। ਆਪਣੇ ਸਿਰ ਤੋਂ ਬਲਾ ਟਾਲਣ ਲਈ ਆਪ ਭਗਵਾਨ ਸ਼ੰਕਰ ਕੋਲ ਜਾਓ। ਉਹੀ ਆਪਨੂੰ ਬਚਾ ਸਕਦੇ ਹਨ। ਇਹ ਸੁਣਦੇ ਹੀ ਦੁਰਵਾਸਾ ਰਿਸ਼ੀ, ਭਗਵਾਨ ਸ਼ੰਕਰ ਦੇ ਕੋਲ ਗਿਆ ਅਤੇ ਬੋਲਿਆ ਕਿ ਹੇ ਭਗਵਾਨ! ਕ੍ਰਿਪਾ ਕਰਕੇ ਆਪ ਮੈਨੂੰ ਇਸ ਸੁਦਰਸ਼ਨ ਚੱਕਰ ਤੋਂ ਬਚਾਓ। ਇਸ ਉੱਤੇ ਭਗਵਾਨ ਸ਼ਿਵ ਨੇ ਬ੍ਰਹਮਾ ਦੀ ਤਰ੍ਹਾਂ ਟਾਲਦੇ ਹੋਏ ਕਿਹਾ ਕਿ ਆਪ ਸ਼੍ਰੀ ਵਿਸ਼ਣੂ ਭਗਵਾਨ ਦੇ ਪਾਸ ਜਾਓ। ਉਹੀ ਆਪਨੂੰ ਬਚਾ ਸਕਦੇ ਹਨ। ਇਹ ਸੁਣਦੇ ਹੀ ਉਹ ਭਗਵਾਨ ਵਿਸ਼ਣੂ ਜੀ ਦੇ ਪਾਸ ਜਾ ਕੇ ਦੁਰਵਾਸਾ ਰਿਸ਼ੀ ਨੇ ਕਿਹਾ ਕਿ ਹੇ ਭਗਵਾਨ!**

ਆਪ ਹੀ ਮੈਨੂੰ ਇਸ ਸ਼ੁਦ੍ਰਸ਼ਨ ਚੱਕਰ ਤੋਂ ਬਚਾਅ ਸਕਦੇ ਹੋ ਵਰਨਾ ਇਹ ਮੈਨੂੰ ਕੱਟਕੇ ਮਾਰ ਦੇਵੇਗਾ। ਇਸਤੇ ਭਗਵਾਨ ਵਿਸ਼ਣੂ ਜੀ ਨੇ ਕਿਹਾ ਕਿ ਹੇ ਰਿਸ਼ੀ ਜੀ! ਇਸ ਸ਼ੁਦਰਸ਼ਨ ਚੱਕਰ ਆਪਨੂੰ ਕਿਉਂ ਮਾਰਨਾ ਚਾਹੁੰਦਾ ਹੈ?ਦੁਰਵਾਸਾ ਰਿਸ਼ੀ ਨੇ ਉਪਰੋਕਤ ਸਾਰੀ ਕਹਾਣੀ ਦੱਸੀ ਤਦ ਵਿਸ਼ਣੂ ਜੀ ਨੇ ਕਿਹਾ ਕਿ ਹੇ ਦੁਰਵਾਸਾ ਰਿਸ਼ੀ! ਜੇ ਆਪ ਉਸੀ ਅੰਬਰੀਸ਼ ਦੇ ਚਰਣ ਫੜਕੇ ਮਾਫ਼ੀ ਮੰਗੋ ਤਾਂ ਇਹ ਸੁਦਰਸ਼ਨ ਚੱਕਰ ਆਪਦੀ ਜਾਨ ਬਖ਼ਸ ਸਕਦਾ ਹੈ ਨਹੀਂ ਤਾਂ ਮੈਂ ਕੀ ਕੋਈ ਵੀ ਦੇਵ ਆਪਨੂੰ ਨਹੀਂ ਬਚਾਅ ਸਕਦਾ। ਇਸਦਾ ਦੂਸਰਾ ਕੋਈ ਉਪਾਅ ਨਹੀਂ ਹੈ। ਮਰਦਾ ਕੀ ਨਹੀਂ ਕਰਦਾ? ਤਦ ਦੁਰਵਾਸਾ ਰਿਸ਼ੀ ਵਾਪਸ ਜਾਕੇ ਅੰਬਰੀਸ਼ ਦੇ ਚਰਣ ਫੜਕੇ ਰੋਣ ਲੱਗਾ ਅਤੇ ਦਿਲ ਤੋਂ ਮਾਫ਼ੀ ਮੰਗੀ। ਤਦ ਅੰਬਰੀਸ਼ ਰਿਸ਼ੀ ਨੇ ਉਹ ਸੁਦਰਸ਼ਨ ਚੱਕਰ ਆਪਣੇ ਹੱਥ ਵਿੱਚ ਫੱੜਕੇ ਦੁਰਵਾਸਾ ਰਿਸ਼ੀ ਨੂੰ ਦਿੱਤਾ ਅਤੇ ਕਿਹਾ ਕਿ ਸੰਤਾ/ ਰਿਸ਼ੀਆਂ ਦੇ ਨਾਲ ਬੇ ਅਦਬੀ ਕਦੇ ਨਹੀਂ ਕਰਨੀ ਚਾਹੀਦੀ। ਉਸਦਾ ਪ੍ਰਣਾਮ ਬਹੁਤ ਬੁਰਾ ਹੁੰਦਾ ਹੈ।

"ਸ਼੍ਰੀ ਕ੍ਰਿਸ਼ਨ ਗੁਰੂ ਕਸਨੀ ਹੁਈ ਔਰ ਬਚੇਗਾ ਕੌਂਨ"

ਜਦ ਸ਼੍ਰੀ ਕ੍ਰਿਸ਼ਨ ਜੀ ਦੇ ਗੁਰੂ ਦੁਰਵਾਸਾ ਜੈਸੇ ਰਿਸ਼ੀਆਂ ਦੀ ਇਹ ਹਾਲਤ ਹੈ ਤਾਂ ਫਿਰ ਆਮ ਆਦਮੀ ਕਿਵੇਂ ਬਚ ਸਕਦਾ ਹੈ?



# ਭਟਕਿਆ ਨੂੰ ਮਾਰਗ ਵਿਸ਼ੇ

## "ਭਗਤ ਸਮਾਜ ਪ੍ਰਭੂ ਦੀ ਅਸਲੀ ਭਗਤੀ ਤੋਂ ਕੋਹਾਂ ਦੂਰ ਹੈ"

ਸਤਲੋਕ ਆਸ਼ਰਮ ਕਰੌਂਥਾ, ਜਿਲ੍ਹਾ-ਰੋਹਤਕ, ਹਰਿਆਣਾ ਵਿੱਚ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਦੇ ਪ੍ਰਗਟ ਦਿਵਸ ਦੇ ਉਪਲੱਕਸ਼ ਵਿੱਚ ਚੱਲ ਰਹੇ ਪੰਜ ਦਿਵਸੀਏ (18 ਤੋਂ 22 ਜੂਨ 2005 ਤੱਕ) ਸਤਿਸੰਗ ਸਮਾਰੋਹ ਵਿੱਚ ਭਗਤ ਬਸੰਤ ਸਿੰਘ ਸੈਣੀ ਨੇ ਆਪਣੀ ਕਹਾਣੀ ਸੁਣਾਈ ਜੋ ਕ੍ਰਿਪਾ ਨਿਮਨ ਪੜ੍ਹੋ:--

## "ਪ੍ਰਭੂ ਪਿਆਸੇ ਭਗਤ ਬਸੰਤ ਸਿੰਘ ਸੈਣੀ ਨੂੰ ਮਾਰਗ ਮਿਲਣਾ"

ਮੈਂ ਬਸੰਤ ਸਿੰਘ ਸੈਣੀ ਪਿੰਡ ਗਾਂਧਰਾ ਜਿਲ੍ਹਾ-ਰੋਹਤਕ ਹਰਿਆਣਾ ਦਾ ਰਹਿਣ ਵਾਲਾ ਹਾਂ ਅਤੇ ਪੁਰਾਣਾ ਪਤਾ ਮ.ਨੰ. ਐਸ. 161 ਪਾਂਡਵ ਨਗਰ, ਨਜਦੀਕ ਮਦਰ ਡੇਅਰੀ, ਯਮੁਨਾਪਾਰ, ਦਿੱਲੀ-92 ਵਿੱਚ ਰਹਿੰਦਾ ਸੀ। ਸਾਡੇ ਪਰਿਵਾਰ ਉੱਤੇ ਮੰਨੋ ਕਿ ਦੁੱਖਾਂ ਦਾ ਪਹਾੜ ਟੁੱਟਿਆ ਹੋਇਆਂ ਸੀ। ਫਿਰ ਵੀ ਪ੍ਰਮਾਤਮਾਂ ਨੂੰ ਪਾਉਣ ਦੀ ਚਾਹਤ ਅਤੇ ਦੁੱਖਾਂ ਦੀ ਨਿਵਰਤੀ ਦੇ ਲਈ ਸੰਤਾਂ ਅਤੇ ਮਹੰਤਾ ਦੇ ਕੋਲ ਆਉਂਦੇ ਜਾਂਦੇ ਰਹਿੰਦੇ ਸੀ। ਪ੍ਰੰਤੂ ਕਿਤੇ ਵੀ ਦੁੱਖਾਂ ਦਾ ਨਿਵਾਰਨ ਨਹੀਂ ਹੋਇਆ। ਆਖਿਰਕਾਰ ਇੱਕ ਮੰਨੇ-ਪ੍ਰਮੰਨੇ ਸੰਤ ਸ਼੍ਰੀ ਆਸਾਰਾਮ ਬਾਪੂ ਨੂੰ ਮਿਲੇ। ਉਸ ਸਮੇਂ ਬਾਪੂ ਜੀ ਦੀ ਸੰਗਤ ਦਿੱਲੀ ਵਿੱਚ ਲਗਭਗ ਇੱਕ ਹਜਾਰ ਸੀ। ਜਿਸਦੇ ਕਾਰਣ ਬਹੁਤ ਨਜਦੀਕ ਤੋਂ ਮਿਲਣ ਦਾ ਮੌਕਾ ਮਿਲਿਆ। ਅਸੀਂ ਆਪਣੇ ਦੁੱਖ ਅਤੇ ਪ੍ਰਮਾਤਮਾਂ ਪਾਉਣ ਦੀ ਜਗਿਆਸਾ ਉਨ੍ਹਾਂ ਦੇ ਸਾਹਮਣੇ ਰੱਖੀ। ਉਨ੍ਹਾਂ ਨੇ ਸਾਨੂੰ 7 ਮੰਤਰ (ਓਮ ਗੁਰੂ, ਹਰਿ ਓਮ, ਓਮ ਏਂ ਨਮਹ, ਓਮ ਨਮਹ ਸ਼ਿਵਾਯ, ਓਮ ਨਮੋ ਭਗਵਤੇ ਵਾਸੁਦੇਵਾਅ, ਹਰੀਅਮ ਰਾਮਾਏ ਨਮਹ ਅਤੇ ਗਾਇਤਰੀ ਮੰਤਰ ਆਦਿ) ਦੱਸੇ। ਜਿਨ੍ਹਾਂ ਵਿੱਚੋ ਇੱਕ ਛਾਂਟਣ ਦੇ ਲਈ ਕਿਹਾ ਗਿਆ ਅਤੇ ਇੱਕ "ਸੋਹਮ" ਮੰਤਰ ਜੋ ਸੁਵਾਂਸ ਦੁਆਰਾ "ਸੋ" ਅੰਦਰ ਅਤੇ "ਹਂ" ਬਾਹਰ ਕੱਢਕੇ ਜਾਪਦੇ ਲਈ ਕਿਹਾ ਗਿਆ। ਏਕਾਦਸ਼ੀ ਅਤੇ ਪੂਰਨੀਮਾ ਦਾ ਵਰਤ, ਸੋਮਵਾਰ ਦਾ ਵਰਤ ਅਤੇ ਅਸ਼ਟਮੀ ਦਾ ਵਰਤ ਕਰਨ ਨੂੰ ਕਿਹਾ, ਜਿਆਦਾ ਤੋਂ ਜਿਆਦਾ ਤਿਰਬੰਧ ਪ੍ਰਾਣਾਯਾਮ ਅਤੇ ਸਿੱਧਆਸਨ ਵਿੱਚ ਬੈਠਕੇ ਧਿਆਨ ਲਗਾਉਣਾ ਅਤੇ ਅਨੁਸ਼ਠਾਨ ਕਰਨਾ ਦੱਸਿਆ। ਅਸੀਂ ਮੰਤਰ ਲਿਆ ਅਤੇ ਆਪਣੇ ਦੁੱਖ ਉਨ੍ਹਾਂ ਸਾਹਮਣੇ ਰੋਏ ਅਤੇ ਦੱਸਿਆ ਕਿ ਸਾਡੇ ਤਾਇਆ ਜੀ 40 ਸਾਲ ਪਹਿਲਾਂ ਮਰ ਗਏ ਸੀ ਉਹ ਪ੍ਰੇਤ ਬਣੇ ਹੋਏ ਹਨ। ਉਸਨੇ ਸਾਡੇ ਦੋ ਭਾਈਆਂ ਨੂੰ ਮਾਰ ਦਿੱਤਾ, ਅੱਠ-ਦੱਸ ਮੱਝਾਂ ਮਾਰ ਦਿੱਤੀਆਂ, ਪੰਜ-ਛੇ ਗਾਂਵਾ ਮਾਰ ਦਿੱਤੀਆਂ, ਪਸ਼ੂਆ ਦਾ ਕੋਈ ਵੀ ਬੱਚਾ ਜ਼ਿੰਦਾ ਨਹੀਂ ਰਹਿੰਦਾ। ਘਰ ਦੇ ਸਾਰੇ ਮੈਂਬਰ ਬਿਮਾਰ ਰਹਿੰਦੇ ਹਨ। ਦੁੱਖ ਦੇ ਕਾਰਣ ਬੇਹਾਲ ਹਨ ਅਤੇ ਕੰਮ ਕਾਰ ਕੋਈ ਚੱਲਣ ਨਹੀਂ ਦਿੰਦਾ। ਹੁਣ ਕਹਿ ਰਿਹਾ ਹੈ ਕਿ ਆਪਦੇ ਪਿਤਾ ਜੀ ਨੂੰ ਲੈਕੇ ਜਾਵਾਂਗਾ। ਅਸੀਂ ਬਾਪੂ ਜੀ ਨੂੰ ਪ੍ਰਾਥਨਾ ਕੀਤੀ ਕਿ ਸਾਨੂੰ ਬਚਾਉ। ਪਰ ਛੇ ਮਹੀਨੇ ਬਾਅਦ ਉਹ ਪ੍ਰੇਤ ਸਾਡੇ ਪਿਤਾ ਜੀ ਨੂੰ ਵੀ ਲੈ ਗਿਆ। ਬਾਪੂ ਜੀ ਨੇ ਕਿਹਾ ਜੋ ਹੋਇਆ ਉਹ ਤਾਂ ਹੋਣਾ ਹੀ ਸੀ, ਪਸ਼ੂ ਅਤੇ ਧਨ ਦੀ ਹਾਨੀ ਅਤੇ ਸਰੀਰਿਕ ਬਿਮਾਰੀ ਤਾਂ ਪਾਪ ਦਾ ਭੋਗ ਹੈ ਜੋ ਕਿ ਲਿਖਿਆ ਹੋਇਆ ਹੁੰਦਾ ਹੈ, ਉਹ ਤਾਂ ਭੋਗਣਾ ਹੀ ਪੈਂਦਾ ਹੈ। ਆਪ ਭਗਤੀ ਕਰੋ। ਅਸੀਂ ਪ੍ਰਮਾਤਮਾ ਪ੍ਰਾਪਤੀ ਲਈ ਲੱਗੇ ਰਹੇ। ਬਾਪੂ ਜੀ ਦੇ ਸਮਝਾਉਣ ਤੋਂ ਬਾਅਦ ਅਸੀਂ ਪ੍ਰਮਾਤਮਾ ਪ੍ਰਾਪਤੀ ਲਈ ਪੂਰੀ ਸ਼ਰਧਾ ਨਾਲ ਲੱਗ ਗਏ ਮੈਂ (ਬਸੰਤ ਦਾਸ) ਸਭ ਤੋਂ

ਪਹਿਲਾ ਸ਼੍ਰੀ ਆਸਾਰਾਮ ਬਾਪੂ ਆਸ਼ਰਮ ਦਿੱਲੀ ਵਿੱਚ 40 ਦਿਨ ਦਾ ਅਨੁਸ਼ਠਾਨ ਮਹੰਤ ਨਰਿੰਦਰ ਬ੍ਰਹਮਚਾਰੀ ਦੀ ਸਲਾਹ ਨਾਲ ਕੀਤਾ। ਇਸ ਤੋਂ ਬਾਅਦ 40 ਦਿਨ ਦੇ ਛੇ ਅਨੁਸ਼ਠਾਨ ਆਸ਼ਾਰਾਮ ਬਾਪੂ ਆਸ਼ਰਮ ਪੰਚੇੜ ਰਤਲਾਮ, ਮੱਧ ਪ੍ਰਦੇਸ਼ ਵਿੱਚ ਮਹੰਤ ਕਾਕਾ ਜੀ ਦੀ ਦੇਖਰੇਖ ਵਿੱਚ ਕੀਤੇ। ਉਸਦੇ ਬਾਅਦ ਦੋ ਅਨੁਸ਼ਠਾਨ ਆਸ਼ਾਰਾਮ ਆਸ਼੍ਰਮ ਸਾਬਰਮਤੀ ਅਹਿਮਦਾਬਾਦ ਗੁਜਰਾਤ ਦੇ ਮੌਨ ਮੰਦਿਰ ਵਿੱਚ ਕੀਤੇ। ਇੱਥੇ ਆਸ਼ਾਰਾਮ ਬਾਪੂ ਜੀ ਨਾਲ ਚੰਗੀ ਤਰ੍ਹਾਂ ਗੱਲ ਕਰਨ ਦਾ ਮੌਕਾ ਮਿਲਿਆ। ਤਦ ਮੈਂ ਬਾਪੂ ਜੀ ਨੂੰ ਪੁੱਛਿਆ ਕਿ ਬਾਪੂ ਜੀ ਜਿਸ ਪ੍ਰਮਾਤਮਾ ਨੂੰ ਪਾਉਣ ਦੇ ਲਈ ਮੈਂ ਅਤੇ ਸਾਰਾ ਭਗਤ ਸਮਾਜ ਲੱਗਿਆ ਹੋਇਆ ਹੈ ਉਹ ਪ੍ਰਮਾਤਮਾਂ ਕੋਣ ਹੈ? ਕੈਸਾ ਹੈ? ਅਤੇ ਕਿੱਥੇ ਰਹਿੰਦਾ ਹੈ? ਦੱਸਣ ਦੀ ਕ੍ਰਿਪਾ ਕਰੋ।

ਇਹ ਸੁਣਕੇ ਬਾਪੂ ਜੀ ਨੇ ਕਿਹਾ ਕਿ ਆਪ ਲੱਗੇ ਰਹੋ ਸਭ ਪਤਾ ਚੱਲ ਜਾਵੇਗਾ ਅਤੇ ਦੱਸਿਆ ਕਿ ਗੀਤਾ ਜੀ ਦੇ ਇੱਕ ਅਧਿਆਏ ਦਾ ਪਾਠ ਹਰ ਰੋਜ ਕਰਨਾ ਹੈ ਅਤੇ ਕਦੇ ਮੇਰੇ ਦਰਸ਼ਨਾਂ ਦੀ ਇੱਛਾ ਹੋਵੇ ਤਾਂ ਇੱਕ ਕ੍ਰਿਆ ਦੱਸਦਾ ਹਾਂ ਕਿ ਤਿੰਨ ਦਿਨ ਤੱਕ ਕਮਰੇ ਵਿੱਚ ਬੰਦ ਹੋ ਜਾਉ। ਕਮਰੇ ਵਿੱਚ ਬੰਦ ਹੋਣ ਤੋਂ ਪਹਿਲਾਂ ਖਾਣਾ ਪੀਣਾ ਛੱਡ ਦਿਉ ਤਾਂ ਕਿ ਬਾਥਰੂਮ ਲੈਟਰੀਨ ਤੋਂ ਰਹਿਤ ਹੋ ਜਾਉ। ਉਸਦੇ ਤਿੰਨ ਦਿਨ ਤੱਕ ਕੁਝ ਖਾਣਾ ਪੀਣਾ ਨਹੀਂ ਹੈ, ਨਾ ਹੀ ਬਾਹਰ ਨਿਕਲਣਾ ਹੈ। ਕਮਰੇ ਵਿੱਚ ਹੀ ਰਹੋ, ਤ੍ਰਾਟਕ ਕਰੋ। ਘਰ ਜਾਕੇ ਮੈਂ ਇਹ ਤਿੰਨ ਬਾਰ ਕੀਤਾ, ਪਰ ਬਾਪੂ ਜੀ ਦੇ ਦਰਸ਼ਨ ਨਹੀਂ ਹੋਏ। ਅਨੁਸ਼ਠਾਨ ਦੇ ਸਮੇਂ ਜੀਵਨ ਮੌਤ ਨਾਲ ਲੜਕੇ ਬਿਮਾਰੀ ਦਾ ਸਾਹਮਣਾ ਕਰਨਾ ਪਿਆ। ਪਰ ਫਿਰ ਵੀ ਪ੍ਰਮਾਤਮਾ ਪਾਉਣ ਲਈ ਲੱਗਿਆ ਰਿਹਾ।

ਸਤੰਬਰ 2000 ਵਿੱਚ ਸੰਤ ਰਾਮਪਾਲ ਦਾਸ ਜੀ ਮਹਾਰਾਜ ਦਾ ਸਤਿਸੰਗ ਕਾਠਮੰਡੀ ਰੋਹਤਕ ਵਿੱਚ ਸੁਣਿਆ, ਜਿਨ੍ਹਾਂ ਨੇ ਤੱਤਵਗਿਆਨ ਦੇ ਆਧਾਰ ਉੱਤੇ ਗੀਤਾ ਜੀ ਨੂੰ ਸਮਝਾਇਆ ਉਸਦੇ ਬਾਅਦ ਗੀਤਾ ਜੀ ਦਾ ਪਾਠ ਕਰਨ ਵੇਲੇ ਮਨ ਵਿੱਚ ਆਉਣ ਲੱਗਾ ਕਿ ਗੀਤਾ ਵਿੱਚ ਭਗਵਾਨ ਕੀ ਕਹਿ ਰਹੇ ਹਨ ਅਤੇ ਬਾਪੂ ਜੀ ਕੀ ਦੱਸ ਰਹੇ ਹਨ। ਕੀਤੇ ਸੱਚਮੁਚ ਅਸੀਂ ਭਗਵਾਨ ਦੇ ਵਿਰੁੱਧ ਸਾਧਨਾ ਤਾਂ ਨਹੀਂ ਕਰ ਰਹੇ । ਸੰਤ ਰਾਮਪਾਲ ਜੀ ਦੇ ਦੁਆਰਾ ਦੱਸੇ ਗੀਤਾ ਦੇ ਅਨੁਵਾਦ ਨੂੰ ਸਮਝੋ ਤਾਂ ਅੰਤਰ ਆਤਮਾ ਰੋਣ ਲੱਗ ਜਾਂਦੀ ਹੈ ਅਤੇ ਬਾਪੂ ਜੀ ਨਾਲ ਮਿਲ ਕੇ ਇਹ ਸਰਵ ਸ਼ੰਕਾਂਵਾਂ ਪੁੱਛਣੀਆਂ ਚਾਹੀਆਂ। ਮੈਂ ਬਾਪੂ ਜੀ ਦੇ ਕੋਲ ਗੀਤਾ ਜੀ ਲੈਕੇ ਗਿਆ ਅਤੇ ਗੀਤਾ ਜੀ ਦਿਖਾ ਕੇ ਸਾਰੀ ਗੱਲ ਪੁੱਛੀ। ਪ੍ਰੰਤੂ ਬਾਪੂਜੀ ਨੇ ਕਿਸੀ ਸ਼ੰਕਾ ਦਾ ਸਮਾਧਾਨ ਨਹੀਂ ਕੀਤਾ। ਮੈਂ ਬਾਪੂਜੀ ਨੂੰ ਕਿਹਾ ਕਿ ਬਾਪੂਜੀ ਜੇਕਰ ਆਪਨੂੰ ਪ੍ਰਮਾਤਮਾਂ ਬਾਰੇ ਨਹੀਂ ਪਤਾ ਤਾਂ ਇਹ ਭਗਤ ਸਮਾਜ ਨੂੰ ਆਪਣੇ ਕੋਲ ਕਿਉਂ ਉਲਝਾ ਰਹੇ ਹੋ, ਇਹ ਗੱਲ ਸੁਣ ਕੇ ਮੈਨੂੰ ਘੂਰ ਕੇ ਦੇਖਿਆ ਅਤੇ ਬੋਲੇ ਤੂੰ ਕੀ ਜਾਣੇ ਭਗਤੀ ਦੇ ਵਿਸ਼ੇ ਵਿੱਚ। ਮੈਂ ਉਠ ਕੇ ਰੋਂਦਾ ਹੋਇਆ ਆਪਣੇ ਘਰ ਆ ਗਿਆ।

ਪ੍ਰਮਾਤਮਾਂ ਦੀ ਪ੍ਰਾਪਤੀ ਨਾ ਹੋਣ ਅਤੇ ਉਲਝੇ ਹੋਏ ਜੀਵਨ ਨੂੰ ਦੇਖਦੇ ਹੋਏ ਅਤੇ ਹਠ ਰੂਪੀ ਭਗਤੀ ਅਤੇ ਵਰਤਾ ਨੂੰ ਕਰਕੇ ਸਰੀਰ ਬਹੁਤ ਕਮਜੋਰ ਹੋ ਗਿਆ ਸੀ ਤਥਾ ਮੌਤ ਨੇੜੇ ਦਿਖਣ ਲੱਗ ਪਈ ਸੀ। ਫਿਰ ਹੋਰ ਸੰਤਾ (ਰਾਧਾਸਵਾਮੀ ਪੰਥ, ਧੰਨ ਧੰਨ ਸਤਿਗੁਰੂ, ਸ਼੍ਰੀ ਸਤਪਾਲ ਜੀ ਮਹਾਰਾਜ, ਸ਼੍ਰੀ ਬਾਲਯੋਗੇਸ਼ਵਰ ਜੀ ਮਹਾਰਾਜ, ਦਿਭਯ ਜਯੋਤੀ, ਬ੍ਰਹਮਕੁਮਾਰੀ, ਨਿਰੰਕਾਰੀ ਮਿਸ਼ਨ, ਜੈ ਗੁਰੂਦੇਵ ਮਥੁਰਾ ਵਾਲੇ ਆਦਿ) ਦੇ ਪਾਸ ਭਟਕਿਆ, ਪਰ ਜੋ ਗਿਆਨ ਸੰਤ ਰਾਮਪਾਲ ਜੀ ਪਾਸ ਹੈ ਉਹ ਕਿਸੇ ਹੋਰ ਸੰਤ ਜਾ ਪੰਥ ਦੇ ਪਾਸ ਨਹੀਂ ਹੈ। ਮੈਂ ਪਛਤਾਉਣ ਲੱਗਾ ਕਿ ਇਸ ਸਮੇਂ ਸ਼ਾਇਦ ਧਰਤੀ ’ਤੇ ਕੋਈ ਵੀ ਸੰਤ ਅਜਿਹਾ ਨਹੀਂ ਹੈ ਜਿਸਨੂੰ ਪ੍ਰਮਾਤਮਾਂ ਦੀ ਪ੍ਰਾਪਤੀ ਹੋਈ ਹੈ ਅਤੇ ਜੋ ਦੱਸ ਸਕੇ ਕਿ ਪ੍ਰਮਾਤਮਾ ਕਿਹੋ ਜਿਹਾ ਹੈ? ਕੋਣ ਹੈ? ਅਤੇ ਕਿੱਥੇ ਰਹਿੰਦਾ ਹੈ? ਇਹ ਵਿਚਾਰ ਕਰਕੇ ਮੈਂ ਬਹੁਤ ਰੋਂਦਾ ਰਿਹਾ, ਸੰਤਾਂ ਤੋਂ ਵਿਸ਼ਵਾਸ਼ ਉੱਠ ਗਿਆ। ਮਨ

ਵਿੱਚ ਆਉਣ ਲੱਗਾ ਕਿ ਜਦ ਸ਼੍ਰੀ ਆਸਾਰਾਮ ਜੀ ਜੈਸੇ ਪ੍ਰਸਿੱਧ ਸੰਤ ਹੀ ਸ਼ਾਸ਼ਤਰ ਵਿਧੀ ਤਿਆਗਕੇ ਮਨਮਾਨੀ ਪੂਜਾ ਕਰਵਾ ਰਹੇ ਹਨ ਤਾਂ ਕਿਸ ਸੰਤ'ਤੇ ਵਿਸ਼ਵਾਸ਼ ਕੀਤਾ ਜਾਵੇ। ਸੰਤ ਰਾਮਪਾਲ ਜੀ ਗਿਆਨ ਤਾਂ ਸਭ ਤੋਂ ਵਧੀਆ ਦੱਸ ਰਹੇ ਹਨ ਪਰ ਇਨ੍ਹਾਂ ਪਾਸ ਜਿਆਦਾ ਸੰਗਤ ਨਹੀਂ ਹੈ। ਇਹ ਪੂਰਣ ਸੰਤ ਕਿਸ ਤਰ੍ਹਾਂ ਹੋ ਸਕਦੇ ਹਨ? ਇਹ ਸ਼ੰਕਾ ਮਨ ਵਿੱਚ ਆਈ। ਕੁਝ ਦਿਨਾਂ ਬਾਅਦ ਸੰਤ ਰਾਮਪਾਲ ਜੀ ਦਾ ਇੱਕ ਸ਼ਿਸ਼ ਸਾਡੇ ਪਿੰਡ ਦਾ ਮਿਲਿਆ ਮੇਰੀ ਕਹਾਣੀ ਸੁਣਕੇ ਉਸਨੇ ਮੈਨੂੰ ਪ੍ਰਮਾਤਮਾਂ ਸਵਰੂਪ ਸੰਤ ਰਾਮਪਾਲ ਜੀ ਮਹਾਰਾਜ ਦੇ ਸਤਿਸੰਗ ਵਿੱਚ ਦੁਬਾਰਾ ਲੈ ਆਇਆ। ਮੈਂ ਇੱਕ ਘੰਟੇ ਦਾ ਸਤਿਸੰਗ ਸੁਣਿਆ ਅਤੇ ਸਤਿਸੰਗ ਸੁਣਨ ਤੋਂ ਬਾਅਦ ਰੋਂਦਾ ਹੋਇਆ ਮਹਾਰਾਜ ਜੀ ਨੂੰ ਮਿਲਿਆ। ਮਹਾਰਾਜ ਜੀ ਨੇ ਮੈਨੂੰ ਸੀਨੇ ਨਾਲ ਲਾ ਕੇ ਕਿਹਾ ਜਿਸ ਸੰਤ ਦੇ ਕੋਲ ਆਪ ਜਾਂਦੇ ਹੋ ਉਹ ਸ਼ਾਸ਼ਤਰ ਵਿਧੀ ਤਿਆਗ ਕੇ ਮਨਮਾਨੀ ਪੂਜਾ ਕਰ ਅਤੇ ਕਰਵਾ ਰਹੇ ਹਨ। ਜਿਵੇਂ ਉਹ ਸਭ ਕੁਝ ਜਾਣਦੇ ਹੋਣ ਕੀ ਮੈਨੂੰ ਚਾਹੀਦਾ ਹੈ ਅਤੇ ਮੇਰੀਆ ਸਮੱਸਿਆ ਦਾ ਹੱਲ ਸੰਤ ਰਾਮਪਾਲ ਜੀ ਮਹਾਰਾਜ ਨੇ ਆਪਣੇ ਚਰਨਾ ਵਿੱਚ ਬਿਠਾਕੇ ਇਸ ਤਰ੍ਹਾਂ ਕੀਤਾ।

ਤੱਤਵਦਰਸ਼ੀ ਸੰਤ ਰਾਮਪਾਲ ਜੀ ਮਹਾਰਾਜ ਨੇ ਦੱਸਿਆ ਕਿ ਪਵਿੱਤਰ ਗੀਤਾ ਜੀ ਅਧਿਆਏ 9 ਮੰਤਰ 25 ਵਿੱਚ ਪਿੱਤਰ ਪੂਜਾ ਅਰਥਾਤ ਸ਼ਰਾਧ ਕੱਢਣੇ ਮਨ੍ਹਾ ਕੀਤੇ ਹਨ। ਹੋਰ ਦੇਵੀ ਦੇਵਤਾਵਾਂ ਦੀ ਪੂਜਾ ਕਰਨ ਵਾਲੇ ਨੂੰ ਮੰਦਬੁੱਧੀ ਵਾਲੇ ਲਿਖਿਆ ਹੈ (ਗੀਤਾ ਅਧਿਆਏ 7 ਮੰਤਰ 12 ਤੋਂ 15 ਅਤੇ 20 ਤੋਂ 23 ਤੱਕ)। ਪਰ ਸ਼੍ਰੀ ਆਸਾਰਾਮ ਜੀ "ਸ਼ਰਾਧ ਮਹਿਮਾ" ਨਾਮਕ ਪੁਸਤਕ ਵਿੱਚ ਸ਼ਰਾਧ ਕੱਢਣ ਦੀ ਸ਼੍ਰੇਸ਼ਟ ਵਿਧੀ ਦੱਸਦੇ ਹਨ। ਸੰਤ ਸ਼੍ਰੀ ਆਸਾਰਾਮ ਜੀ ਦੇ ਸਾਬਰਮਤੀ ਅਹਿਮਦਾਬਾਦ ਆਸ਼ਰਮ ਤੋਂ ਪ੍ਰਕਾਸ਼ਿਤ ਪਤ੍ਰਿਕਾ ਰਿਸ਼ੀ ਪ੍ਰਸਾਦ ਅੰਕ-135 ਮਾਰਚ 2004 ਵਿੱਚ ਲਿਖਿਆ ਹੈ ਕਿ ਭੂਤ ਪੂਜਣ ਵਾਲੇ ਤੇ ਪਿੱਤਰ ਪੂਜਣ ਵਾਲੇ ਅਤੇ ਹੋਰ ਦੇਵੀ ਦੇਵਤਾਂਵਾ ਦੀ ਪੂਜਾ ਕਰਨ ਵਾਲੇ ਕੀ ਬਨਣਗੇ, ਪੜ੍ਹੋ ਪੱਤ੍ਰਿਕਾ ਦੇ ਅਗਲੇ ਅੰਕ ਵਿੱਚ......। ਅਗਲੇ ਅੰਕ ਦੀ ਪਾਤ੍ਰਿਕਾ ਰਿਸ਼ੀ ਪ੍ਰਸਾਦ ਅੰਕ 136 ਅਪ੍ਰੈਲ 2004 ਸਫਾ 19 ਵਿੱਚ ਲਿਖਿਆ ਹੈ ਕਿ ਭੂਤ ਪੂਜਣ ਵਾਲੇ ਭੂਤ ਲੋਕ ਨੂੰ ਪ੍ਰਾਪਤ ਹੋਣਗੇ ਅਤੇ ਪਿੱਤਰ ਪੂਜਣ ਵਾਲੇ ਪਿੱਤਰ ਲੋਕ ਨੂੰ ਪ੍ਰਾਪਤ ਹੋਣਗੇ ਅਤੇ ਸ਼੍ਰੀ ਕ੍ਰਿਸ਼ਨ ਦੇ ਪੁਜਾਰੀ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਦੇ ਬੈਕੁੰਠ ਲੋਕ ਨੂੰ ਪ੍ਰਾਪਤ ਹੋਣਗੇ।

ਵਿਚਾਰੋ:- ਸ੍ਰੀ ਆਸ਼ਾਰਾਮ ਜੀ ਦੁਆਰਾ ਪ੍ਰਕਾਸ਼ਿਤ "ਸ਼ਰਾਧ ਮਹਿਮਾਂ" ਨਾਮਕ ਪੁਸਤਕ ਵਿੱਚ ਪਿੱਤਰ ਪੂਜਣ ਦੀ ਅੱਛੀ ਵਿਧੀ ਵੀ ਲਿਖੀ ਹੈ।

ਕ੍ਰਿਪਾ ਸੋਚੋ:- ਕੋਈ ਵਿਅਕਤੀ ਇਹ ਵੀ ਕਹਿ ਰਿਹਾ ਹੈ ਕਿ ਖੂਹ ਵਿੱਚ ਗਿਰਣ ਵਾਲੇ ਦੀ ਮੌਤ ਹੋ ਜਾਵੇਗੀ। ਫਿਰ ਆਪ ਹੀ ਖੂਹ ਵਿੱਚ ਗਿਰਣ ਲਈ ਸੁਝਾਅ ਵੀ ਦੇ ਰਿਹਾ ਹੈ ਅਤੇ ਕਹਿ ਰਿਹਾ ਹੈ ਕਿ ਖੂਹ ਵਿੱਚ ਗਿਰਣ ਦੀ ਚੰਗੀ ਵਿਧੀ ਮੈਂ ਦੱਸਦਾ ਹਾਂ ਕਿ ਦੋਨੋਂ ਪੈਰ ਚੁੱਕ ਕੇ ਇਕਦਮ ਛਲਾਂਗ ਲਗਾ ਦਿਉ। ਇਹ ਖੂਹ ਵਿੱਚ ਗਿਰ ਕੇ ਮਰਣ ਦੀ ਵਧੀਆ ਵਿਧੀ ਹੈ। ਜੋ ਅਜਿਹਾ ਨਹੀਂ ਕਰਦਾ ਉਹ ਦੋਸ਼ੀ ਹੈ।

ਕਿ ਉਹ ਵਿਅਕਤੀ ਨੇਕ ਹੈ? ਇਹ ਭੂਮੀਕਾ ਸ਼੍ਰੀ ਆਸ਼ਾਰਾਮ ਜੀ ਸੰਤ ਕਹਿ ਰਹੇ ਹਨ ਕਿ ਇੱਕ ਪਾਸੇ ਤਾਂ ਕਹਿ ਰਹੇ ਹਨ ਕਿ ਪਿੱਤਰ ਅਤੇ ਭੂਤ ਪੂਜਣ ਵਾਲੇ ਭੂਤਲੋਕ ਅਤੇ ਪਿੱਤਰ ਲੋਕ ਨੂੰ ਪ੍ਰਾਪਤ ਹੋਣਗੇ, ਜਿੱਥੇ ਉਹ ਭੁੱਖੇ ਪਿਆਸੇ ਰਹਿੰਦੇ ਹਨ। ਫਿਰ ਉਨ੍ਹਾਂ ਨੂੰ ਸ਼ਰਾਧ ਦੁਆਰਾ ਤ੍ਰਿਪਤ ਕੀਤਾ ਜਾਂਦਾ ਹੈ। ਇੱਕ ਹੋਰ ਵਿਚਾਰ ਯੋਗ ਵਿਸ਼ੇ ਹੈ ਕਿ ਜਦ ਮਾਤਾ-ਪਿਤਾ ਜਿੰਦਾ ਸੀ ਤਾਂ ਉਹ ਪ੍ਰਤੀਦਿਨ ਘੱਟ ਤੋਂ ਘੱਟ ਦੋ ਬਾਰ ਭੋਜਨ ਕਰਦੇ ਸੀ। ਹੁਣ ਮੌਤ ਤੋਂ ਬਾਅਦ ਉਹ ਸ਼੍ਰੀ ਗੀਤਾ ਜੀ ਦੇ ਵਿਰੁੱਧ ਸਾਧਨਾ ਕਰਕੇ ਦੁਖਦਾਈ ਭੂਤ ਅਤੇ ਪਿੱਤਰ ਜੂਨੀ ਨੂੰ ਪ੍ਰਾਪਤ ਕਰ ਚੁੱਕੇ ਹਨ। ਹੁਣ ਇੱਕ ਦਿਨ ਦੇ ਸਰਾਧ ਨਾਲ ਉਹ ਕਿਵੇਂ ਤ੍ਰਿਪਤ ਹੋ ਸਕਦੇ ਹਨ। 364 ਦਿਨ ਉਹ ਕੀ ਖਾਣਗੇ

? ਜਿਸਦੇ ਲਈ ਸੰਤ ਅਤੇ ਗੁਰੂ ਜਨ ਦੋਸ਼ੀ ਹੈ ਜੋ ਭੋਲੀ-ਭਾਲੀ ਆਤਮਾਂਵਾਂ ਨੂੰ ਗੁਮਰਾਹ ਕਰ ਰਹੇ ਹਨ। ਸ਼ਾਸ਼ਤਰ ਗਿਆਨ ਤੋਂ ਉਲਟ ਸੰਤ ਹੀ ਇਸ ਜੀਵ ਨੂੰ ਸ਼ਾਸ਼ਤਰ ਵਿਧੀ ਰਹਿਤ ਸਾਧਨਾਂ ਕਰਵਾ ਕੇ ਦੁੱਖੀ ਯੋਨੀਆਂ ਵਿੱਚ ਪਾ ਸਕਦਾ ਹੈ।

ਸ਼੍ਰੀ ਆਸ਼ਾਰਾਮ ਜੀ ਸ਼੍ਰੀ ਸ਼ਿਵ ਜੀ ਦੀ ਉਪਾਸਨਾ ਦਾ ਮੰਤਰ (ਓਮ ਨਮਹ ਸ਼ਿਵਾਯ) ਅਤੇ ਸ਼੍ਰੀ ਵਿਸ਼ਨੂ ਜੀ ਦਾ ਮੰਤਰ (ਓਮ ਨਮੋ ਭਗਵਤੇ ਵਾਸੁਦੇਵਾਅ) ਦੱਸਦੇ ਹਨ। ਇਸਤੋਂ ਇਲਾਵਾ ਹਰੀ ਓਮ, ਓਮ ਗੁਰੂ ਆਦਿ ਨਾਮਾ ਵਿੱਚੋਂ ਕੋਈ ਇੱਕ ਮੰਤਰ ਆਪਣੀ ਇੱਛਾ ਅਨੁਸਾਰ ਚੁਣ ਲੈਣ ਨੂੰ ਕਹਿੰਦੇ ਹਨ ਅਤੇ ਸੋਹਮ ਨੂੰ ਦੋ ਹਿੱਸੇ ਕਰਕੇ ਸੁਵਾਸ ਦੁਆਰਾ ਸਿਰਮਨ ਕਰਨਾ ਆਦਿ ਮੰਤਰ ਦਿੰਦੇ ਹਨ ਜੋ ਕਿਸੇ ਸ਼ਾਸ਼ਤਰ ਵਿੱਚ ਪ੍ਰਮਾਣ ਨਹੀਂ ਹੈ।

ਵਿਚਾਰ ਕਰੋ- ਕੋਈ ਰੋਗੀ ਜਿਸਦੇ ਪੇਟ ਵਿੱਚ ਦਰਦ ਹੋਵੇ ਕਿਸੀ ਵੈਦ ਦੇ ਕੋਲ ਇਲਾਜ ਦੇ ਲਈ ਪ੍ਰਾਥਨਾ ਕਰੇ। ਵੈਦ ਉਸਦੇ ਅੱਗੇ ਛੇ ਗੋਲੀਆਂ ਰੱਖ ਦੇ ਅਤੇ ਕਹੇ ਤੇਰੀ ਮਰਜੀ ਹੈ ਜੋ ਮਰਜੀ ਦਵਾਈ ਖਾ ਲੇ। ਕੀ ਉਹ ਵੈਦ ਹੋ ਸਕਦਾ ਹੈ?

ਪਵਿੱਤਰ ਗੀਤਾ ਜੀ ਅਧਿਆਏ 8 ਮੰਤਰ 13 ਵਿੱਚ ਕਿਹਾ ਹੈ ਕਿ:-

ਓਮ ਇਤੀ ਏਕ ਅਕਸ਼ਰਮ ਬ੍ਰਹਮ, ਵਿਯਾਹਰਨ ਮਾਮ ਅਨੁਸਮਰਨ,
ਯਹ ਪ੍ਰਯਾਤਿ ਤਯਜਨ ਦੇਹਮ ਸਹ ਯਾਤਿ ਪਰਮਾਮ ਗਤਿਮ॥13॥

ਇਸਦਾ ਸ਼ਬਦਅਰਥ:-ਗੀਤਾ ਬੋਲਣ ਵਾਲਾ ਅਰਥਾਤ ਕਾਲ ਕਿਹੋ ਜਿਹਾ ਹੈ (ਮਾਮਬ੍ਰਹਮ) ਮੈਨੂੰ ਬ੍ਰਹਮ ਦਾ ਤਾਂ (ਇਤੀ) ਇਹ (ਔਮਅਕਸ਼ਰਮ) ਓਮ/ ਔਮ ਇਕ ਅਕਸ਼ਰ ਹੈ (ਵਿਯਾਹਰਨ) ਉਚਾਰਨ ਕਰਕੇ (ਅਨੁਸਮਰਨ) ਸਿਮਰਨ ਕਰਨ ਦਾ (ਯਹ) ਜੋ ਸਾਧਕ (ਤਯਜਨ ਦੇਹਮ) ਸਰੀਰ ਤਿਆਗਨੇ ਤੱਕ ਅਰਥਾਤ ਅੰਤਿਮ ਸਵਾਂਸ ਤੱਕ (ਪ੍ਰਯਾਤਿ) ਸਿਮਰਨ ਸਾਧਨਾ ਕਰਦਾ ਹੈ (ਸਹ) ਉਹ ਸਾਧਕ ਹੀ ਮੇਰੇ ਵਾਲੀ (ਪਰਮਾਮ ਗਤਿਮ) ਪਰਮਗਤਿ ਨੂੰ (ਯਾਤਿ) ਪ੍ਰਾਪਤ ਹੁੰਦਾ ਹੈ।

ਭਾਵਅਰਥ ਹੈ ਕਿ ਸ਼੍ਰੀ ਕ੍ਰਿਸ਼ਨ ਜੀ ਦੇ ਸਰੀਰ ਵਿੱਚ ਪ੍ਰੇਤਵਸ਼ ਪ੍ਰਵੇਸ਼ ਕਰਕੇ ਬ੍ਰਹਮ ਅਰਥਾਤ ਹਜ਼ਾਰ ਭੂਜਾ ਵਾਲਾ ਜੋਤੀ ਨਿਰੰਜਨ ਕਾਲ ਕਹਿ ਰਿਹਾ ਹੈਕਿ ਮੇਰੇ ਬ੍ਰਹਮ ਦੀ ਸਾਧਨਾ ਸਿਰਫ ਇੱਕ ਓਮ ਨਾਮ ਦਾ ਜਾਪ ਮੌਤ ਤੱਕ ਕਰਨ ਵਾਲਾ ਸਾਧਕ ਨੂੰ ਕੇਵਲ ਮੇਰੇ ਤੋਂ ਮਿਲਣ ਵਾਲੇ ਲਾਭ ਪ੍ਰਾਪਤ ਹੋਣਗੇ, ਹੋਰ ਕੋਈ ਮੰਤ੍ਰ ਮੇਰੀ ਭਗਤੀ ਦਾ ਨਹੀਂ ਹੈ ਅਤੇ ਆਪਣੀ ਗਤੀ ਨੂੰ ਵੀ ਗੀਤਾ ਅਧਿਆਏ 7 ਮੰਤਰ 18 ਵਿੱਚ ਅਨੁਤਮਾਮ ਅਰਥਾਤ ਬਹੁਤ ਘਟੀਆ ਕਿਹਾ ਹੈ। ਇਸਦਾ ਪ੍ਰਮਾਣ ਗੀਤਾ ਅਧਿਆਏ 9 ਮੰਤਰ 20 ਅਤੇ 25 ਵਿੱਚ ਕਿਹਾ ਹੈ ਕਿ ਜੋ ਤਿੰਨੇ ਵੇਦਾਂ (ਰਿੱਗਵੇਦ, ਯਜੁਰਵੇਦ ਅਤੇ ਸਾਮਵੇਦ) ਵਿੱਚ ਵਰਣਿਤ ਵਿਧੀ ਦੁਆਰਾ ਮੇਰੀ ਸਾਧਨਾ ਕਰਦਾ ਹੈ ਅਤੇ ਹੋਰ ਦੇਵਤਾਵਾਂ ਦੀ ਪੂਜਾ ਕਰਦਾ ਹੈ ਉਨ੍ਹਾਂ ਦੀ ਜਨਮ-ਮ੍ਰਿਤੂ ਅਤੇ ਸਵਰਗ-ਨਰਕ ਬਣਿਆਂ ਰਹਿੰਦਾ ਹੈ ਅਤੇ ਪਿੱਤਰ ਪੂਜਣ ਵਾਲੇ (ਸ਼ਰਾਧ ਕਰਨ ਵਾਲੇ) ਪਿੱਤਰ ਬਣ ਕੇ ਪਿੱਤਰਾਂ ਨੂੰ ਪ੍ਰਾਪਤ ਹੁੰਦੇ ਹਨ। ਭੂਤ ਪੂਜਣ ਵਾਲੇ (ਤੇਰ੍ਹਵੀਂ, ਸੱਤਰ੍ਹਵੀਂ, ਵਰਸ਼ੀ, ਅਸਥੀਆਂ ਚੁੱਕਕੇ ਗੰਗਾ ਆਦਿ ਵਿੱਚ ਕ੍ਰਿਆ ਕਰਵਾਕੇ ਪ੍ਰਵਾਹ ਕਰਵਾਉਣਾ, ਪਿੰਡ ਭਰਨਾ ਆਦਿ ਭੂਤ ਪੂਜਾ ਹੈ) ਭੂਤ ਬਣਕੇ ਭੂਤਲੋਕ ਚਲੇ ਜਾਣਗੇ, ਫਿਰ ਪ੍ਰਿਥਵੀ ਉੱਤੇ ਵੀ ਭਟਕਦੇ ਰਹਿਣਗੇ। ਇਹ ਪੂਜਾ ਅਵਿਧੀ ਪੂਰਵਕ ਅਗਿਆਨ ਪੂਰਵਕ ਮਨ-ਮਾਨੀ ਪੂਜਾ ਹੈ। ਇਸਲਈ ਵਿਅਰਥ ਹੈ। ਪ੍ਰਮਾਣ ਗੀਤਾ ਅਧਿਆਏ 16 ਮੰਤਰ 23-24। ਵਿਸ਼ੇਸ਼: ਇੱਥੇ ਚੋਥੇ ਅੱਥਰਵਵੇਦ ਦਾ ਵਿਵਰਣ ਇਸਲਈ ਨਹੀਂ ਹੈ ਕਿ ਉਸ ਵਿੱਚ ਪੂਜਾ ਵਿਧੀ ਘੱਟ ਅਤੇ ਸ਼੍ਰਿਸ਼ਟੀ ਰਚਨਾ ਜਿਆਦਾ ਹੈ।ਇਸਲਈ ਗੀਤਾ ਅਧਿਆਏ 18 ਮੰਤਰ 62 ਵਿੱਚ ਕਿਹਾ ਹੈ ਕਿ ਉਸ ਪ੍ਰਮਾਤਮਾਂ ਦੀ ਸ਼ਰਣ ਵਿੱਚ ਜਾ ਜਿਸ ਨਾਲ ਤੇਰੀ ਪੂਰਣ ਮੁਕਤੀ ਹੋਵੇਗੀ ਅਤੇ ਪਰਮ ਸ਼ਾਂਤੀ ਅਰਥਾਤ ਸ਼ਾਸ਼ਵਤ ਜਗ੍ਹਾ ਅਰਥਾਤ ਸਤਲੋਕ ਨੂੰ ਪ੍ਰਾਪਤ ਹੋਵੇਗਾ ਅਤੇ ਗੀਤਾ ਅਧਿਆਏ 15 ਮੰਤਰ 4 ਵਿੱਚ ਕਿਹਾ ਹੈ ਕਿ

ਤੱਤਵਦਰਸ਼ੀ ਸੰਤ ਮਿਲਣ ਉੱਤੇ ਉਸਦੇ ਦੱਸੇ ਅਨੁਸਾਰ ਸ਼ਾਸਤਰ ਵਿਧੀ ਅਨੁਸਾਰ ਸਾਧਨਾ ਕਰਨੀ ਚਾਹੀਦੀ ਹੈ। ਫਿਰ ਉਸ ਪਰਮਪਦ ਪ੍ਰਮੇਸ਼ਵਰ ਦੀ ਖੋਜ ਕਰਨੀ ਚਾਹੀਦੀ ਹੈ ਜਿੱਥੇ ਜਾਣ ਤੋਂ ਬਾਅਦ ਸਾਧਕ ਦਾ ਕਦੇ ਜਨਮ-ਮ੍ਰਿਤੂ ਨਹੀਂ ਹੁੰਦਾ ਅਰਥਾਤ ਅਨਾਦਿ ਮੋਕਸ਼ ਪ੍ਰਾਪਤ ਹੋ ਜਾਂਦਾ ਹੈ। (ਗੀਤਾ ਬੋਲਣ ਵਾਲਾ ਕਾਲ ਅਰਥਾਤ ਛਰ ਪੁਰਸ਼-ਬ੍ਰਹਮ ਕਹਿ ਰਿਹਾ ਹੈ ਕਿ) ਮੈਂ ਵੀ ਉਸੀ ਆਦਿ ਪੁਰਸ਼ ਪ੍ਰਮੇ ਸ਼ਵਰ ਦੀ ਸ਼ਰਣ ਵਿੱਚ ਹਾਂ।

ਸੰਤ ਰਾਮਪਾਲ ਜੀ ਮਹਾਰਾਜ ਜੀ ਨੇ ਦੱਸਿਆ ਕਿ ਹੋਰ ਸਾਰੇ ਸੰਤ ਕਹਿੰਦੇ ਹਨ ਕਿ ਪਾਪ ਦਾ ਭੋਗ ਪਹਿਲਾਂ ਤੋਂ ਲਿਖਿਆ ਹੋਣ ਕਰਕੇ ਭੋਗਣਾ ਪੈਂਦਾ ਹੈ। ਭਗਤੀ ਕਰਦੇ ਰਹਿਣਾ ਚਾਹੀਦਾ ਹੈ, ਆਉਣ ਵਾਲਾ ਅਗਲਾ ਜੀਵਨ ਸੁਖੀ ਹੋਵੇਗਾ।

ਕ੍ਰਿਪਾ ਵਿਚਾਰ ਕਰੋ:- ਕਿਸੇ ਦੇ ਪੈਰ ਵਿੱਚ ਕੰਡਾ ਲੱਗਿਆ ਹੋਵੇ ਜਿਸ ਕਾਰਣ ਉਸਨੂੰ ਬਹੁਤ ਦਰਦ ਹੋ ਰਿਹਾ ਹੈ। ਉਸ ਕੰਡੇ ਦੇ ਕਸ਼ਟ ਦੇ ਨਿਵਾਰਨ ਲਈ ਉਹ ਕਿਸੇ ਕੋਲ ਪ੍ਰਾਥਨਾ ਕਰੇ ਤਾਂ ਉਤੱਰ ਮਿਲੇ ਕਿ ਕੰਡਾ ਤਾਂ ਲੱਗਿਆ ਰਹਿਣ ਦੋ, ਜੁੱਤਾ ਪਾ ਲਉ, ਅੱਗੇ ਭਵਿੱਖ ਵਿੱਚ ਕੰਡਾ ਨਹੀਂ ਲੱਗੇਗਾ। ਕੀ ਉਹ ਵਿਅਕਤੀ ਸਹੀ ਸਲਾਹ ਦੇ ਰਿਹਾ ਹੈ? ਕਿਉਂਕਿ ਕੰਡਾ ਲੱਗੇ ਪੈਰ ਵਿੱਚ ਜੁੱਤਾ ਪਹਿਨਿਆ ਨਹੀਂ ਜਾ ਸਕਦਾ। ਪਹਿਲਾ ਕੰਡਾ ਨਿਕਲੇ ਫਿਰ ਇਹ ਡਰ ਨਾਲ ਜੁੱਤਾ ਪਵੇ ਕਿ ਅੱਗੇ ਕੰਡਾ ਨਾ ਲੱਗ ਜਾਵੇ । ਠੀਕ ਇਸੇ ਤਰ੍ਹਾਂ ਪੂਰਣ ਪ੍ਰਮਾਤਮਾਂ ਨੇ ਪੂਰਣ ਸੰਤ ਦੀ ਸ਼ਰਣ ਵਿੱਚ ਆਉਣ ਨਾਲ ਪਾਪ ਰੂਪੀ ਕੰਡਾ ਸਮਾਪਤ ਹੋ ਜਾਂਦਾ ਹੈ। ਫਿਰ ਸਾਧਕ ਪੂਰਣ ਪ੍ਰਭੂ ਦੀ ਸ਼ਾਸਤਰ ਵਿਧੀ ਅਨੁਸਾਰ ਸਾਧਨਾ ਰੂਪੀ ਜੁੱਤਾ ਇਸ ਡਰ ਨਾਲ ਪਾਵੇਗਾ ਕਿ ਫਿਰ ਕੋਈ ਪਾਪ ਰੂਪੀ ਕੰਡਾ ਕਸ਼ਟ ਨਾ ਦੇਵੇ।

ਸਾਰੇ ਸੰਤਾਂ ਨੇ ਪਵਿੱਤਰ ਗੀਤਾ ਜੀ ਦੇ ਅਧਿਆਏ ਦੇ ਅਰਥ ਦਾ ਅਨਰਥ ਕੀਤਾ ਹੈ। ਗੀਤਾ ਅਧਿਆਏ 7 ਮੰਤਰ 18-24 ਵਿੱਚ ਅਨੁਤਮਾਮ ਦਾ ਅਰਥ ਅਤਿ ਉੱਤਮ ਕੀਤਾ ਹੈ ਅਤੇ ਅਧਿਆਏ 18 ਮੰਤਰ 66 ਵਿੱਚ ਵਰਜ ਦਾ ਅਰਥ ਆਉਣਾ ਕੀਤਾ ਹੈ। ਜਦਕਿ ਅਨੁਤਮ ਦਾ ਅਰਥ ਅਤਿਘਟੀਆ ਹੁੰਦਾ ਹੈ ਅਤੇ ਵਰਜ ਦਾ ਅਰਥ ਜਾਣਾ ਹੁੰਦਾ ਹੈ। ਤੱਤਵਗਿਆਨ ਦੀ ਘਾਟ ਨਾਲ ਅਰਥਾਤ ਗਿਆਨ ਹੀਨ ਗੁਰੂਆਂ ਦੇ ਕਾਰਣ ਵੀ ਸਰਵ ਭਗਤ ਸਮਾਜ ਸ਼ਾਸਤਰ ਵਿਧੀ ਰਹਿਤ ਸਾਧਨਾਂ ਕਰਕੇ ਮਨੁੱਖ ਜੀਵਨ ਵਿਅਰਥ ਕਰ ਰਿਹਾ ਹੈ (ਪਵਿੱਤਰ ਗੀਤਾ ਅਧਿਆਏ 16 ਮੰਤ੍ਰ 23-24)। ਸਾਰੇ ਪਵਿੱਤਰ ਧਰਮਾਂ ਦੀ ਪਵਿੱਤਰ-ਆਤਮਾਂਵਾ ਤੱਤਵਗਿਆਨ ਤੋਂ ਜਾਣੂ ਨਹੀਂ ਹਨ। ਜਿਸ ਕਾਰਣ ਨਕਲੀ ਗੁਰੂਆਂ, ਸੰਤਾਂ, ਮਹੰਤਾਂ ਅਤੇ ਰਿਸ਼ੀਆਂ ਦਾ ਦਾਅ ਲੱਗਿਆ ਹੋਇਆ ਹੈ। ਜਿਸ ਸਮੇਂ ਪਵਿੱਤਰ ਭਗਤ ਸਮਾਜ ਅਧਿਆਤਮਿਕ ਤੱਤਵਗਿਆਨ ਤੋਂ ਪ੍ਰੀਚਿਤ ਹੋ ਜਾਵੇਗਾ ਉਸ ਸਮੇਂ ਨਕਲੀ ਗੁਰੂਆਂ, ਸੰਤਾਂ ਅਤੇ ਅਚਾਰੀਆਂ ਨੂੰ ਲੁਕਣ ਲਈ ਜਗ੍ਹਾ ਨਹੀਂ ਮਿਲੇਗੀ।

ਉਪਰੋਕਤ ਸੱਚਾਈ ਨੂੰ ਅੱਖੀਂ ਦੇਖਕੇ ਮੈਂ ਅਤੇ ਹੋਰ ਪਰਿਵਾਰ ਦੇ ਮੈਂਬਰ ਸੰਤ ਰਾਮਪਾਲ ਮਹਾਰਾਜ ਜੀ ਦੇ ਚਰਨਾਂ ਵਿੱਚ ਲੱਗੇ ਹਾਂ। ਪੂਰੇ ਪਰਿਵਾਰ ਵਿੱਚ ਕੋਈ ਬੀਮਾਰੀ ਨਹੀਂ ਰਹੀ ਅਤੇ ਜੋ ਭੂਤ ਕਦੇ ਪਰਿਵਾਰ ਦੇ ਕਿਸੀ ਮੈਂਬਰ ਨੂੰ ਮਾਰ ਦਿੰਦੇ ਸੀ, ਕਿਸੀ ਪਸ਼ੂ ਨੂੰ ਮਾਰ ਦਿੰਦੇ ਸੀ, ਕੰਮ-ਧੰਦੇ ਨੂੰ ਚੱਲਣ ਨਹੀਂ ਦਿੰਦੇ ਸੀ ਉਹ ਘਰ ਤੋਂ ਹੀ ਨਹੀਂ ਪਿੰਡ ਤੋਂ ਵੀ ਭੱਜ ਗਏ ਅਤੇ ਦੂਸਰੇ ਰਿਸ਼ਤੇਦਾਰਾਂ ਦੇ ਘਰ ਚਲੇ ਗਏ ਹਨ, ਜੋ ਹੁਣ ਵੀ ਸ਼੍ਰੀ ਆਸ਼ਾਰਾਮ ਜੀ ਦੇ ਪੁਜਾਰੀ ਹਨ। ਉੱਥੇ ਜਾ ਕੇ ਭੂਤ ਕਹਿੰਦੇ ਹਨ ਕਿ ਬਸੰਤ ਦੇ ਘਰ ਤਾਂ ਪ੍ਰਮਾਤਮਾਂ ਦਾ ਨਿਵਾਸ ਹੋ ਗਿਆ ਹੈ, ਉਨ੍ਹਾਂ ਨੂੰ ਪ੍ਰਮਾਤਮਾਂ ਸਵਰੂਪ ਪੂਰਨ ਸੰਤ ਮਿਲ ਗਏ ਹਨ, ਅਸੀਂ ਉਸਦੇ ਘਰ ਨਹੀਂ ਜਾ ਸਕਦੇ। ਸੰਤ ਰਾਮਪਾਲ ਜੀ ਦੇ ਉਪਦੇਸ਼ ਤੋਂ ਬਾਅਦ ਅਸੀਂ ਪੂਰੀ ਤਰ੍ਹਾਂ ਤੰਦਰੁਸਤ ਅਤੇ ਸੁੱਖੀ

ਜੀਵਨ ਜੀ ਰਹੇ ਹਾਂ। ਸਾਡੇ ਪਰਿਵਾਰ ਅਤੇ ਰਿਸ਼ਤੇਦਾਰਾਂ ਦੇ ਲਗਭਗ ਦੋ ਸੌ ਮੈਬਰਾਂ ਨੇ ਸੰਤ ਰਾਮਪਾਲਜੀ ਤੋਂ ਉਪਦੇਸ਼ ਪ੍ਰਾਪਤ ਕਰ ਲਿਆ ਹੈ ਜੋ ਪਹਿਲਾਂ ਸ਼੍ਰੀ ਆਸ਼ਾਰਾਮ ਜੀ ਦੇ ਸ਼ਿਸ਼ਯ ਸੀ। ਸੰਤ ਰਾਮਪਾਲਜੀ ਦੇ ਦੁਆਰਾ ਦੱਸੇ ਤੱਤਵਿਗਿਆਨ ਨੂੰ ਸਮਝਕੇ ਲਗਭਗ ਦਸ ਹਜ਼ਾਰ ਸ਼੍ਰੀ ਆਸਾਰਾਮ ਜੀ ਦੇ ਸ਼ਿਸ਼ਯ ਵੀ ਸਤਿਗੁਰੂ ਰਾਮਪਾਲ ਜੀ ਮਹਾਰਾਜ ਦੀ ਸ਼ਰਣ ਵਿੱਚ ਆ ਚੁੱਕੇ ਹਨ। ਉਹ ਵੀ ਮੇਰੇ ਵਾਂਗ ਪਸ਼ਚਾਤਾਪ ਕਰ ਰਹੇ ਹਨ। ਮੇਰੀ ਭਗਤ ਸਮਾਜ ਨੂੰ ਪ੍ਰਾਥਨਾਂ ਹੈ ਕਿ ਜਿਸਨੂੰ ਪ੍ਰਮਾਤਮਾਂ ਪਾਉਣ ਦੀ ਤੜਪ ਹੈ, ਤਲਾਸ਼ ਹੈ, ਕ੍ਰਿਪਾ ਪ੍ਰਮਾਤਮਾਂ ਸਵਰੂਪ ਸੰਤ ਰਾਮਪਾਲ ਜੀ ਮਹਾਰਾਜ ਦੇ ਚਰਣਾਂ ਵਿੱਚ ਆਕੇ ਆਪਣੇ ਜੀਵਨ ਨੂੰ ਸੁੱਖੀ ਬਨਾਉਣ ਅਤੇ ਪ੍ਰਮਾਤਮਾਂ ਨੂੰ ਪ੍ਰਾਪਤ ਕਰਣ।

ਭਗਤ ਬਸੰਤ ਦਾਸ

## "ਅਦਭੁਤ ਕਰਿਸ਼ਮਾ"

ਪੂਜਾਣੀਏਂ ਗੁਰੂਦੇਵ ਜੀ ਨੂੰ ਦੰਡਵਤ ਪ੍ਰਣਾਮ,

ਮੈਂ ਆਪਣੇ ਪਰਿਵਾਰ ਦੀ ਖੁਸ਼ੀ ਆਦ੍ਰਪੂਰਵਕ ਸੂਚਿਤ ਕਰਨਾ ਚਾਹੁੰਦਾ ਹਾਂ ਕਿ ਜਨਵਰੀ 2000 ਦੇ ਸ਼ੁਰੂ ਵਿੱਚ ਆਪਦੇ ਪ੍ਰਵਚਨ/ਸਤਿਸੰਗ ਤਾਜਪੁਰ ਪਿੰਡ ਦੇਹਲੀ ਵਿੱਚ ਸ਼੍ਰੀ ਮੁਰਾਰੀ ਭਗਤ ਦੇ ਨਿਵਾਸ ਉੱਤੇ ਚੱਲ ਰਿਹਾ ਸੀ ਤਾਂ ਕਿਸੀ ਹੋਰ ਭਗਤੀ ਦੀ ਬੇਟੀ ਨੇ ਮੇਰੀ ਪਤਨੀ ਸ਼੍ਰੀਮਤੀ ਬਿਮਲਾ ਦੇਵੀ (ਛਾਵਲਾ) ਨੂੰ ਕਿਹਾ ਕਿ ਚਾਚੀ ਜੀ ਗਵਾਂਢ ਦੇ ਪਿੰਡ ਵਿੱਚ ਜੋ ਸਤਿਸੰਗ ਚੱਲ ਰਿਹਾ ਹੈ ਜੇ ਆਪ ਉਸ ਮਹਾਰਾਜ ਜੀ ਤੋਂ ਨਾਮ ਪ੍ਰਾਪਤ ਕਰ ਲਉ ਤਾਂ ਆਪਦਾ ਅਸਧਾਰਣ ਰੋਗ (ਰੀੜ੍ਹ ਦੀ ਹੱਡੀ ਵਿੱਚ ਇੱਕ ਇੰਚ ਦਾ ਫਾਸਲਾ) ਠੀਕ ਹੋ ਸਕਦਾ ਹੈ। ਤਾਂ ਮੇਰੀ ਪਤਨੀ ਨੇ ਉਸ ਲੜਕੀ ਨੂੰ ਕਿਹਾ ਕਿ ਆਲ ਇੰਡਿਆ ਮੈਡੀਕਲ ਇੰਸਟੀਚਿਊਟ ਆਫ ਰਿਸਰਚ ਸੈਂਟਰ ਆਫ ਸਾਇੰਸ ਦਿੱਲੀ ਵਿੱਚ ਜਿਸਦਾ ਢਾਈ ਸਾਲ ਇਲਾਜ ਚੱਲਕੇ ਅਸਫ਼ਲ ਹੋ ਚੁੱਕਾ ਹੋਵੇ ਤਾਂ ਉਸ ਇੱਕ ਨਾਮ ਜਾਂ ਸ਼ਬਦ ਵਿੱਚ ਕਿਹੜੀ ਸ਼ਕਤੀ ਹੈ ਜੋ ਮੇਰਾ ਅਸਧਾਯ ਰੋਗ ਠੀਕ ਹੋ ਜਾਵੇਗਾ?ਕਾਫੀ ਦੇਰ ਤੱਕ ਦੋਨ੍ਹਾਂ ਦੀ ਬਹਿਸ ਚਲਦੀ ਰਹੀ, ਅੰਤ ਵਿੱਚ ਧੀਰ ਚੱਲਕੇ ਉਸ ਸਤਿਸੰਗ ਵਿੱਚ ਜਾਣ ਦਾ ਨਿਰਣੈ ਲਿਆ ਗਿਆ। ਪਰਮ ਪੂਜਯ ਸੰਤ ਰਾਮਪਾਲ ਜੀ ਦੇ ਪ੍ਰਵਚਨ/ ਅੰਮ੍ਰਿਤਬਾਣੀ ਸੁਣਕੇ ਅੱਧੂਰੀ ਛੁੱਟੀ ਹੋਈ ਭਗਤੀ ਦਾ ਤਾਰ ਪੁਨਰ ਬੰਦੀਛੌੜ ਨੇ ਜੁੜ ਗਿਆ ਤੇ ਢਾਈ ਸਾਲ ਦੇ ਇਲਾਜ ਤੋਂ ਫ਼ਾਇਦਾ ਨਾ ਪਾਕੇ ਕੇਵਲ ਨਾਮ ਦੇ ਸਿਮਰਨ ਨਾਲ ਪੰਜ ਦਿਨਾਂ ਦੇ ਅੰਦਰ ਹੀ ਅਸਾਧ ਰੋਗ ਠੀਕ ਹੋ ਗਿਆ। ਇਸਤੋਂ ਪੂਰਵ ਡਾਕਟਰਾਂ ਨੇ ਉਸਨੂੰ ਬੈਠਣ ਤੇ ਖੜ੍ਹਾ ਹੋਣ ਦੀ ਸਖ਼ਤ ਮਨਾਹੀ ਕੀਤੀ ਸੀ ਜੋ ਅੱਜ ਵੀ ਟਰੀਟਮੈਟ ਸਲਿਪ ਉੱਤੇ ਲਿਖਿਆ ਹੈ, ਉਹ ਇੱਕ ਇੰਚ ਦੇ ਫਾਸਲੇ ਦੇ ਐਕਸਰੇ ਵੀ ਵਿੱਚ ਮੌਜੂਦ ਹੈ। ਸਭ ਤੋਂ ਵੱਡੀ ਸਮੱਸਿਆ ਮੇਰੀ ਪਤਨੀ ਦੀ ਇਹ ਸੀ ਕਿ ਉਹ ਬੈਠਕੇ ਪਾਖ਼ਾਨਾ ਨਹੀਂ ਕੀਤਾ ਜਾਂਦਾ ਸੀ ਤੇ ਹੱਥਧੋਣ ਸਮੇਂ ਦੱਸ-ਪੰਦਰਾਂ ਮਿੰਟ ਰੋਣਾ ਪੈਂਦਾ ਸੀ ਕਿਉਂਕਿ ਜ਼ਿਆਦਾ ਝੁਕਣ ਉੱਤੇ ਜ਼ਿਆਦਾ ਦਰਦ ਹੁੰਦਾ ਸੀ। ਹੁਣ ਉਹ ਪਰਮ ਪੂਜਾਯ ਸਤਿਗੁਰੂ ਰਾਮਪਾਲ ਜੀ ਮਹਾਰਾਜ ਜੀ ਦੇ ਆਸ਼ੀਰਵਾਦ ਨਾਲ 50 ਕਿੱਲੋ ਦੇ ਵਜ਼ਨ ਨੂੰ ਆਪ ਚੁੱਕ ਲੈਂਦੀ ਹੈ ਤੇ ਪੂਰਣ ਤੰਦਰੁਸਤ ਹੈ। ਮੇਰੀ ਸਾਰੇ ਪਾਠਕਾਂ ਨੂੰ ਪ੍ਰਾਥਨਾਂ ਹੈ ਕਿ ਪ੍ਰਮੇਸ਼ਵਰ ਤੁਲ ਸੰਤ ਰਾਮਪਾਲ ਜੀ ਮਹਾਰਾਜ ਜੋ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਜੀ ਦੇ ਪੂਰਣ ਕ੍ਰਿਪਾ ਪਾਤਰ ਹਨ, ਤੋਂ ਜਲਦੀ-2 ਮੁਫ਼ਤ ਨਾਮ ਪ੍ਰਾਪਤ ਕਰਕੇ ਸਹਿ ਪਰਿਵਾਰ ਕਲਿਆਣ ਕਰਵਾਏ ਤੇ ਪੂਰਣ ਮੋਕਸ਼ ਤਥਾ ਸਤਲੋਕ (ਸ਼ਾਸ਼ਵਤਮ ਸਥਾਨਮ) ਪ੍ਰਾਪਤ ਕਰੋ।

ਆਪਦਾ ਸੇਵਕ ਭਗਤ ਨੱਥੂਰਾਮ
ਪਿੰਡ ਛਾਵਲਾ, ਦਿੱਲੀ
ਦੂਰਭਾਸ਼ 20913936

# "ਅਣਹੋਨੀ ਕੀਤੀ ਪ੍ਰਮੇਸ਼ਵਰ ਨੇ"

ਮੈਂ ਭਗਤ ਸੁਰਿੰਦਰ ਦਾਸ ਪਿੰਡ ਗਾਂਧਰਾ, ਤਹਿਸੀਲ ਸਾਂਪਲਾ, ਜਿਲ੍ਹਾ ਰੋਹਤਕ ਦਾ ਨਿਵਾਸੀ ਹਾਂ। ਮੇਰੀ ਉਮਰ 31 ਸਾਲ ਹੈ ਅਤੇ ਬਚਪਨ ਤੋਂ ਹੀ ਪ੍ਰਮਾਤਮਾ ਦੀ ਖੋਜ ਵਿੱਚ ਲੱਗਿਆ ਹੋਇਆ ਸੀ ਅਤੇ ਮਨਮੁੱਖੀ ਪੂਜਾ (ਮੰਦਿਰਾਂ ਵਿੱਚ ਜਾਣਾ, ਵਰਤ ਆਦਿ ਕਰਨਾ, ਸ਼ਰਾਧ ਕੱਢਣਾ ਆਦਿ) ਵੀ ਕਰਦਾ ਸੀ। ਪ੍ਰੰਤੂ ਸਰੀਰਿਕ ਕਸ਼ਟ ਅਤੇ ਮਾਨਸਿਕ ਅਸ਼ਾਂਤੀ ਲਗਾਤਾਰ ਬਣੀ ਹੋਈ ਸੀ। ਫਿਰ ਵੀ ਪ੍ਰਮਾਤਮਾਂ ਵਿੱਚ ਵਿਸ਼ਵਾਸ਼ ਅਤੇ ਪ੍ਰਮਾਤਮਾਂ ਪਾਉਣ ਦੀ ਤੜਫ ਬਰਕਰਾਰ ਸੀ। ਇਹੀ ਤੜਫ ਮੈਨੂੰ ਸੰਨ 1995 ਵਿੱਚ ਸੰਤ ਆਸ਼ਾਰਾਮ ਬਾਪੂ ਦੇ ਕੋਲ ਲੈ ਗਈ। ਮੈਂ ਉਨ੍ਹਾਂ ਤੋਂ ਨਾਮ ਉਪਦੇ ਸ਼ ਲਿਆ ਅਤੇ ਜੈਸਾ ਭਗਤੀ ਮਾਰਗ ਸ਼ਾਂਭੂ ਜ਼ੀ ਦੱਸਿਆ ਡਟਕੇ ਸਾਧਨਾਂ ਕੀਤੀ। ਪ੍ਰੰਤੂ ਨਾ ਤਾਂ ਕੋਈ ਸਰੀਰਿਕ ਕਸ਼ਟ ਦੂਰ ਹੋਇਆ ਅਤੇ ਨਾ ਹੀ ਕੋਈ ਹੋਰ ਅਧਿਆਤਮਿਕ ਉਪਲਬੱਧੀ ਹੋਈ, ਬਲਕਿ ਕਸ਼ਟ ਵੱਧਦਾ ਹੀ ਚਲਾ ਗਿਆ। ਮੈਂ ਆਸ਼ਾਰਮ ਬਾਪੂ ਦੇ ਦੱਸੇ ਅਨੁਸਾਰ ਸਾਧਨਾਂ ਕਰਦਾ ਸੀ। ਜਿਵੇਂ 250 ਗ੍ਰਾਮ ਦੁੱਧ ਸਵੇਰੇ ਪੀਂਦਾ ਸੀ ਅਤੇ 250 ਗ੍ਰਾਮ ਦੁੱਧ ਸ਼ਾਮ ਨੂੰ ਪੀਂਦਾ ਸੀ ਅਤੇ ਮੇਰੇ ਮੰਤਰ ਵਿੱਚ ਜਿੰਨੇ ਅੱਖਰ ਸੀ ਉਨੇ ਲੱਖ ਮੰਤਰ ਜਾਪ ਕਰਨਾ ਅਤੇ ਸਮਾਧੀ ਲਗਾਉਣਾ। 40 ਦਿਨ ਦੀ ਇਹ ਕ੍ਰਿਆ ਸੀ, ਜੋ ਕਿ ਇਹ ਅਨੁਸ਼ਠਾਨ ਹੁੰਦਾ ਸੀ। ਐਸੇ-2 ਮੈਂ 14 ਕੀਤੇ।

ਇੱਕ ਵਾਰ ਮੈਂ ਬਾਪੂਜੀ ਦਾ ਸਤਿਸੰਗ ਸੁਣਿਆ ਕਿ ਸੱਤ ਦਿਨ ਤੱਕ ਨਿਰਆਹਾਰ ਰਹਿਕੇ ਮੰਤਰ ਜਾਪ ਕਰਨ, ਸਮਾਧੀ ਲਗਾਉਣ ਅਤੇ ਪ੍ਰਾਣਾਯਾਮ ਕਰਨ ਨਾਲ ਈਸ਼ਵਰ ਦੀ ਪ੍ਰਾਪਤੀ ਹੋਵੇਗੀ। ਫਿਰ ਮੈਂ ਇਨ੍ਹਾਂ ਵਚਨਾਂ ਨੂੰ ਸੱਚ ਮੰਨਕੇ ਅਜਿਹਾ ਹੀ ਕੀਤਾ। ਪ੍ਰੰਤੂ ਪ੍ਰਮਾਤਮਾਂ ਦੀ ਪ੍ਰਾਪਤੀ ਦੀ ਬਜਾਏ ਭੁੱਖਾ ਰਹਿਣ ਦੇ ਕਾਰਣ ਮ੍ਰਿਤੂ ਦੇ ਨਜ਼ਦੀਕ ਪਹੁੰਚ ਗਿਆ ਅਤੇ ਪ੍ਰਾਣਾਯਾਮ ਕਰਨ ਨਾਲ ਦਿਮਾਗੀ ਸੰਤੁਲਨ ਵਿਗੜ ਗਿਆ ਅਤੇ ਪਾਗਲ ਵਰਗਾ ਹੋ ਗਿਆ।

ਉਸ ਸਮੇਂ ਮੇਰੇ ਉਤੇ ਸਤਿਗੁਰੂ ਪੂਰਣ ਸੰਤ ਰਾਮਪਾਲ ਜੀ ਮਹਾਰਾਜ ਦੀ ਕ੍ਰਿਪਾ ਦ੍ਰਿਸ਼ਟੀ ਪਈ ਅਤੇ ਮੈਨੂੰ ਸਤੰਬਰ 2000 ਵਿੱਚ ਗੁਰੂਦੇਵ ਸੰਤ ਰਾਮਪਾਲ ਜੀ ਮਹਾਰਾਜ ਤੋਂ ਨਾਮ ਉਪਦੇਸ਼ ਪ੍ਰਾਪਤ ਹੋਇਆ। ਉਪਦੇਸ਼ ਮਿਲਦੇ ਹੀ ਮੈਨੂੰ ਅਜਿਹਾ ਲੱਗਿਆ ਕਿ ਕਿਸੀ ਨੇ ਦੀਵੇ ਵਿੱਚ ਘੀ ਪਾ ਦਿੱਤਾ ਹੋਵੇ ਅਤੇ ਮੇਰਾ ਜੀਵਨ ਸ਼ਾਂਤ ਰਹਿਣ ਲੱਗਾ।

ਪੂਰਣ ਸੰਤ ਪਾਪ ਕਰਮ ਨੂੰ ਵੀ ਖ਼ਤਮ ਕਰ ਸਕਦਾ ਹੈ ਇਸਦਾ ਪ੍ਰਮਾਣ ਮੇਰੇ ਜੀਵਨ ਵਿੱਚ ਤਦ ਘੱਟਿਤ ਹੋਇਆ ਜਦ ਮੈਂ ਮਈ 2004 ਵਿੱਚ ਔਰਾਗੰਬਾਦ ਮਹਾਂਰਾਸ਼ਟਰ ਵਿੱਚ ਸੰਤ ਰਾਮਪਾਲ ਜੀ ਮਹਾਰਾਜ ਦੇ ਸਤਿਸੰਗ ਦੇ ਲਈ ਟੈਂਟ ਦੀ ਸੇ ਵਾ ਕਰਦੇ ਹੋਏ 25 ਫੁੱਟ ਉੱਪਰ ਤੋਂ ਨੀਚੇ ਪੱਥਰੀਲੀ ਜ਼ਮੀਨ ਉੱਤੇ ਗਿਰ ਗਿਆ। ਇੱਥੇ ਕਾਲ ਨੂੰ ਕੁਝ ਹੋਰ ਹੀ ਮੰਜੂਰ ਸੀ ਅਤੇ ਮੇਰੀ ਰੀੜ੍ਹ ਦੀ ਹੱਡੀ ਟੁੱਟ ਗਈ ਅਤੇ ਮੇਰੇ ਸਰੀਰ ਦੇ ਨੀਚੇ ਦੇ ਹਿੱਸੇ ਨੂੰ ਅਧਰੰਗ ਮਾਰ ਗਿਆ। ਉਸੀ ਸਮੇਂ ਮੈਂ ਆਪਣੇ ਗੁਰੂ ਦੇਵ ਜੀ ਸੰਤ ਰਾਮਪਾਲ ਜੀ ਮਹਾਰਾਜ ਨੂੰ ਯਾਦ ਕੀਤਾ। ਮੇਰੇ ਗੁਰੂਦੇਵ ਦੀ ਦਯਾ ਨਾਲ ਉਸੇ ਸਮੇਂ ਦੋਨੋਂ ਪੈਰ ਠੀਕ ਕੰਮ ਕਰਨ ਲੱਗੇ।

ਗਰੀਬ, ਕਾਲ ਡਰੇ ਕਰਤਾਰ ਸੇ, ਜੈ ਜੈ ਜਗਦੀਸ਼। ਜੌਰਾ ਜੌਰੀ ਝਾੜਤੀ, ਪਗ ਰਜ ਡਾਰੇ ਸ਼ੀਸ਼॥

ਉਸਤੋਂ ਬਾਅਦ ਮੈਨੂੰ ਔਰੰਗਾਬਾਦ ਦੇ ਨਿੱਜੀ ਹਸਪਤਾਲ (ਪਟਵਰਧਨ ਹਾਸਪਿਟਲ) ਵਿੱਚ ਲੈ ਜਾਇਆ ਗਿਆ। ਉੱਥੇ ਡਾ. ਡੀ. ਜੀ. ਪਟਵਰਧਨ ਨੇ ਮੇਰੇ ਸਰੀਰ ਜੀ ਜਾਂਚ ਕੀਤੀ ਤਥਾ ਮੇਰੀ ਹੱਡੀ ਦਾ ਐਕਸਰਾ ਕੀਤਾ। ਰਿਪੋਰਟ ਤੋਂ ਪਤਾ ਲੱਗਿਆ ਕਿ ਰੀੜ੍ਹ ਦੀ ਹੱਡੀ ਟੁੱਟੀ ਹੋਈ ਸੀ। ਰਿਪੋਰਟ ਦੇਖਕੇ ਡਾਕਟਰ ਬਹੁਤ ਹੈਰਾਨ ਹੋਕੇ

ਕਹਿਣ ਲੱਗਾ ਕਿ ਆਪਦੀ ਰੀੜ੍ਹ ਦੀ ਹੱਡੀ ਟੁੱਟ ਗਈ ਹੈ ਤਥਾ ਉਸਦਾ ਇੱਕ ਟੁਕੜਾ ਟੁੱਟਕੇ ਅਲੱਗ ਹੋ ਗਿਆ ਹੈ। ਡਾਕਟਰ ਬਾਰ-ਬਾਰ ਮੇਰੇ ਪੈਰਾਂ ਨੂੰ ਹੱਥ ਲਗਾਕੇ ਦੇਖਦਾ ਰਿਹਾ ਅਤੇ ਕਿਹਾ ਕਿ ਆਪਦੇ ਉੱਤੇ ਪ੍ਰਮਾਤਮਾ ਦੀ ਵਿਸ਼ੇਸ਼ ਕ੍ਰਿਪਾ ਹੈ ਕਿ ਆਪਦੇ ਪੈਰ ਠੀਕ ਕੰਮ ਕਰ ਰਹੇ ਹਨ। ਕਿਉਂਕਿ ਉਸ ਰਿਪੋਰਟ ਦੇ ਅਨੁਸਾਰ ਅਧਰੰਗ ਹੋਣਾ ਜਰੂਰੀ ਸੀ। ਉੱਥੇ ਉਸ ਹਸਪਤਾਲ ਵਿੱਚ ਮੈਂ ਤਿੰਨ ਦਿਨ ਤੱਕ ਦਾਖਲ ਰਿਹਾ। ਉਸ ਤੋਂ ਬਾਅਦ ਮੈਂ ਛੁੱਟੀ ਲੈ ਕੇ ਵਾਪਸ ਆਪਣੇ ਘਰ ਹਰਿਆਣਾ ਆ ਗਿਆ। ਇੱਥੇ ਰੋਹਤਕ ਵਿੱਚ ਮੈਂ ਆਪਣਾ ਇਲਾਜ ਹੱਡੀਆਂ ਦੇ ਪ੍ਰਸਿੱਧ ਡਾਕਟਰ ਚੱਢਾ ਤੋਂ ਕਰਵਾਇਆ। ਡਾ. ਚੱਢਾ ਮੇਰੀ ਰਿਪੋਰਟ ਦੇਖਕੇ ਹੈਰਾਨ ਰਹਿ ਗਿਆ ਤਥਾ ਕਿਹਾ ਕਿ ਆਪ ਚਲ ਫਿਰ ਕਿਵੇਂ ਰਹੇ ਹੋ। ਆਪ ਨੂੰ ਤਾਂ ਰਿਪੋਰਟ ਦੇ ਅਨੁਸਾਰ ਅੰਧਰੰਗ ਹੋਣਾ ਚਾਹੀਦਾ ਹੈ। ਡਾ. ਚੱਢਾ ਨੇ ਫਿਰ ਤੋਂ ਰੰਗੀਨ ਐਕਸਰੇ ਕਰਵਾਇਆ ਤਥਾ ਕਿਹਾ ਇਸਦਾ ਇਲਾਜ ਸੰਭਵ ਨਹੀਂ ਹੈ ਅਤੇ ਅਪ੍ਰੇਸ਼ਨ ਦੇ ਨਾਲ ਹੀ ਇਸ ਨੂੰ ਜਿਸ ਸਥਿਤੀ ਵਿੱਚ ਹੈ ਉਸ ਸਥਿਤੀ ਵਿੱਚ ਰੋਕਿਆ ਜਾ ਸਕਦਾ ਹੈ, ਤਾਂ ਕੀ ਹੱਡੀ ਹੋਰ ਨਾ ਟੁੱਟ ਸਕੇ। ਉਸਨੇ ਹੱਡੀਆਂ ਨੂੰ ਤਾਕਤ ਦੇਣ ਲਈ ਇੰਜੈਕਸ਼ਨ ਸ਼ੁਰੂ ਕੀਤੇ ਤਥਾ ਤਿੰਨ ਮਹੀਨੇ ਵਿੱਚ ਪੂਰੇ ਇੰਜੈਕਸ਼ਨ ਲੱਗ ਗਏ। ਫਿਰ ਉਸ ਨੇ ਕਿਹਾ ਕਿ ਅਪ੍ਰੇਸ਼ਨ ਜਰੂਰ ਕਰਵਾਉਣਾ ਪਵੇਗਾ, ਨਹੀਂ ਤਾਂ ਬਾਕੀ ਦੀ ਬਚੀ ਹੋਈ ਹੱਡ ਵੀ ਟੁੱਟ ਸਕਦੀ ਹੈ ਤੇ ਕਿਹਾ ਕੀ ਅਪ੍ਰੇਸ਼ਨ ਦਾ ਖ਼ਰਚ ਦੋ ਲੱਖ ਰੁਪਏ ਆਵੇਗਾ। ਫਿਰ ਉਸੇ ਸਮੇਂ ਡਾਕਟਰ ਨੇ ਦੱਸਿਆ ਕਿ ਰਿਪੋਰਟ ਦੇ ਅਨੁਸਾਰ ਆਪ ਤਿੰਨ ਮਹੀਨੇ ਦੇ ਅੰਦਰ ਮਰ ਜਾਣਾ ਸੀ। ਅੱਜ ਆਪ ਪ੍ਰਮਾਤਮਾਂ ਦੀ ਕ੍ਰਿਪਾ ਨਾਲ ਹੀ ਜਿੰਦਾ ਹੋ। ਅਪ੍ਰੇਸ਼ਨ ਦਾ ਖ਼ਰਚ ਦੋ ਲੱਖ ਦੇਣ ਤੋਂ ਮੈਂ ਅਸਮਰਥ ਸੀ, ਇਸਲਈ ਮੈਂ ਦੂਸਰੇ ਡਾਕਟਰ ਕੋਲ ਇਲਾਜ ਲਈ ਗਿਆ। ਉਹ ਵੀ ਮੇਰੀ ਰਿਪੋਰਟ ਦੇਖਕੇ ਹੈਰਾਨ ਹੋ ਗਿਆ ਅਤੇ ਕਿਹਾ ਕਿ ਅਪ੍ਰੇਸ਼ਨ ਵਿੱਚ ਦੇਰ ਹੋ ਗਈ ਤਾਂ ਹੱਡੀ ਟੁੱਟ ਸਕਦੀ ਹੈ। ਉਸਨੇ ਵੀ ਦੱਸਿਆ ਕਿ ਰਿਪੋਰਟ ਦੇ ਅਨੁਸਾਰ ਅਧਰੰਗ ਹੋਣਾ ਚਾਹੀਦਾ ਹੈ, ਆਪ ਚੱਲ ਫਿਰ ਕਿਵੇਂ ਰਹੇ ਹੋ?

ਆਖ਼ਿਰਕਾਰ ਹਾਰਕੇ ਮੈਂ ਆਪਣੇ ਗੁਰੂਦੇਵ ਸੰਤ ਰਾਮਪਾਲ ਜੀ ਦੇ ਚਰਣਾਂ ਵਿੱਚ ਪ੍ਰਾਥਨਾਂ ਕੀਤੀ। ਤਦ ਮੇਰੇ ਪੂਜਾਯਣੀਏਂ ਗੁਰੂਦੇਵ ਨੇ ਮੇਰੇ ਤੇ ਦਿਆ ਕੀਤੀ ਤੇ ਸਿਰ ਉੱਤੇ ਹੱਥ ਰੱਖਕੇ ਕਿਹਾ ਕਿ ਬੇਟਾ ਤੁਸੀਂ ਬਿਲਕੁਲ ਠੀਕ ਹੋ ਜਾਉਗੇ, ਜੇਕਰ ਅੱਜ ਕਬੀਰ ਪ੍ਰਮੇਸ਼ਵਰ ਸਾਹਿਬ ਜੀ ਦੀ ਸ਼ਰਣ ਵਿੱਚ ਨਹੀਂ ਹੁੰਦੇ ਤਾਂ ਭੁਗਤ ਕੇ ਮਰਨਾ ਸੀ। ਆਪਦੀ ਉਮਰ ਨਹੀਂ ਸੀ। ਆਪ ਇੱਕ ਵਾਰ ਫਿਰ ਡਾਕਟਰ ਨੂੰ ਦਿਖਾ ਲਉ। ਮੈਂ ਗੁਰੂ ਜੀ ਦੀ ਆਗਿਆ ਦੇ ਅਨੁਸਾਰ ਅਗਲੇ ਹੀ ਦਿਨ ਡਾਕਟਰ ਨੂੰ ਦਿਖਾਇਆ, ਜਿਸਨੇ ਮੇਰਾ ਐਕਸਰੇ ਕੀਤਾ ਤੇ ਐਕਸਰੇ ਦੇਖਕੇ ਡਾਕਟਰ ਹੈਰਾਨ ਰਹਿ ਗਿਆ ਕਿ ਜੋ ਹੱਡੀ ਟੁੱਟਕੇ ਅਲੱਗ ਹੋ ਗਈ ਸੀ ਉਹ ਆਪਣੇ ਆਪ ਉੱਪਰ ਨੂੰ ਉੱਠਕੇ ਕਿਵੇਂ ਜੁੜ ਗਈ। ਡਾਕਟਰ ਜੀ ਨੇ ਦੱਸਿਆ ਕੇ ਇਸ ਹੱਡੀ ਦੀ ਅਜਿਹੀ ਸਥਿਤੀ ਸੀ ਕਿ ਜਿਵੇਂ ਕੋਈ ਗੱਡੀ ਬਹੁਤ ਜਿਆਦਾ ਢਲਾਣ ਵਾਲੀ ਚੜ੍ਹਾਈ ਚੜ੍ਹ ਰਹੀ ਹੋਵੇ ਉਸਦੇ ਇੰਜਣ ਵਿੱਚ ਖ਼ਰਾਬੀ ਹੋ ਜਾਵੇ, ਉਹ ਵਾਪਸ ਹੀ ਆ ਸਕਦੀ ਹੈ ਜਾਂ ਪਹਿਲੇ ਗੇਅਰ ਵਿੱਚ ਪਾਕੇ ਪੱਥਰ ਆਦਿ ਪਹੀਏ ਦੇ ਪਿੱਛੇ ਲਗਾਕੇ ਉੱਥੇ ਹੀ ਰੋਕੀ ਜਾ ਸਕਦੀ ਹੈ ਅੱਗੇ ਨਹੀਂ ਚੜ੍ਹ ਸਕਦੀ। ਆਪਦੀ ਹੱਡੀ ਇਸਤਰ੍ਹਾਂ ਉੱਪਰ ਨੂੰ ਚੜ੍ਹਕੇ ਜੁੜ ਗਈ ਹੈ ਜੋ ਡਾਕਟਰੀ ਇਤਿਹਾਸ ਦੇ ਬਾਹਰ ਦੀ ਗੱਲ ਹੈ। ਇਸਨਾਲ ਮੈਨੂੰ ਵੀ ਮਹਿਸੂਸ ਹੁੰਦਾ ਹੈ ਕਿ ਕੋਈ ਸ਼ਕਤੀ ਅਸੰਭਵ ਨੂੰ ਸੰਭਵ ਕਰ ਸਕਦੀ ਹੈ। ਇਹ ਤਾਂ ਅਪ੍ਰੇਸ਼ਨ ਨਾਲ ਵੀ ਨਹੀਂ ਹੋ ਸਕਦਾ ਸੀ। ਅਪ੍ਰੇਸ਼ਨ ਕਰਦੇ ਸਮੇਂ ਵੀ ਉਹ ਕਿਸੇ ਪਦਾਰਥ ਨਾਲ ਜਗ੍ਹਾ ਭਰੀ ਜਾ ਸਕਦੀ ਸੀ। ਫ਼ਿਰ ਵੀ ਜੇਕਰ ਆਪ ਕੋਈ ਵਜਨ ਚੁੱਕਣ ਦਾ ਕੰਮ ਕਰਦੇ ਤਾਂ ਹੱਡੀ ਖਿਸਕਣ ਕਾਰਣ ਆਪ ਮੰਜੇ ਉੱਤੇ ਭੁਗਤਕੇ ਮਰਦੇ। ਡਾਕਟਰ ਦੇ ਸਮਝ

ਵਿੱਚ ਨਹੀਂ ਆ ਰਿਹਾ ਸੀ। ਮੈਂ ਕਿਹਾ ਕਿ ਪੂਰਣ ਬ੍ਰਹਮ ਕਬੀਰ ਸਾਹਿਬ ਦੇ ਸਵਰੂਪ ਵਿੱਚ ਮੇਰੇ ਪੂਜਾਯ ਗੁਰੂ ਦੇਵ ਸੰਤ ਰਾਮਪਾਲ ਜੀ ਮਹਾਰਾਜ ਨੇ ਮੇਰੇ ਪਾਪ ਕ੍ਰਮ ਕੱਟਕੇ ਮੇਰੀ ਮੌਤ ਨੂੰ ਟਾਲਕੇ ਆਪਣੇ ਕੋਟੇ ਵਿੱਚੋਂ ਮੈਨੂੰ ਨਵੀਂ ਜਿੰਦਗੀ ਦਿੱਤੀ ਹੈ। ਪ੍ਰਮੇਸ਼ਵਰ ਕਬੀਰ ਸਾਹਿਬ ਦੀ ਬਾਣੀ ਹੈ ਕਿ:-

"ਜੋ ਮੇਰੀ ਭਗਤੀ ਪਿਛੋੜੀ ਹੁਈ, ਤੋ ਹਮਰਾ ਨਾਮ ਨਾ ਲੇਵੇ ਕੋਈ।"

ਹੁਣ ਮੈਂ ਬਿਲਕੁਲ ਤੰਦਰੁਸਤ ਹਾਂ ਤਥਾ ਸਤਿਗੁਰੂ ਦੇ ਚਰਣਾਂ ਵਿੱਚ ਆਤਮ ਕਲਿਆਣ ਲਈ ਨਿਰਸਵਾਰਥ ਸੇਵਾ ਕਰ ਰਿਹਾ ਹਾਂ। 50 ਕਿ. ਗ੍ਰਾਮ ਵਜਨ ਮੈਂ ਆਪਣੇ ਆਪ ਹੀ ਚੁੱਕਕੇ ਚਲਾ ਜਾਂਦਾ ਹਾਂ। ਸਾਡੇ ਗੁਰੂਦੇਵ ਦਾ ਅਸਲੀ ਉਦੇਸ਼ ਤਾਂ ਭਗਤੀ ਕਰਵਾ ਕੇ ਜੀਵ ਨੂੰ ਵਿਕਾਰਾਂ ਤੋਂ ਮੁਕਤ ਕਰਵਾ ਕੇ ਆਪਣੇ ਪਰਮ ਧਾਮ ਸਤਲੋਕ ਲੈਕੇ ਜਾਣਾ ਹੈ। ਇੱਥੇ ਦੇ ਛੋਟ-ਮੋਟੇ ਸੁੱਖ ਤਾਂ ਗੁਰੂ ਜੀ ਆਪਣੇ ਖ਼ਜ਼ਾਨੇ ਤੋਂ ਦੇ ਸਕਦੇ ਹਨ, ਤਾਂ ਕਿ ਜੀਵ ਭਗਤੀ ਮਾਰਗ ਵਿੱਚ ਲੱਗਿਆ ਰਹੇ। ਅੰਤ ਵਿੱਚ ਮੇ ਰੀ ਸਾਰੇ ਸਮਾਜ ਨੂੰ ਪ੍ਰਾਥਨਾਂ ਹੈ ਕਿ ਸਾਡੇ ਗੁਰੂਦੇਵ ਦੇ ਚਰਣਾਂ ਵਿੱਚ ਆਕੇ ਸੱਚੀ ਭਗਤੀ ਕਰੋ ਤਥਾ ਸੰਸਾਰਿਕ ਸੁੱਖਾਂ ਦੇ ਨਾਲ-ਨਾਲ ਆਤਮ-ਕਲਿਆਣ ਦਾ ਮਾਰਗ ਵੀ ਪ੍ਰਾਪਤ ਕਰੋ। ਸਤ ਸਾਹਿਬ!!

ਵਿਸ਼ੇਸ਼:-ਰਿੱਗਵੇਦ ਮੰਡਲ 10 ਸੁਕਤ 161 ਮੰਤ੍ਰ 2 ਵਿੱਚ ਪੂਰਣ ਪ੍ਰਮਾਤਮਾਂ ਨੇ ਕਿਹਾ ਹੈ ਕਿ ਹੇ ਸ਼ਾਸਤਰ ਅਨੁਕੂਲ ਸਾਧਨਾ ਕਰਨ ਵਾਲੇ ਸਾਧਕ ਤੂੰ ਸੰਪੂਰਣ ਭਾਵ ਨਾਲ ਮੇਰੀ ਸ਼ਰਣ ਗ੍ਰਹਿਣ ਕਰ ਅਰਥਾਤ ਸੰਸੇ ਰਹਿਤ ਹੋਕੇ ਮੇਰੀ ਭਗਤੀ ਕਰ ਮੈਂ ਤੇਰੇ ਅਸਾਧਯ ਰੋਗ ਵੀ ਸਮਾਪਤ ਕਰ ਦੇਵਾਂਗਾ, ਜੇ ਤੇਰੀ ਉਮਰ ਵੀ ਬਾਕੀ ਨਹੀਂ ਹੈ ਤਾਂ ਮੈਂ ਤੇਰੀ ਉਮਰ ਦੇ ਸੁਵਾਂਸ ਨੂੰ ਵੀ ਵਧਾਕੇ ਸੋ ਸਾਲ ਕਰ ਦੇਵਾਂਗਾ। ਉਪਰੋਕਤ ਕਥਾ ਪ੍ਰਭੂ ਦੀ ਸਮਰੱਥਤਾ ਨੂੰ ਪ੍ਰਮਾਣਿਤ ਕਰਦੀ ਹੈ।

ਭਗਤ ਸੁਰਿੰਦਰ ਦਾਸ
ਮੋ. ਨੰ. 09992600826

## "ਪ੍ਰਭੂ ਨੇ ਸੁਣੀ ਗਰੀਬਾਂ ਦੀ"

ਮੈਂ ਕ੍ਰਮਵੀਰ ਪੁੱਤਰ ਸ਼੍ਰੀ ਘਾਸੀਰਾਮ ਪੁੱਤਰ ਸ਼੍ਰੀ ਛੋਟੂਰਾਮ, ਪਿੰਡ ਭਰਾਣ, ਜਿਲ੍ਹਾ-ਰੋਹਤਕ ਦਾ ਸਥਾਈ ਨਿਵਾਸੀ ਹਾਂ। ਸਭ ਤੋਂ ਪਹਿਲਾਂ ਮੈਂ ਤੇ ਪੂਰੇ ਪਰਿਵਾਰ ਨੇ ਸੰਨ 1986 ਵਿੱਚ ਨਿਰੰਕਾਰੀ ਬਾਬਾ ਹਰਦੇਵ ਸਿੰਘ ਜੀ ਮਹਾਰਾਜ ਜੀ ਦਾ ਨਾਮ ਲਿਆ। ਉਸ ਸਮੇਂ ਮੈਂ ਭੈਣਾਂ ਨੂੰ ਚੂੜੀਆਂ ਚੜ੍ਹਾਉਣ ਦਾ ਕੰਮ ਕਰਦਾ ਸੀ। ਆਰਥਿਕ ਸਥਿਤੀ ਵਧੀਆ ਸੀ। ਹੋਲੀ-ਹੋਲੀ ਸਥਿਤੀ ਵਿਗੜਦੀ ਚਲੀ ਗਈ। ਫ਼ਿਰ ਕੁਝ ਦਿਨਾਂ ਬਾਅਦ ਮੇਰੀ ਪਤਨੀ ਦੇ ਸਰੀਰ ਵਿੱਚ ਤਰ੍ਹਾਂ-2 ਦੀਆਂ ਬਿਮਾਰੀਆਂ ਲੱਗ ਗਈਆਂ। ਉਸਨੂੰ ਬਵਾਸੀਰ ਦੀ ਬਿਮਾਰੀ ਅਤੇ ਪਿੱਤੇ ਦੀ ਥੈਲੀ ਵਿੱਚ ਪੱਥਰੀ ਸੀ। ਡਾਕਟਰ ਨੇ ਅਪ੍ਰੇਸ਼ਨ ਦਾ ਖਰਚਾ 20 ਹਜਾਰ ਰੁ:ਦੱਸਿਆ। ਮੁਝ ਦਾਸ ਦੇ ਘਰ ਵਿੱਚ ਉਸ ਸਮੇਂ 20 ਹਜ਼ਾਰ ਦਾਣੇ ਵੀ ਨਹੀਂ ਸੀ ਅਤੇ ਮੈਨੂੰ ਵੀ ਦਮੇ ਦੀ ਬਿਮਾਰੀ ਸੀ। ਮੇਰੀ ਪਤਨੀ ਤੇ ਮੈਂ ਆਪਣੇ ਦੁੱਖਾਂ ਨੂੰ ਯਾਦ ਕਰਕੇ ਦੁੱਖੀ ਮਨ ਨਾਲ ਚਰਚਾ ਕਰਦੇ ਹੋਏ ਇੱਕ ਆਟੋ ਵਿੱਚ ਬੈਠ ਕੇ ਬੱਸ ਅੱਡੇ ਜਾ ਰਹੇ ਸੀ ਕਿ ਪੈਸਾ ਤਾਂ ਹੈ ਨਹੀਂ ਹੁਣ ਅਪ੍ਰੇਸ਼ਨ ਕਿਵੇਂ ਹੋਵੇਗਾ?ਅਸੀਂ ਤਾਂ ਮਰ ਹੀ ਜਾਵਾਂਗੇ। ਉਸੀ ਆਟੋ ਵਿੱਚ ਇੱਕ ਭੈਣ ਬੈਠੀ ਹੋਈ ਸੀ। ਉਸਨੇ ਮੇਰੀ ਸਾਰੀ ਗੱਲ ਸੁਣੀ ਤੇ ਕਿਹਾ ਕਿ ਆਪ ਕਰੌਂਥਾ ਚਲੇ ਜਾਉ। ਉੱਥੇ ਇੱਕ ਮਹਾਰਾਜ ਜੀ ਹਨ ਜੋ ਬਿਮਾਰੀਆਂ ਦੀ ਮੁਫ਼ਤ ਦਵਾਈ ਦਿੰਦੇ ਹਨ। ਮੇਰੀ ਪਤਨੀ ਭਗਤ ਮਤੀ ਮੇਵਾ ਦੇਵੀ 27-7-2003 ਨੂੰ ਸਤਲੋਕ ਆਸ਼ਰਮ ਕਰੌਂਥਾ ਵਿੱਚ ਗਈ ਅਤੇ ਬੰਦੀ ਛੋੜ ਸਤਿਗੁਰੂ ਰਾਮਪਾਲ ਜੀ ਮਹਾਰਾਜ ਨੂੰ ਆਪਣੀ

ਸਾਰੀ ਬਿਮਾਰੀ ਅਤੇ ਘਰ ਦੀ ਹਾਲਤ ਦੱਸੀ। ਸਤਿਗੁਰੂ ਦੇਵ ਨੇ ਬਹੁਤ ਪਿਆਰ ਨਾਲ ਸਾਰੀ ਗੱਲ ਸੁਣੀ ਅਤੇ ਕਿਹਾ ਕਿ ਬੇਟੀ ਇੱਥੇ ਕੋਈ ਦਵਾਈ ਨਹੀਂ ਮਿਲਦੀ, ਕੇਵਲ ਆਤਮ ਕਲਿਆਣ ਦਾ ਮਾਰਗ ਸਮਝਾਇਆ ਜਾਂਦਾ ਹੈ ਅਤੇ ਭਗਤੀ ਕਰਨ ਦੀ ਵਿਧੀ ਪਵਿੱਤਰ ਵੇਦਾਂ ਅਤੇ ਪਵਿੱਤਰ ਗੀਤਾ ਜੀ ਦੇ ਆਧਾਰ ਤੇ ਸ਼ਾਸਤਰਅਨੁਕੂਲ ਸਾਧਨਾਂ ਦੱਸੀ ਜਾਂਦੀ ਹੈ। ਪੂਰਣ ਪ੍ਰਮਾਤਮਾਂ ਕਬੀਰ ਸਾਹਿਬ ਜੀ ਦੀ ਕ੍ਰਿਪਾ ਨਾਲ ਸਿਰਫ਼ ਮੰਤਰ ਦੇ ਜਾਪ ਕਰਨ ਦੇ ਨਾਲ ਹੀ ਸਾਰੇ ਕਸ਼ਟ ਦੂਰ ਹੋ ਜਾਂਦੇ ਹਨ ਤੇ ਮੂਲ ਲਾਭ ਤਾਂ ਜਨਮ-ਮਰਨ ਤੋਂ ਪੂਰਣ ਰੂਪ ਨਾਲ ਜੀਵ ਦਾ ਛੁੱਟਕਾਰਾ ਕਰਵਾਉਣ ਦਾ ਹੈ, ਸਮਾਜ ਸੁਧਾਰ ਤੇ ਹੋਰ ਸੁੱਖ ਤਾਂ ਰੂੰਘੇ ਵਿੱਚ ਅਰਥਾਤ ਨਿਸ਼ੁਲਕ ਸਵੈਂ ਹੀ ਆ ਜਾਂਦੇ ਹਨ। ਰਾਮਨਾਮ ਦੀ ਦਵਾਈ ਦੇਕੇ ਮੇਰੇ ਸਾਰੇ ਪਰਿਵਾਰ ਦਾ ਉਧਾਰ ਕੀਤਾ। ਹੁਣ ਅਸੀਂ ਪ੍ਰੇਮ ਪੂਰਵਕ ਜਿੰਦਗੀ ਜੀਅ ਰਹੇ ਹਾਂ। ਸਭ ਬਿਮਾਰੀਆਂ ਕੇਵਲ ਨਾਮ ਸਿਮਰਨ ਨਾਲ ਤੇ ਗੁਰੂਦੇਵ ਦੇ ਆਸ਼ੀਰਵਾਦ ਮਾਤਰ ਸਮਾਪਤ ਹੋ ਗਈਆਂ। ਅਸੀਂ ਬੰਦੀਛੋੜ ਨੂੰ ਅਰਦਾਸ ਕਰਦੇ ਹਾਂ ਕਿ ਦਾਤਾ ਜੈਸਾ ਸੁੱਖੀ ਜੀਵਨ ਸਾਨੂੰ ਦਿੱਤਾ ਹੈ ਵੈਸਾ ਹੀ ਸਭਨੂੰ ਬਖ਼ਸ਼ੋ।

ਭਗਤ ਕਰਮਵੀਰ ਦਾਸ ਪੁੱਤਰ ਸ਼੍ਰੀ ਘਾਸੀਰਾਮ,
ਪਿੰਡ ਭਰਾਣ, ਤ. ਮਹਮ, ਜ਼ਿਲ੍ਹਾ ਰੋਹਤਕ।

## "ਭਗਵਾਨ ਹੋਵੇ ਤਾਂ ਐਸਾ"

ਮੈਂ ਭਗਤ ਮਹਾਂਬੀਰ ਸਿੰਘ ਪੁੱਤਰ ਸ਼੍ਰੀ ਕੇਹਰ ਸਿੰਘ, ਪਿੰਡ ਢਰਾਣਾ ਜ਼ਿਲ੍ਹਾ-ਝੱਝਰ (ਹਰਿਆਣਾ) ਦਾ ਨਿਵਾਸੀ ਹਾਂ। ਪਹਿਲਾਂ ਮੈਂ ਸ਼ਿਵ ਦਾ ਕੱਟੜ ਭਗਤ ਸੀ। ਮੇਰੇ ਗੁਰਦੇ ਅਤੇ ਲੀਵਰ ਅੰਦਰ ਪੀਕ ਪੈ ਗਈ ਸੀ ਅਤੇ ਮੈਨੂੰ ਮੇਰਾ ਭਰਾ ਭਗਤ ਮਹਿੰਦਰ ਸਿੰਘ ਮੈਡੀਕਲ ਵਿੱਚ ਇਲਾਜ ਕਰਵਾਉਣ ਲਈ ਲੈ ਗਿਆ, ਉਸਤੋਂ ਪਹਿਲਾਂ ਵੀ ਕਾਫ਼ੀ ਪੈਸਾ ਲੱਗ ਗਿਆ ਸੀ। ਪ੍ਰੰਤੂ ਕੋਈ ਆਰਾਮ ਨਹੀਂ ਹੋਇਆ। ਮੈਡੀਕਲ ਦੇ ਅੰਦਰ ਅਲਟਰਾਸਾਉਂਡ ਦੇ ਬਾਅਦ ਤਿੰਨ ਅਪ੍ਰੇਸ਼ਨ ਬੋਲ ਦਿੱਤੇ। ਮੈਂ ਘਬਰਾ ਗਿਆ। ਮੈਂ ਅਪ੍ਰੇਸ਼ਨ ਕਰਵਾਉਣ ਤੋਂ ਇਨਕਾਰ ਕਰ ਦਿੱਤਾ। ਖਾਣਾ ਵੀ ਨਹੀਂ ਖਾਇਆ ਜਾਂਦਾ ਸੀ। ਹਾਲਤ ਬਹੁਤ ਨਾਜੁਕ ਹੋ ਗਈ ਸੀ। ਮੇਰਾ ਵੱਡਾ ਭਰਾ ਮਹਿੰਦਰ ਕਿਹਾ ਕਰਦਾ ਸੀ ਕਿ ਆਪ ਸੰਤ ਰਾਮਪਾਲ ਜੀ ਤੋਂ ਉਪਦੇਸ਼ ਪ੍ਰਾਪਤ ਕਰ ਲਉ, ਉਹ ਪ੍ਰਮਾਤਮਾਂ ਦੇ ਅਵਤਾਰ ਆਏ ਹੋਏ ਹਨ। ਕਬੀਰ ਪ੍ਰਮੇਸ਼ਵਰ ਪੂਰਣ ਬ੍ਰਹਮ ਹਨ। ਮੈਂ ਕਹਿੰਦਾ ਸੀ ਕਿ ਸ਼ਿਵਜੀ ਭਗਵਾਨ ਦੇ ਸਾਹਮਣੇ ਤੇਰੇ ਕਬੀਰ ਜੁਲਾਹਾ (ਧਾਣਕ) ਦੀ ਕੀ ਔਕਾਤ ਹੈ। ਕਬੀਰ ਤਾਂ ਇੱਕ ਕਵੀ ਸੀ, ਉਹ ਭਗਵਾਨ ਨਹੀਂ ਹੋ ਸਕਦਾ। ਮੇ ਰੇ ਵੱਡੇ ਭਰਾ ਮਹਿੰਦਰ ਸਿੰਘ ਪੁੱਤਰ ਸ਼੍ਰੀ ਕੇਹਰ ਸਿੰਘ ਦਾ ਪਰਿਵਾਰ ਵੀ ਬਿਲਕੁਲ ਉੱਜੜਿਆ ਹੋਇਆ ਸੀ। ਸੰਤ ਰਾਮਪਾਲ ਜੀ ਦੀ ਸ਼ਰਣ ਵਿੱਚ ਜਾਣ ਕਰਕੇ ਉਹ ਪੂਰਣ ਸੁੱਖੀ ਹਨ। ਉਨ੍ਹਾਂ ਨੇ ਸਾਰੀਆਂ ਪਹਿਲੇ ਵਾਲੀਆਂ ਪੂਜਾ ਤਿਆਗ ਰੱਖੀਆਂ ਹਨ। ਉਹ ਫਿਰ ਵੀ ਬਹੁਤ ਸੁੱਖੀ ਹਨ। ਮੈਂ ਵੀ ਮੰਨਦਾ ਸੀ, ਪ੍ਰੰਤੂ ਫਿਰ ਵੀ ਮੈਂ ਆਪਣੇ ਭਗਵਾਨ ਸ਼ਿਵ ਜੀ ਤੋਂ ਉੱਪਰ ਕਿਸੇ ਨੂੰ ਨਹੀਂ ਮੰਨਦਾ ਸੀ। ਮੇਰਾ ਵੱਡਾ ਭਰਾ ਮਹਿੰਦਰ ਕਹਿੰਦਾ ਸੀ ਕਿ ਮਹਾਂਬੀਰ ਇਹੀ ਭੁੱਲ ਸਭਨੂੰ ਲੱਗੀ ਹੈ। ਪੂਰਣਬ੍ਰਹਮ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਹੀ ਹਨ। ਇਨ੍ਹਾਂ ਦੀ ਸ਼ਕਤੀ ਦੇ ਸਾਹਮਣੇ ਬ੍ਰਹਮਾਂ, ਵਿਸ਼ਣੂ ਅਤੇ ਸ਼ਿਵ ਬ੍ਰਹਮ ਅਤੇ ਪ੍ਰਬ੍ਰਹਮ ਤਾਂ ਬਹੁਤ ਨਿਊਨ ਸ਼ਕਤੀ ਯੁਕਤ ਹਨ। ਜਿਵੇਂ ਦੇਸ਼ ਦੇ ਪ੍ਰਧਾਨ ਮੰਤਰੀ ਅਤੇ ਰਾਸ਼ਟਰਪਤੀ ਦੇ ਸਾਹਮਣੇ ਪ੍ਰਾਂਤ ਦੇ ਮੰਤਰੀ ਦੀ ਸ਼ਕਤੀ ਹੁੰਦੀ ਹੈ, ਇੰਨਾ ਅੰਤਰ ਕਬੀਰ ਪ੍ਰਮੇਸ਼ਵਰ ਜੀ (ਰਾਸ਼ਟਰਪਤੀ ਅਤੇ ਪ੍ਰਧਾਨਮੰਤਰੀ ਮੰਨੋ) ਅਤੇ ਸ਼ਿਵਜੀ (ਇੱਕ ਵਿਭਾਗ ਮੰਤਰੀ ਜਾਣੋ) ਦੀ ਸ਼ਕਤੀ ਵਿੱਚ

ਹੈ। ਹੁਣ ਆਪ ਸਵੈਂ ਹੀ ਵਿਚਾਰ ਕਰੋ ਕਿ "ਕਿੱਥੇ ਠਾਂਠਾਂ (ਕਵਿਰਦੇਵ/ ਕਬੀਰ ਪ੍ਰਮੇਸ਼ਵਰ) ਕਿੱਥੇ ਮਿਆਂ-ਮਿਆਂ" (ਭਗਵਾਨ ਸ਼ਿਵਜੀ) ਅਰਥਾਤ ਖ਼ਾਗੜ ਦੀ ਤੁਲਨਾਂ ਵਿੱਚ ਬੱਕਰਾ। ਸੰਤ ਰਾਮਪਾਲ ਜੀ ਮਹਾਰਾਜ ਨੇ ਸਰਵ ਸਦਗ੍ਰੰਥਾਂ ਦਾ ਗਹਿਰਾ ਅਧਿਐਨ ਕੀਤਾ ਹੈ ਅਤੇ ਭਗਤੀ ਸ਼ਕਤੀ ਤੋਂ ਸਭ ਅਨੁਭਵ ਨਾਲ ਵੀ ਪਾਇਆ ਹੈ, ਤਦ ਆਪਣੀ ਜੇ.ਈ ਦੀ ਨੌਕਰੀ ਛੱਡਕੇ ਭਗਤੀ ਦੇ ਮੈਦਾਨ ਵਿੱਚ ਕੁੱਦੇ ਹਨ। ਅੱਜ ਸਾਰੇ ਸੰਤਾਂ ਅਤੇ ਮਹੰਤਾਂ ਅਤੇ ਅਚਾਰੀਆਂ ਨੂੰ ਪਿੱਛਾੜਕੇ ਰੱਖਿਆ ਹੈ। ਸਰਵ ਪੰਥਾਂ ਦੇ ਮਹਾਰਿਸ਼ੀ ਦਿਆਨੰਦ ਜਿਹੇ ਨੂੰ ਵੀ ਉਨ੍ਹਾਂ ਦੇ ਲੇਖਾਂ ਨਾਲ ਫੇਲ੍ਹ ਕਰ ਦਿੱਤਾ ਹੈ। ਸਮਾਚਾਰ ਪੱਤਰਾਂ ਵਿੱਚ ਵੀ ਖੁਲ੍ਹਮ-ਖੁੱਲ੍ਹਾ ਸਰਵ ਨੂੰ ਲਲਕਾਰਿਆ ਹੈ। ਕੋਈ ਨਹੀਂ ਬੋਲਦਾ। ਆਰੀਆ ਸਮਾਜ ਦੇ ਕੁਝ ਨਾਦਾਨਾਂ ਨੇ ਵਿਰੋਧ ਕੀਤਾ ਸੀ, ਮੂੰਹ ਦੀ ਖਾਣੀ ਪਈ। ਕਿਉਂਕਿ ਮਹਾਰਾਜ ਰਾਮਪਾਲ ਜੀ ਪ੍ਰਮਾਣਾਂ ਸਹਿਤ ਗੱਲ ਕਰਦੇ ਹਨ। ਹੋਰ ਸਿਰਫ਼ ਨਿਰਾਧਾਰ ਦੰਤ ਕਥਾਵਾਂ ਦੇ ਆਧਾਰ'ਤੇ ਹੀ ਮਾਰਗ ਦਰਸ਼ਨ ਕਰ ਰਹੇ ਹਨ। ਸੱਚ ਦੇ ਸਾਹਮਣੇ ਝੂਠ ਨਹੀਂ ਟਿਕ ਸਕਦਾ।

ਵੱਡੇ ਭਾਈ ਮਹਿੰਦਰ ਦੀਆਂ ਉਪਰੋਕਤ ਗੱਲਾਂ ਸੁਣਕੇ ਮਨ ਵਿੱਚ ਆਉਂਦਾ ਸੀ ਕਿ ਲੜ ਪਵਾਂ, ਪਰ ਵੱਡਾ ਹੋਣ ਦੇ ਕਾਰਣ ਕੁਝ ਬੋਲਦਾ ਨਹੀਂ ਸੀ। ਜੇ ਕੋਈ ਹੋਰ ਕਹਿ ਦਿੰਦਾ ਕਿ ਕਿੱਥੇ "ਕਿੱਥੇ ਠਾਂਠਾਂ (ਕਵਿਰਦੇਵ/ ਕਬੀਰ ਪ੍ਰਮੇਸ਼ਵਰ) ਕਿੱਥੇ ਮਿਆਂ-ਮਿਆਂ" (ਭਗਵਾਨ ਸ਼ਿਵਜੀ) ਤਾਂ ਮੈਂ (ਮਹਾਂਬੀਰ) ਜ਼ਰੂਰ ਲੜਾਈ ਕਰ ਲੈਂਦਾ। ਪ੍ਰੰਤੂ ਹੁਣ ਪਤਾ ਲੱਗਦਾ ਹੈ ਕਿ ਸੱਚਮੁਚ ਕਬੀਰ ਜੀ ਹੀ ਪੂਰਣ ਪ੍ਰਮੇਸ਼ਵਰ ਹੈ। ਮਰਦਾ ਕੀ ਨਹੀਂ ਕਰਦਾ?ਉਸ ਦਿਨ ਮੈਂ ਆਪਣੇ ਭਾਈ ਮਹਿੰਦਰ ਨੂੰ ਕਿਹਾ ਕਿ ਮੇ ਰੀ ਜਾਨ ਬਚਾਅ ਲੈ। ਮੇਰੇ ਭਾਈ ਮਹਿੰਦਰ ਨੇ ਕਿਹਾ ਕਿ ਕਰੌਂਥਾ ਆਸ਼ਰਮ ਚੱਲ ਤੇਰੀ ਜਾਨ ਉੱਥੇ ਬੱਚੇਗੀ। ਮੈਨੂੰ ਅਪ੍ਰੇਸ਼ਨ ਥਿਏਟਰ ਲੈ ਜਾਣ ਲਈ ਟਰਾਲੀ ਵਿੱਚ ਲਿਟਾ ਦਿੱਤਾ ਤੇ ਅਪ੍ਰੇਸ਼ਨ ਵਾਲੇ ਕੱਪੜੇ ਵੀ ਪਹਿਣਾ ਦਿੱਤੇ। ਮੈਂ ਉਠੱਕੇ ਚਲ ਪਿਆ ਤੇ ਕੱਪੜੇ ਉਤਾਰ ਕੇ ਆਪਣੇ ਕੱਪੜੇ ਪਹਿਣਕੇ ਆਪਣੇ ਭਾਈ ਮਹਿੰਦਰ ਨੂੰ ਕਿਹਾ ਕਿ ਮੈਂ ਨਾਮ ਲਵਾਗਾਂ। ਅਸੀਂ ਗੱਡੀ ਕਰਕੇ ਮੈਡੀਕਲ ਰੋਹਤਕ ਤੋਂ ਸਿੱਧੇ ਬੰਦੀਛੋੜ ਸਤਿਗੁਰੂ ਰਾਮਪਾਲ ਜੀ ਮਹਾਰਾਜ ਦੀ ਸ਼ਰਣ ਵਿੱਚ ਆਏ। ਨਾਮ ਉਪਦੇਸ਼ ਲਿਆ, ਉਸੀ ਸਮੇਂ ਮੈਂ ਆਸ਼ਰਮ ਵਿੱਚ ਖ਼ਾਣਾ ਖਾਇਆ। ਮੈਂ ਫੇਰ ਮੈਡੀਕਲ ਗਿਆ ਤੇ ਜਾਂਚ ਕਰਵਾਈ। ਡਾਕਟਰ ਹੈਰਾਨ ਹੋ ਗਿਆ। ਮੈਨੂੰ ਕੋਈ ਤਕਲੀਫ਼ ਨਹੀਂ ਹੋਈ ਮੈਂ ਤੰਦਰੁਸਤ ਹੋ ਗਿਆ। ਮੇਰਾ ਆਸ਼ਰਮ ਵਿੱਚ ਕੋਈ ਖਰਚਾ ਨਹੀਂ ਹੋਇਆ। ਨਾਮ ਤੇ ਮੰਤਰ ਦੀ ਪੁਸਤਕ ਮੁਫ਼ਤ ਪ੍ਰਾਪਤ ਹੋਈ। ਮੇਰਾ ਸਾਰਾ ਪਰਿਵਾਰ ਹੋਰ ਦੇਵੀ-ਦੇਵਤਾਵਾਂ ਦੀ ਪੂਜਾ-ਪਾਠ ਕਰਿਆ ਕਰਦਾ, ਪ੍ਰੰਤੂ ਉਪਦੇਸ਼ ਲੈਣ ਤੋਂ ਬਾਅਦ ਸਭ ਤਿਆਗ ਦਿੱਤਾ, ਪਹਿਲਾਂ ਤੋਂ ਜਿਆਦਾ ਸੁੱਖੀ ਅਤੇ ਸਵਸਥ ਹੋ ਗਏ। ਬੰਦੀਛੋੜ ਪੂਰਣ ਪ੍ਰਮਾਤਮਾਂ ਸਤਿਗੁਰੂ ਰਾਮਪਾਲ ਜੀ ਮਹਾਰਾਜ ਦਾ ਦਿਨ ਰਾਤ ਗੁਣਗਾਣ ਕਰਦੇ ਹਾਂ।

ਸੰਤ ਰਾਮਪਾਲ ਜੀ ਮਹਾਰਾਜ ਦਾ ਮੁੱਖ ਉਦੇਸ਼ ਤਾਂ ਨਾਮ ਉਪਦੇਸ਼ ਦੇ ਕੇ ਭਗਤੀ ਕਰਵਾਕੇ ਕਾਲ ਦੇ ਜਾਲ ਤੋਂ ਮੁਕਤ ਕਰਵਾਉਣਾ ਹੈ। ਸਮਾਜ ਸੁਧਾਰ ਅਤੇ ਹੋਰ ਸੁਖ ਤਾਂ ਰੂੰਗੇ ਵਿੱਚ ਅਰਥਾਤ ਸਵੈਂ ਹੀ ਹੋ ਜਾਂਦੇ ਹਨ। "ਸਤ ਸਾਹਿਬ"

ਭਗਤ ਮਹਾਬੀਰ

## "ਲੁੱਟੇ ਪੁੱਟਿਆਂ ਨੂੰ ਸਹਾਰਾ"

ਮੈਂ ਭਗਤ ਜੀਯਾਰਾਮ (ਰਾਜੂ) ਪੁੱਤਰ ਸ਼੍ਰੀ ਗਣੇਸ਼ੀ ਰਾਮ, ਪਿੰਡ-ਢਰਾਣਾ ਦਾ ਨਿਵਾਸੀ ਹਾਂ। ਮੈਨੂੰ ਤੇ ਮੇਰੀ ਪਤਨੀ ਨੂੰ ਅਸਾਧ ਰੋਗ ਸੀ, ਕੋਈ ਓਪਰਾ-ਪਰਾਇਆ

ਕਹਿੰਦਾ ਸੀ। ਡਾਕਟਰ ਨੇ ਟੀ.ਬੀ. ਦੱਸੀ। ਅਸੀਂ ਡਾਕਟਰ ਤੋਂ ਵੀ ਕਾਫ਼ੀ ਇਲਾਜ ਕਰਵਾਇਆ ਤੇ ਦੇਵੀ-ਦੇਵਤਾਵਾਂ ਦੀ ਬਹੁਤ ਪੂਜਾ ਕੀਤੀ ਤੇ ਯੂ.ਪੀ., ਹਰਿਆਣਾ, ਰਾਜਸਥਾਨ ਵਿੱਚ ਬਾਲਾਜੀ ਆਦਿ ਵੀ ਇਲਾਜ ਦੇ ਲਈ ਗਏ, ਕਾਫ਼ੀ ਪੈਸਾ ਲੱਗ ਗਿਆ। ਦੱਸ ਬਾਰਾਂ ਸਾਲ ਤੱਕ ਇਸ ਤਰ੍ਹਾਂ ਹੀ ਭਟਕਦੇ ਰਹੇ। ਅਸੀਂ ਘੱਟੋ-ਘੱਟ ਦੋ ਲੱਖ ਰੁਪਏ ਲਗਾ ਦਿੱਤੇ ਹੋਣਗੇ, ਪਰ ਕੋਈ ਆਰਾਮ ਨਹੀਂ ਹੋਇਆ। ਅਸੀਂ ਬਹੁਤ ਤੰਗ ਹੋ ਗਏ। ਮੈਂ ਬਹੁਤ ਗਰੀਬ ਹੋ ਗਿਆ, 50 ਰੁਪਏ ਕਮਾਉਂਦਾ ਅਤੇ 100 ਰੁਪਏ ਖ਼ਰਚਾ ਹੋ ਜਾਂਦਾ। ਕਈ ਵਾਰ ਆਤਮ-ਹੱਤਿਆ ਕਰਨ ਦੀ ਸੋਚੀ। ਹਵਨ ਵੀ ਕਰਵਾਏ। ਹਵਨ ਕਰਦੇ ਸਮੇਂ ਪੰਡਿਤ ਡਰ ਗਿਆ ਅਤੇ ਪੰਡਿਤ ਨੇ ਦੱਸਿਆ ਕਿ ਇਸਦੇ ਅੰਦਰ ਬਹੁਤ ਵੱਡਾ ਜਿੰਨ ਹੈ। ਪੰਡਿਤ ਨੇ ਕਿਹਾ ਕਿ ਮੈਂ ਫਿਰ ਤੋਂ ਹਵਨ ਕਰਾਗਾਂ ਅਤੇ ਫਿਰ ਦੱਸਾਂਗਾ। ਭਗਤ ਮਹਿੰਦਰ ਪੁੱਤਰ ਸ਼੍ਰੀ ਕੇਹਰ ਸਿੰਘ (ਜੋ ਮੇਰੇ ਪਿੰਡ ਦੇ ਹਨ) ਨੇ ਸੰਤ ਰਾਮਪਾਲ ਜੀ ਮਹਾਰਾਜ ਜੀ ਤੋਂ ਨਾਮ ਉਪਦੇਸ਼ ਲਿਆ ਹੋਇਆ ਸੀ। ਮੈਨੂੰ ਕਈ ਵਾਰ ਕਹਿੰਦਾ ਸੀ ਕਿ ਜੀਯਾਰਾਮ ਕੀਤੇ ਵੀ ਘੁੰਮ ਲੈ ਅਤੇ ਠੱਗਾਂ ਦੇ ਕੋਲ ਲੁੱਟ ਲੈ, ਸੰਤ ਰਾਮਪਾਲ ਜੀ ਮਹਾਰਾਜ ਬਿਨਾਂ ਕਸ਼ਟ ਨਿਵਾਰਨ ਨਹੀਂ ਹੋ ਸਕਦਾ, ਭਗਤ ਮਹਿੰਦਰ ਕਹਿੰਦਾ ਸੀ ਕਿ ਮੈਂ ਭੀ ਸਰਵ ਭਟਕ ਕੇ ਅਤੇ ਲੁੱਟਕੇ ਸੰਤ ਰਾਮਪਾਲ ਜੀ ਮਹਾਰਾਜ ਜੀ ਦੇ ਆਸ਼ੀਰਵਾਦ ਨਾਲ ਤੇ ਉਨ੍ਹਾਂ ਦੇ ਦਿੱਤੇ ਨਾਮ ਕਾਰਣ ਉਜੜਕੇ ਬਸਿਆ ਹਾਂ। ਮੈਂ ਭਗਤ ਮਹਿੰਦਰ ਨੂੰ ਕਹਿੰਦਾ ਸੀ ਕਿ ਕਰੌਂਥਾ ਵਾਲਾ ਆਸ਼ਰਮ ਤਾਂ ਹੁਣੇ ਬਣਿਆ ਹੈ। ਮੈਂ ਤਾਂ ਬੜੇ-ਬੜੇ ਮੰਦਿਰ ਵਿੱਚ ਜਾ ਚੁੱਕਾ ਹਾਂ। ਮੈਂ ਤੰਗ ਆਉਣ ਦੇ ਕਾਰਣ ਭਗਤ ਮਹਿੰਦਰ ਨੂੰ ਮਿਲਿਆ। ਅਸੀਂ ਅਗਲੇ ਦਿਨ ਸਤਿਗੁਰੂ ਰਾਮਪਾਲ ਜੀ ਮਹਾਰਾਜ ਜੀ ਤੋਂ ਮੁਫ਼ਤ ਨਾਮ ਉਪਦੇਸ਼ ਲਿਆ ਅਤੇ ਉਪਦੇ ਸ਼ ਲੈਣ ਤੋਂ ਬਾਅਦ ਅਸੀਂ ਬਿਲਕੁਲ ਠੀਕ ਹੋ ਗਏ। ਸਾਨੂੰ ਨਾਮ ਉਪਦੇਸ਼ ਲਏ ਹੋਏ ਸੰਨ 2005 ਵਿੱਚ ਲਗਭਗ ਦੋ ਸਾਲ ਹੋ ਗਏ ਹਨ। ਹੁਣ ਸਾਡਾ ਪੂਰਾ ਪਰਿਵਾਰ ਤੰਦਰੁਸਤ ਹੈ। ਅਸੀਂ ਰਾਤ ਦਿਨ ਪੂਰਣ ਪ੍ਰਮਾਤਮਾਂ ਬੰਦੀਛੋੜ ਸਤਿਗੁਰੂ ਰਾਮਪਾਲ ਜੀ ਮਹਾਰਾਜ ਦਾ ਗੁਣਗਾਣ ਕਰਦੇ ਹਾਂ।

ਸੰਤ ਰਾਮਪਾਲ ਜੀ ਮਹਾਰਾਜ ਦਾ ਮੁੱਖ ਉਦੇਸ਼ ਤਾਂ ਨਾਮ-ਉਪਦੇਸ਼ ਦੇ ਕੇ ਭਗਤੀ ਕਰਵਾਕੇ ਕਾਲ ਦੇ ਜਾਲ ਤੋਂ ਮੁਕਤ ਕਰਵਾਉਣਾ ਹੈ। ਸਮਾਜ ਸੁਧਾਰ ਅਤੇ ਹੋਰ ਸੁੱਖ ਤਾਂ ਰੂੰਗੇ ਵਿੱਚ ਅਰਥਾਤ ਆਪ ਹੀ ਹੋ ਜਾਂਦੇ ਹਨ। “ਸਤ ਸਾਹਿਬ”

ਭਗਤ ਜੀਯਾਰਾਮ

## “ਸੰਤ ਹੋਵੇ ਤਾਂ ਐਸਾ”

ਮੈਂ ਸ਼ਸ਼ੀ ਪ੍ਰਭਾ ਪ੍ਰਿੰਸੀਪਲ ਰਾਜਕੀਯ ਵਰਿਸ਼ਠ ਮਾਧਯਮਿਕ ਵਿਧਿਆਲਯ ਡਿਗਾਨਾ ਜ਼ਿਲ੍ਹਾ-ਜੀਂਦ ਵਿੱਚ ਕੰਮ ਕਰ ਰਹੀ ਹਾਂ। ਮੈਂ ਆਪਣੇ ਘਰ ਲੜਾਈ-ਝਗੜੇ , ਮਾਨਸਿਕ ਤਨਾਵ ਦੇ ਕਾਰਣ ਲਗਭਗ 35 ਸਾਲ ਤੋਂ ਪ੍ਰੇਸ਼ਾਨ ਸੀ। ਪਤੀ ਮਾਰਦਾ ਵੀ ਸੀ। ਸਾਰੀ ਤਨਖਾਹ ਲੈ ਲੈਂਦਾ ਸੀ ਤੇ ਜਿੰਨਾ ਉਸਤੋਂ ਪ੍ਰੇਸ਼ਾਨ ਕੀਤਾ ਜਾਂਦਾ ਸੀ ਉਹ ਕਰਦਾ ਸੀ। 32 ਕਿੱਲੇ ਜ਼ਮੀਨ ਦਾ ਮਾਲਿਕ ਹੁੰਦੇ ਹੋਏ ਵੀ ਸਾਨੂੰ ਕੁੱਤੇ ਦੀ ਤਰ੍ਹਾਂ ਰੋਟੀ ਦਿੰਦਾ ਸੀ। ਮੈਂ ਉਸਦੇ ਤੇ ਆਪਣੇ ਸਭ ਰਿਸ਼ਤੇਦਾਰਾਂ ਤੋਂ ਮਦਦ ਮੰਗੀ। ਮੈਂ ਸਮਾਜ ਵਿੱਚ ਰਹਿਣ ਵਾਲੇ ਪੰਚਾਇਤੀ ਆਦਮੀਆਂ ਤੋਂ ਵੀ ਮਦਦ ਮੰਗੀ। ਮੇਰਾ ਕਿਸੇ ਨੇ ਵੀ ਸਾਥ ਨਹੀਂ ਦਿੱਤਾ। ਇਹ ਵਿਚਾਰ ਕਰਕੇ ਕਿ ਸੰਤ ਵਿਗੜੇ ਕੰਮਾਂ ਨੂੰ ਵੀ ਸੰਵਾਰ ਸਕਦੇ ਹਨ, ਮੈਂ ਆਨੰਦਪੁਰ (ਬੀਨਾ) ਮੱਧਪ੍ਰਦੇਸ਼ ਵਾਲੇ ਨੂੰ ਗੁਰੂ ਬਣਾਇਆ। ਲੇਕਿਨ ਘਰ ਵਿੱਚ ਉਹੀ ਕਲੇਸ਼। ਲੜਕੀਆਂ ਪ੍ਰਮਾਤਮਾਂ ਦੀ ਕ੍ਰਿਪਾ ਨਾਲ ਆਪਣੇ ਦਮ'ਤੇ ਪੜ੍ਹਾਈਆਂ। ਹੁਣ ਸ਼ਾਦੀ ਨਹੀਂ ਹੋ ਰਹੀ ਸੀ। ਬਾਪ ਨੇ ਰਿਸ਼ਤਾ ਲੱਭਣੇ ਬੰਦ ਕਰ ਦਿੱਤਾ। ਹੁਣ ਇਸੇ ਉਲਝਣ ਦੇ ਕਾਰਣ ਮੈਂ ਬਾਲਾ ਜੀ ਗਈ। ਬਗੜ

(ਰਾਜਸਥਾਨ), ਧੌਲੀ ਧਾਰ ਹਿਮਾਚਲ ਪ੍ਰਦੇਸ਼ ਗਈ। ਪੀਰ ਫ਼ਕੀਰ, ਗੁਰੂਦੁਆਰੇ ਦਾ ਸਹਾਰਾ ਲਿਆ। ਘਰ ਵਿੱਚ ਜਦ ਇਕੱਲੀ ਹੁੰਦੀ ਤਾਂ ਰੋਂਦੀ ਹੁੰਦੀ ਸੀ ਕਿ ਧਰਤੀ'ਤੇ ਪ੍ਰਮਾਤਮਾਂ ਹੈ ਹੀ ਨਹੀਂ, ਜੁਲਮ ਤੇ ਨਾ ਇਨਸਾਫੀ ਸਹਿਣ ਕਰਦੀ-2 ਮੇਰੀ ਹਾਲਤ ਪਾਗਲਾਂ ਵਰਗੀ ਹੋ ਗਈ ਸੀ।

ਫਿਰ ਇੱਕ ਦਿਨ ਇਹ ਦੁੱਖੀ ਆਤਮਾ ਉਸ ਪ੍ਰਮਾਤਮਾ ਦੇ ਦਰਬਾਰ ਤੱਕ ਪਹੁੰਚੀ ਜੋ ਦੁੱਖ ਨਿਵਾਰਣ ਕਰਦਾ ਹੈ। ਮੇਰੇ ਪੜੌਸ ਵਿੱਚ ਪਾਠ ਹੋਇਆ। ਮੇਰੀ ਪੜੌਸਣ ਮੈਨੂੰ ਪ੍ਰਸਾਦ ਦੇਣ ਲਈ ਮੇਰੇ ਘਰ ਬੁਲਾਉਣ ਆਈ। ਜਾਣ ਤੋਂ ਬਾਅਦ ਬਾਤਚੀਤ ਹੋਈ। ਪਾਠ ਦੇ ਬਾਰੇ ਵਿੱਚ ਦੱਸਿਆ ਕਿ ਇਹ ਪਾਠ ਪ੍ਰਮਾਤਮਾ ਦੀ ਸੱਚੀ ਬਾਣੀ ਹੈ, ਜਿਸ ਨਾਲ ਦੁੱਖ ਕੱਟਦੇ ਹਨ। ਪ੍ਰੰਤੂ ਇਹ ਪਾਠ ਸਿਰਫ ਸੰਤ ਰਾਮਪਾਲ ਜੀ ਮਹਾਰਾਜ ਜੀ ਦੀ ਆਗਿਆ ਅਨੁਸਾਰ ਕਰਵਉਣ ਤੋਂ ਹੀ ਲਾਭ ਹੁੰਦਾ ਹੈ। ਹੋਰ ਕਿਸੇ ਦੇ ਪਾਠ ਨਾਲ ਕੋਈ ਲਾਭ ਨਹੀਂ ਹੁੰਦਾ। ਜਿਵੇਂ ਰਾਜਾ ਪਰੀਕਸ਼ਤ ਨੂੰ ਕਥਾ ਸੁਨਾਉਣ ਦੇ ਸਮੇਂ ਕਿਸੀ ਵੀ ਰਿਸ਼ੀ ਨੇ ਪਾਠ (ਕਥਾ) ਕਰਣ ਦੀ ਹਿੰਮਤ ਨਹੀਂ ਕੀਤੀ। ਕਿਉਂਕਿ ਉਹ ਅਧਿਕਾਰੀ ਨਹੀਂ ਸੀ ਅਤੇ ਸੱਤਵੇਂ ਦਿਨ ਨਤੀਜਾ ਆਉਣਾ ਸੀ। ਇਸਲਈ ਸਵਰਗ ਤੋਂ ਰਿਸ਼ੀ ਸੁਖਦੇਵ ਆਏ, ਉਨ੍ਹਾਂ ਨੇ ਰਾਜਾ ਪਰੀਕਸ਼ਤ ਨੂੰ ਨਾਮ ਦੇਕੇ (ਸ਼ਿਸ਼ ਬਣਾਕੇ ) ਸੱਤ ਦਿਨ ਤੱਕ ਕਥਾ (ਪਾਠ) ਕੀਤੀ। ਤਦ ਰਾਜਾ ਪਰੀਕਸ਼ਤ ਨੂੰ ਕੁਝ ਰਾਹਤ ਮਿਲੀ। ਵਰਤਮਾਨ ਵਿੱਚ ਕੋਈ ਵੀ ਵਾਸਤਵਿਕ ਗਿਆਨ ਅਤੇ ਸਤ ਸਾਧਨਾਂ ਤੋਂ ਜਾਣੂ ਨਹੀਂ ਹੈ। ਇਸਲਈ ਕੋਈ ਵੀ ਪਾਠ ਕਰ ਦਿੰਦਾ ਹੈ। ਜਿਸਨਾਲ ਸਾਧਕ ਨੂੰ ਕੋਈ ਵੀ ਲਾਭ ਨਹੀਂ ਹੁੰਦਾ। ਉਹ ਭੈਣ ਜਿਸ ਨਾਲ ਮੇਰੀ ਚਰਚਾ ਹੋਈ, ਸੰਤ ਰਾਮਪਾਲ ਜੀ ਮਹਾਰਾਜ ਦੇ ਵਿਚਾਰ ਸੁਣਿਆ ਕਰਦੀ ਸੀ, ਅਨਪੜ੍ਹ ਹੁੰਦੇ ਹੋਏ ਵੀ ਸ਼ਾਸਤਰਾਂ ਦਾ ਗੂੜਾ ਗਿਆਨ ਸੰਤ ਰਾਮਪਾਲ ਜੀ ਤੋਂ ਸੁਣਿਆਂ ਹੋਇਆ ਸੁਣਾਇਆ। ਮੈਂ ਪ੍ਰਿਸੀਪਲ ਹੁੰਦੇ ਹੋਈ ਵੀ ਹੈਰਾਨ ਸੀ। ਅਜਿਹਾ ਲੱਗਿਆ ਕਿ ਪ੍ਰਮਾਤਮਾਂ ਮੇਰਾ ਹੱਥ ਫੜਣ ਜਾ ਰਹੇ ਹਨ। ਭੈਣ ਨੇ ਦੱਸਿਆ ਕਿ ਸਾਡੇ ਗੁਰੂ ਜੀ ਦੁੱਖਾਂ ਦਾ ਨਿਵਾਰਨ ਕਰਦੇ ਹਨ। ਮੈਂ ਉਸਨੂੰ ਕਿਹਾ ਕਿ ਮੈਨੂੰ ਆਪਣੇ ਗੁਰੂ ਜੀ ਦੇ ਦਰਸ਼ਨ ਕਰਵਾ ਸਕਦੇ ਹੋ। ਮਾਲਿਕ ਦੀ ਦਿਆ ਤੋਂ ਮੈਂ ਅਗਲੇ ਦਿਨ ਗੁਰੂ ਰਾਮਪਾਲ ਜੀ ਮਹਾਰਾਜ ਜੀ ਨੂੰ ਸਾਧਾਰਣ ਜਿਹੀ ਕੁਰਸੀ'ਤੇ ਬੈਠਾ ਦੇਖਿਆ, ਮੈਂ ਨਹੀਂ ਜਾਣਦੀ ਸੀ ਕਿ ਸੰਤ ਕੀ ਹੁੰਦੇ ਹਨ, ਉਨ੍ਹਾਂ ਦੀ ਮਹਿਮਾ ਕੀ ਹੁੰਦੀ ਹੈ। ਜੋ ਜਿੰਨਾ ਉੱਚਾ ਹੁੰਦਾ ਹੈ ਉਹ ਉੰਨਾ ਹੀ ਸਾਧਾਰਣ ਦਿਸਦਾ ਹੈ। ਸਾਡਾ ਸਥਾਨ ਤਾਂ ਧਰਤੀ ਤੋਂ ਵੀ ਥੱਲੇ ਹੈ। ਅਸੀ ਪ੍ਰਮਾਤਮਾਂ ਦੀ ਮਹਿਮਾ ਨੂੰ ਭਲਾ ਕੀ ਸਮਝਾਂਗੇ। ਮੇਰੇ ਗੁਰੂ ਜੀ ਨੇ ਮੇਰੀ ਵਿਆਥਾ ਸੁਣੀ ਅਤੇ ਕਿਹਾ ਆਪ ਨਾਮ ਉਪਦੇਸ਼ ਲੈ ਲਉ, ਸਭ ਠੀਕ ਹੋ ਜਾਵੇਗਾ। ਅਗਲੇ ਦਿਨ ਮੈਨੂੰ ਉਪਦੇਸ਼ ਦਿੱਤਾ। ਇੱਕ ਮਹੀਨੇ ਦੇ ਅੰਦਰ-2 ਲੜਕੀ ਲਈ ਰਿਸ਼ਤਾ ਆਇਆ ਅਤੇ ਉਸਦੀ ਸ਼ਾਦੀ ਹੋਈ। ਮੈਨੂੰ ਅਜਿਹਾ ਲੱਗਾ ਕਿ ਜਿਵੇਂ ਕੋਈ ਅਣਹੋਣੀ ਜਿਹੀ ਹੋ ਰਹੀ ਹੈ। ਉਹ ਪਤੀ ਜੋ ਰਿਸ਼ਤਾ ਵੀ ਨਹੀਂ ਕਰਦਾ ਸੀ, ਉਹੀ ਸ਼ਾਦੀ ਕਰ ਰਿਹਾ ਹੈ। ਫਿਰ ਕੁਝ ਸਮੇਂ ਬਾਅਦ ਮੇਰੀ ਵੱਡੀ ਲੜਕੀ ਦੇ ਪੇਟ ਵਿੱਚ ਰਸੌਲੀ ਹੋ ਗਈ। ਬੱਚਾ ਅਜੇ ਸੀ ਨਹੀਂ ਫਿਰ ਚਿੰਤਾ ਬਣੀ। ਮੈਂ ਆਪਣੇ ਲੜਕੇ ਨੂੰ ਕਿਹਾ ਕਿ ਤੂੰ ਦੇਖਿਆ ਜਦ ਆਪਾਂ ਫ਼ਿਲਮਾਂ ਦੇਖਦੇ ਹਾਂ ਤਾਂ ਇੱਧਰ ਪ੍ਰਮਾਤਮਾਂ ਨੂੰ ਪ੍ਰਾਥਨਾਂ ਕੀਤੀ ਜਾਂਦੀ ਹੈ ਅਤੇ ਉਧਰ ਕਿਸੇ ਵਿਅਕਤੀ ਦਾ ਅਪਰੇਸ਼ਨ ਚੱਲ ਰਿਹਾ ਹੁੰਦਾ ਹੈ ਤਾਂ ਉਹ ਠੀਕ ਹੋ ਜਾਂਦਾ ਹੈ। ਉਹ ਮੇਰੀ ਗੱਲ ਤੋਂ ਸਹਿਮਤ ਹੋ ਗਿਆ ਅਤੇ ਤਾਜਪੁਰ (ਦਿੱਲੀ) ਸਤਿਗੁਰੂ ਦੇ ਸਤਿਸੰਗ ਵਿੱਚ ਸੇਵਾ ਉੱਤੇ ਚਲੀ ਗਈ। ਉੱਥੇ ਤੋਂ ਮੈਂ ਆਪਣੀ ਲੜਕੀ ਦੇ ਕੋਲ ਹਸਪਤਾਲ ਗਈ। ਅਪਰੇਸ਼ਨ ਠੀਕ ਹੋਇਆ। ਜੋ ਸ਼ੰਕਾ ਕੈਂਸਰ ਦੀ ਸੀ ਉਹ ਵੀ ਠੀਕ ਹੋਈ। ਫਿਰ ਲੜਕੀ ਗਰਭਵਤੀ ਹੋਈ। ਇੰਨੇ ਨੂੰ ਜਮਾਈ ਦੇ ਨਾਲ ਇੱਕ

ਟਰੈਕਟਰ ਮੋਟਰ ਸਾਈਕਲ ਦੀ ਦੁਰਘਟਨਾ ਦਾ ਸਮਾਚਾਰ ਮਿਲ ਗਿਆ। ਮੈਨੂੰ ਤਾਂ ਮੇਰੇ ਗੁਰੁਦੇਵ ਤੋਂ ਇਲਾਵਾ ਕੁਝ ਨਹੀਂ ਸੁਝਦਾ, ਮਾਲਿਕ ਦੀ ਜਿੰਨੀ ਮਹਿਮਾਂ ਗਾਵਾਂ ਉਹ ਥੋੜ੍ਹੀ ਹੈ। ਡੇਢ ਮਹੀਨੇ ਦੇ ਅੰਦਰ ਠੀਕ ਹੋ ਕੇ ਜਮਾਈ ਘਰ ਆ ਗਏ। ਦੁਨੀਆਂ ਕੀ ਸਮਝੇ ਮੇਰੀ ਪ੍ਰਾਥਨਾਂ ਪ੍ਰਮਾਤਮਾਂ ਸੁਣਦਾ ਹੈ।

ਜਿਸ ਦਿਨ ਤੋਂ ਮੈਂ ਇਹ ਨਾਮ ਉਪਦੇਸ਼ ਲਿਆ ਮੈਂ ਉਨ੍ਹਾਂ ਨਕਲੀ ਸੰਤਾਂ ਦੀਆਂ ਫੋਟੋ ਆਪਣੇ ਵਿਹੜੇ ਵਿੱਚ ਪਾ ਕੇ ਸਵਾਹ ਕਰ ਦਿੱਤੀ। ਉਸ ਦਿਨ ਤੋਂ ਮੇਰੀ ਜੀਵਨ ਦੀ ਗੱਡੀ ਪਟੜੀ ਉੱਤੇ ਚੜ੍ਹੀ। 23 ਸੰਤਬਰ 2003 ਨੂੰ ਮੈਂ ਆਪਣੀ ਜਾਗਦੀਆਂ ਅੱਖਾਂ ਨਾਲ 4-5 ਵਜੇ ਨੂੰ ਇੱਕ ਭਿਆਨਕ ਆਕ੍ਰਿਤੀ ਨੂੰ ਦੇਖਿਆ। ਇੰਨੀ ਭਿਆਨਕ ਸ਼ਕਲ ਦਾ ਆਦਮੀ ਸੀ ਕਿ ਜੇ ਨਾਮ ਨਾ ਲਿਆ ਹੁੰਦਾ ਤਾਂ ਮੇਰਾ ਦਿਲ ਫਟ ਜਾਂਦਾ। ਪਰ ਮੈਨੂੰ ਉਸ ਸਮੇਂ ਡਰ ਨਹੀਂ ਲੱਗਿਆ। ਪਰ ਇਹ ਅਹਿਸਾਸ ਹੋ ਗਿਆ ਕਿ ਇਹ ਯਮਦੂਤ ਹੈ। ਅਗਲੇ ਦਿਨ ਮੈਂ ਆਪਣੇ ਗੁਰੂਦੇਵ ਜੀ ਨੂੰ ਦੱਸਿਆ, ਜਿਨ੍ਹਾਂ ਨੇ ਇਹ ਸਪੱਸ਼ਟ ਕੀਤਾ ਕਿ ਮੇਰੇ ਉਸ ਦਿਨ ਸਵਾਂਸ ਪੂਰੇ ਹੋ ਗਏ ਸੀ। ਹੁਣ ਮੈਂ ਆਪਣੇ ਪ੍ਰਮਾਤਮਾਂ ਸਵਰੂਪ ਗੁਰੂ ਜੀ ਦੀ ਦਿਆ ਨਾਲ ਹੀ ਜੀ ਰਹੀ ਹਾਂ। ਉਨ੍ਹਾਂ ਦੀ ਕ੍ਰਿਪਾ ਨਾਲ ਮੇਰੀ ਛੋਟੀ ਲੜਕੀ ਦੀ ਸ਼ਾਦੀ ਇੱਕ ਇੰਜਨੀਅਰ ਲੜਕੇ ਨਾਲ ਪਿਛਲੇ ਸਾਲ ਹੋਈ। ਦੋ ਤਿੰਨ ਬਾਰ ਮੇਰੀ ਨੌਕਰੀ ਜਾਣ ਦੀ ਵੀ ਆਸ਼ੰਕਾ ਹੋਈ। ਪਰ ਫਿਰ ਵੀ ਮੇਰੇ ਪ੍ਰਮਾਤਮਾਂ ਨੇ ਮੈਨੂੰ ਸੰਭਾਲਿਆ, ਮੈਨੂੰ ਦੋ ਤਰੱਕੀਆਂ ਦਿੱਤੀਆਂ। ਸੰਤ ਰਾਮਪਾਲ ਜੀ ਮਹਾਰਾਜ ਕਹਿੰਦੇ ਹਨ ਕਿ ਰਾਜਾ ਵੀ ਪ੍ਰਭੂ ਦਾ ਹੀ ਬੱਚਾ ਹੁੰਦਾ ਹੈ। ਉਸ ਵਿੱਚ ਵੀ ਪ੍ਰਭੂ ਦੀ ਸ਼ਕਤੀ ਹੀ ਕੰਮ ਕਰਦੀ ਹੈ। ਪ੍ਰਮੇਸ਼ਵਰ ਹੀ ਆਪਣੇ ਸਾਧਕ ਲਈ ਰਾਜਾ ਵਿੱਚ ਪ੍ਰੇਰਣਾ ਕਰਕੇ ਸਾਰੇ ਫੇਰ ਬਦਲ ਕਰਵਾ ਦਿੰਦਾ ਹੈ। ਕਰਦਾ ਹੋਇਆ ਰਾਜਾ ਦਿਖਾਈ ਦਿੰਦਾ ਹੈ, ਪਰ ਕਰਵਾਉਂਦਾ ਪ੍ਰਮਾਤਮਾਂ ਹੀ ਹੈ। ਕੋਈ ਮੇ ਰੇ ਗੁਰੂ ਰਾਮਪਾਲ ਜੀ ਦਾ ਆਸਰਾ ਲੈਕੇ ਦੇਖੋ, ਲੈਣ ਵਾਲਿਆਂ ਦੇ ਇਸੇ ਤਰ੍ਹਾਂ ਕੰਡੇ ਨਿਕਲਣਗੇ, ਜਿਵੇਂ ਮੇਰੇ ਨਿਕਲੇ ਹਨ। ਪ੍ਰਮਾਤਮਾਂ ਸੱਚਮੁਚ ਬੇਸਹਾਰੇ ਨੂੰ ਸਹਾਰਾ ਦਿੰਦਾ ਹੈ। ਆਤਮਾਂ ਦੀ ਪੁਕਾਰ ਸੁਣਦੇ ਹਨ। ਮੇਰੇ ਨਾਲ ਇਹ ਕੁਝ ਸਾਲਾਂ ਵਿੱਚ ਜੋ ਵੀ ਹੋਇਆ ਸਿਰਫ਼ ਪ੍ਰਮਾਤਮਾਂ ਹੀ ਕਰ ਸਕਦਾ ਹੈ, ਮੇਰੇ ਗੁਰੂਦੇਵ ਦੀ ਮਹਿਮਾਂ ਦਾ ਵਰਣਨ ਕਰਨ ਲਈ ਮੇਰੇ ਪਾਸ ਸ਼ਬਦ ਨਹੀਂ ਹੈ। ਇਹ ਆਪਹੀ ਕਬੀਰ ਸਾਹਿਬ ਜੀ ਦਾ ਅਵਤਾਰ ਹਨ। ਜੋ ਪ੍ਰਮਾਤਮਾਂ ਦਾ ਦੀਦਾਰ ਚਾਹੁੰਦਾ ਹੈ, ਉਹ ਕਰੋਂਥਾ ਆਉਣਾ ਨਾ ਭੁਲੇ। ਮੇਰੇ ਵਰਗੇ ਛੋਟੇ ਜੀਵ ਨੂੰ ਕਿਵੇਂ ਉਭਾਰਿਆ?ਮੈਂ ਆਪਜੀ ਦੀ ਬਹੁਤ ਦੇਣਦਾਰ ਹਾਂ, ਕਿਹੜੇ ਸ਼ਬਦਾਂ ਨਾਲ ਆਪਦੀ ਮਹਿਮਾ ਗਾਂਵਾ, ਇਹੀ ਸ਼ਬਦਾਂ ਨੂੰ ਪਾਠਕ ਆਪਣੇ ਦਿਲ ਵਿੱਚ ਪਾ ਲਉ ਤੇ ਲਾਭ ਉਠਾਓ।

ਬਹੁਤ ਤੁਛ ਪ੍ਰਾਣੀ
ਭਗਤਮਤੀ ਸ਼ਸ਼ੀ

## "ਆਪਣੇ ਭਗਤ ਨੂੰ ਧਰਮਰਾਜ ਦੇ ਦਰਬਾਰ ਤੋਂ ਛੁਡਵਾਉਣਾ"

ਮੈਂ ਭਗਤ ਉਮਪ੍ਰਕਾਸ਼ ਸੁਪੁੱਤਰ ਸ਼੍ਰੀ ਮਾਤਾਦੀਨ, ਨਜੱਫਗੜ੍ਹ, ਦਿੱਲੀ ਦਾ ਨਿਵਾਸੀ ਹਾਂ। ਮੈਨੂੰ ਪਰਮ ਪੂਜਯ ਸੰਤ ਰਾਮਪਾਲ ਜੀ ਮਹਾਰਾਜ ਜੀ ਤੋਂ ਨਾਮ ਲਏ ਹੋਏ ਡੇਢ ਸਾਲ ਹੋ ਗਿਆ ਹੈ। ਮੇਰੀ ਨਜੱਫਗੜ੍ਹ ਵਿੱਚ ਹਲਵਾਈ ਦੀ ਦੁਕਾਨ ਹੈ। 19 ਮਈ 2005 ਨੂੰ ਰਾਤ ਦੇ 9:30 ਵਜੇ ਮੈਨੂੰ ਦੁਕਾਨ ਉੱਤੇ ਪੇਟ ਵਿੱਚ ਬਹੁਤ ਦਰਦ ਹੋਇਆ। ਦਰਦ ਦੇ ਕਾਰਣ ਮੇਰੀ ਹਾਲਤ ਬਹੁਤ ਖਰਾਬ ਹੋ ਗਈ ਸੀ। ਮੈਂ ਗੁਰੂ ਜੀ ਦਾ ਨਾਮ ਲੈਂਦਾ ਹੋਇਆ ਘਰ ਪਹੁੰਚਿਆ। ਘਰ ਪਹੁੰਚਦੇ ਹੀ ਮੈਂ ਗੁਰੂ ਜੀ ਦੀ ਤਸਵੀਰ ਸਾਹਮਣੇ ਦੰਡਵਤ ਪ੍ਰਣਾਮ ਕੀਤਾ। ਮੈਂ ਦੰਡਵਤ ਪ੍ਰਣਾਮ ਕਰਕੇ ਖੜ੍ਹਾ ਹੋਇਆ ਤਾਂ ਮੈਨੂੰ ਪੇਟ ਦਾ ਦਰਦ ਮਹਿਸੂਸ ਨਹੀਂ ਹੋਇਆ। ਫੇਰ ਮੈਂ ਚਾਰਪਾਈ ਤੇ ਲੇਟ ਗਿਆ।

ਚਾਰਪਾਈ ਉੱਤੇ ਪੈਂਦੇ ਹੀ ਮੈਂ ਬੇਹੋਸ਼ ਹੋ ਗਿਆ। ਮੇਰੇ ਚਾਰੇ ਪਾਸੇ ਯਮ ਦੇ ਦੂਤ ਚੱਕਰ ਲਗਾਉਣ ਲੱਗੇ ਅਤੇ ਮੈਨੂੰ ਡਰਾਉਣ ਲੱਗੇ। ਮੈਂ ਡਰਦੇ ਮਾਰੇ ਬੇਹੋਸ਼ ਹੋ ਗਿਆ। ਤਦ ਯਮਦੂਤਾਂ ਨੇ ਮੇਰੇ ਉੱਤੇ ਇੱਕ ਸਫ਼ੇਦ ਚਾਦਰ ਪਾਈ ਅਤੇ ਮੈਨੂੰ ਯਮਰਾਜ ਦੇ ਦਰਬਾਰ ਲੈ ਗਏ। ਯਮਰਾਜ ਦੇ ਦਰਬਾਰ ਮੈਂ ਦੇਖਿਆ ਕਿ ਲਾਇਨ ਲੱਗੀ ਹੋਈ ਹੈ। ਜਦ ਮੇਰਾ ਨੰਬਰ ਆਇਆ ਤਾਂ ਯਮਰਾਜ ਨੇ ਕਿਹਾ ਕਿ ਇਸਨੂੰ ਤਾਲਾਬ ਵਿੱਚ ਸੁੱਟ ਦਿਉ। ਜਦ ਮੈਂ ਤਾਲਾਬ ਵੱਲ ਦੇਖਿਆ ਤਾਂ ਉਸ ਤਾਲਾਬ ਵਿੱਚ ਮਗਰਮੱਛ ਹੀ ਮਗਰਮੱਛ ਸੀ। ਮੈਂ ਮਰਗਮੱਛਾਂ ਨੂੰ ਦੇਖਕੇ ਡਰ ਗਿਆ। ਤਦ ਮੈਂ ਆਪਣੇ ਪਰਮ ਪੂਜਯ ਗੁਰੂਦੇਵ ਸੰਤ ਰਾਮਪਾਲ ਜੀ ਮਹਾਰਾਜ ਜੀ ਨੂੰ ਯਾਦ ਕੀਤਾ, ਉਸ ਸਮੇਂ ਧਰਮਰਾਜ ਦੇ ਦੂਤ ਮੈਨੂੰ ਤਾਲਾਬ ਵਿੱਚ ਸੁੱਟਣ ਲਈ ਤਿਆਰ ਹੋ ਗਏ। ਮੈਂ ਗੁਰੂ ਦੇਵ ਨੂੰ ਪੁਕਾਰਿਆ ਕਿ ਹੇ "ਗੁਰੂ ਦੇਵ ਮੈਨੂੰ ਬਚਾਉ"। ਤਦ ਮੈਂ ਦੇਖਿਆ ਕਿ ਗੁਰੂ ਜੀ ਕਬੀਰ ਸਾਹਿਬ ਦੇ ਰੂਪ ਵਿੱਚ ਆਏ ਅਤੇ ਮੈਨੂੰ ਤਾਲਾਬ ਵਿੱਚ ਗਿਰਣ ਤੋਂ ਪਹਿਲਾਂ ਹੀ ਬਾਹਰ ਕੱਢ ਲਿਆ। ਯਮਰਾਜ ਨੇ ਕਬੀਰ ਸਾਹਿਬ ਦੇ ਚਰਣਾਂ ਵਿੱਚ ਗਿਰਕੇ ਦੰਡਵਤ ਪ੍ਰਣਾਮ ਕੀਤਾ। ਫਿਰ ਗੁਰੂ ਜੀ ਆਪਣੇ ਰੂਪ ਵਿੱਚ ਆ ਗਏ ਅਤੇ ਮੈਨੂੰ ਕਹਿਣ ਲੱਗੇ ਕਿ ਤੂੰ ਕਿਸ ਲਈ ਡਰ ਰਿਹਾ ਹੈਂ, ਹੁਣ ਮੈਂ ਤੇਰੇ ਨਾਲ ਹਾਂ। ਤਦ ਮੇਰਾ ਡਰ ਦੂਰ ਹੋ ਗਿਆ। ਧਰਮਰਾਜ ਨੇ ਗੁਰੂ ਜੀ ਨਾਲ ਬਹਿਸ ਕੀਤੀ ਕਿ ਆਪ ਇਸਨੂੰ ਬਾਰ-2 ਕਿਉਂ ਬਚਾਉਂਦੇ ਹੋ। ਇਹ ਤਾਂ ਮੇਰਾ ਭੋਜਨ ਹੈ। ਆਪ ਇਸਨੂੰ ਪਹਿਲਾਂ ਵੀ ਦੋ ਬਾਰ ਮਰਦੇ-2 ਬਚਾਇਆ ਹੈ। "ਪਹਿਲੀ ਬਾਰ ਤਾਂ ਸਕੂਟਰ ਤੇ ਜੀਪ ਦੀ ਆਹਮਣੇ-ਸਾਹਮਣੇ ਟੱਕਰ ਹੋਈ ਪਰ ਮੈਨੂੰ ਝਰੀਟ ਵੀ ਨਹੀਂ ਲੱਗੀ ਤੇ ਦੂਸਰੀ ਬਾਰ ਮੋਟਰ ਸਾਈਕਲ ਸਲਿੱਪ ਹੋਣ ਦੇ ਬਾਅਦ ਟਰੱਕ ਦੇ ਨੀਚੇ ਜਾ ਗਿਰਿਆ। ਗੁਰੂ ਦੇਵ ਜੀ ਨੇ ਉਸ ਸਮੇਂ ਟਰੱਕ ਦੇ ਨੀਚੇ ਬਚਾਇਆ।"

ਤਦ ਗੁਰੂਦੇਵ ਨੇ ਧਰਮਰਾਜ ਨੂੰ ਕਿਹਾ-ਇਸਨੇ ਮੇਰੀ ਪਿਛਲੇ ਜਨਮ ਦੀ ਭਗਤੀ ਕੀਤੀ ਹੋਈ ਹੈ, ਇਸਲਈ ਮੈਂ ਇਸਨੂੰ ਬਚਾਇਆ। ਫਿਰ ਧਰਮਰਾਜ ਨੇ ਕਿਹਾ ਕਿ ਹੁਣ ਇਸਨੂੰ ਕਿਉਂ ਬਚਾਇਆ, ਜਦੋਂ ਕਿ ਮੈਂ ਇਸਦਾ ਨਾਮ ਤੁੜਵਾ ਦਿੱਤਾ ਹੈ। ਫਿਰ ਗੁਰੂ ਜੀ ਨੇ ਕਿਹਾ ਕਿ ਇਸਦਾ ਨਾਮ ਆਪਨੇ ਤੁੜਵਾਇਆ ਹੈ, ਇਸਨੇ ਆਪਣੀ ਮਰਜ਼ੀ ਨਾਲ ਨਹੀਂ ਤੋੜਿਆ। ਇਸਲਈ ਮੈਂ ਬਚਾਇਆ, ਇਹ ਮੇਰੀ ਭਗਤੀ ਕਰਦਾ ਹੈ। ਤਦ ਕਾਲ ਨੇ ਕਿਹਾ ਕਿ ਮੈਂ ਦੇਖਦਾ ਹਾਂ ਕਿ ਆਪ ਇਸਨੂੰ ਕਦ ਤੱਕ ਬਚਾਉਗੇ। ਫਿਰ ਗੁਰੂ ਜੀ ਨੇ ਕਿਹਾ ਕਿ ਮੈਂ ਪਲ-ਪਲ ਇਸਦੇ ਨਾਲ ਹਾਂ, ਆਪ ਇਸਦਾ ਕੁਝ ਨਹੀਂ ਵਿਗਾੜ ਸਕਦਾ।

ਫਿਰ ਗੁਰੁਦੇਵ ਨੇ ਧਰਮਰਾਜ ਨੂੰ ਕਿਹਾ ਕਿ ਹੁਣ ਜੇ ਆਪ ਇਸਨੂੰ ਕਿਸੇ ਪ੍ਰਕਾਰ ਦਾ ਕਸ਼ਟ ਦਿੱਤਾ ਤਾਂ ਜਿਵੇਂ ਤੂੰ ਲੋਕਾਂ ਨੂੰ ਸਤਾਉਂਦਾ ਹੈਂ, ਉਸ ਤੋਂ ਬੁਰਾ ਹਾਲ ਤੇਰਾ ਕਰਾਂਗਾ।

ਉਸਦੇ ਬਾਅਦ ਸਤਿਗੁਰੂ ਦੇਵ ਜੀ ਮੈਨੂੰ ਧਰਮਰਾਜ ਦੇ ਦਰਬਾਰ ਤੋਂ ਨੀਚੇ ਲੈ ਕੇ ਆਏ ਅਤੇ ਮੈਨੂੰ ਕਿਹਾ ਕਿ ਤੂੰ ਜਲਦੀ ਤੋਂ ਜਲਦੀ ਆਪਣੇ ਘਰ ਵਾਲਿਆਂ ਨੂੰ ਦੱਸਦੇ ਕਿ ਮੈਂ ਬਿਲਕੁਲ ਠੀਕ ਹਾਂ ਅਤੇ ਮੈਨੂੰ ਘਰ ਲੈ ਚੱਲੋ। ਦੋ ਡਾਕਟਰ ਤਾਂ ਮਨ੍ਹਾ ਕਰ ਚੁੱਕੇ ਸਨ ਕਿ ਸਾਡੇ ਬਸ ਦੀ ਗੱਲ ਨਹੀਂ। ਮੇਰੇ ਘਰ ਵਾਲੇ ਮੈਨੂੰ ਹਸਪਤਾਲ ਲੈ ਕੇ ਜਾ ਰਹੇ ਸੀ। ਮੈਂ ਘਰ ਵਾਲਿਆਂ ਨੂੰ ਕਿਹਾ ਕਿ ਮੈਨੂੰ ਜਲਦੀ ਤੋਂ ਜਲਦੀ ਘਰ ਲੈ ਚੱਲੋ, ਮੈਂ ਬਿਲਕੁਲ ਠੀਕ ਹਾਂ। ਜੋ ਮੇਰੇ ਨਾਲ ਸੀ ਉਹ ਇੱਕਦਮ ਹੈਰਾਨ ਹੋ ਗਏ ਕਿ ਇਹ ਤਾਂ ਮਰ ਗਿਆ ਸੀ। ਇਸਨੂੰ ਹੋਸ਼ ਕਿਵੇਂ ਆਇਆ? ਇਹ ਇਸਤਰ੍ਹਾਂ ਦੀ ਗੱਲ ਕਿਉਂ ਕਹਿ ਰਿਹਾ ਹੈ? ਫਿਰ ਮੇਰੇ ਘਰ ਵਾਲੇ ਰਾਸਤੇ ਤੋਂ ਹੀ ਘਰ ਵੱਲ ਜਾਣ ਲੱਗੇ ਤਾਂ ਮੈਨੂੰ ਗੁਰੂਦੇਵ ਜੀ ਕਮਲ ਦੇ ਫੁੱਲ ਉੱਤੇ ਬੈਠੇ ਦਿਖਾਈ ਦਿੱਤੇ ਕਦੀ ਤਾਂ ਗੁਰੂ ਜੀ ਦੇ ਰੂਪ ਵਿੱਚ

ਕਦੀ ਕਬੀਰ ਸਾਹਿਬ ਦੇ ਰੂਪ ਵਿੱਚ ਦਿਖਾਈ ਦਿੱਤੇ ਅਤੇ ਮੇਰੀ ਤਰਫ਼ ਹੱਥ ਹਿਲਾਉਂਦੇ ਦਿਖਾਈ ਦਿੱਤੇ। ਮੈਂ ਫਿਰ ਜੋਰ-ਜੋਰ ਨਾਲ ਰੋਣ ਲੱਗਿਆ, ਕਿ ਮੇਰੇ ਗੁਰੂ ਜੀ ਗਏ, ਮੇਰੇ ਗੁਰੂ ਜੀ ਗਏ। ਮੇਰੇ ਘਰਵਾਲੇ ਫਿਰ ਘਬਰਾ ਗਏ ਕਿ ਇਹ ਅਜਿਹਾ ਕਿਉਂ ਕਰ ਰਿਹਾ ਹੈ। ਫਿਰ ਮੈਡੀਕਲ ਵੱਲ ਜਾਣ ਲੱਗੇ। ਤਦ ਗੁਰੂ ਜੀ ਨੇ ਆਵਾਜ ਲਗਾਈ ਕਿ ਭਗਤ ਤੂੰ ਇਹ ਕੀ ਕਰ ਰਿਹਾ ਹੈਂ, ਮੈਂ ਤਾਂ ਤੈਨੂੰ ਕਿਹਾ ਹੈ ਕਿ ਘਰ ਜਾ ਜਲਦੀ ਤੋਂ ਜਲਦੀ। ਫਿਰ ਮੈਂ ਆਪਣੇ ਘਰ ਵਾਲਿਆਂ ਨੂੰ ਕਿਹਾ ਕਿ ਮੈਂ ਬਿਲਕੁਲ ਠੀਕ ਹਾਂ, ਮੈਨੂੰ ਮੇਰੇ ਗੁਰੂਦੇਵ ਦਿਖਾਈ ਦਿੱਤੇ ਸੀ। ਤਦ ਮੇਰੇ ਘਰ ਵਾਲੇ ਮੈਨੂੰ ਘਰ ਲੈਕੇ ਗਏ ਤੇ ਘਰਵਾਲੇ ਇੱਕਦਮ ਹੈਰਾਨ ਰਹਿ ਗਏ ਕਿ ਇਹ ਤਾਂ ਮਰ ਗਿਆ ਸੀ, ਇਹ ਜ਼ਿੰਦਾ ਕਿਵੇਂ ਹੋਇਆ?ਮੈਂ ਆਪਣੇ ਘਰਵਾਲਿਆਂ ਨੂੰ ਆਪਣੇ ਨਾਲ ਬੀਤੀ ਸਾਰੀ ਘਟਨਾ ਦੱਸੀ ਕਿ ਮੇਰੀ ਨਾਲ ਅਜਿਹਾ ਹੋਇਆ ਤੇ ਮੇਰੇ ਸਤਿਗੁਰੂ ਜੀ ਮੈਨੂੰ ਘਰ ਛੱਡਕੇ ਚਲੇ ਗਏ।

ਭਗਤ ਉਮਪ੍ਰਕਾਸ਼ ਦਾਸ
RZ-15,B Block ਗਲੀ ਨੰ. 2,
ਮਕਸੂਦਾਬਾਦ ਕਲੋਨੀ,
ਨਜੱਫ਼ਗੜ੍ਹ ਨਵੀ ਦਿੱਲੀ
ਮੋ. ਨੰ. 9910967605

## "ਪੂਰਣ ਪ੍ਰਮਾਤਮਾਂ ਸਾਧਕ ਨੂੰ ਭਿਆਨਕ ਰੋਗ ਤੋਂ ਮੁਕਤ ਕਰਕੇ ਉਮਰ ਵਧਾ ਦਿੰਦਾ ਹੈ"

### ਭਗਤ ਡਾਕਟਰ ਉਮ ਪ੍ਰਕਾਸ਼ ਹੁੱਡਾ (C.M.O.) ਦਾ ਪ੍ਰਮਾਣ

ਪ੍ਰਮਾਣ ਰਿੱਗਵੇਦ ਮੰਡਲ 10 ਸੁਕਤ 161 ਮੰਤ੍ਰ 1, 2 ਅਤੇ 5 ਜਿਸ ਵਿੱਚ ਪ੍ਰਮੇਸ਼ਵਰ ਕਹਿੰਦਾ ਹੈ ਕਿ ਜੇ ਕਿਸੀ ਨੂੰ ਪ੍ਰਤੱਖ ਜਾਂ ਗੁਪਤ ਰੋਗ ਤਪਦਿਕ ਹੋਵੇ ਉਸਨੂੰ ਵੀ ਠੀਕ ਕਰਦਾ ਹਾਂ ਤੇ ਜੇਕਰ ਕੋਈ ਰੋਗੀ ਵਿਅਕਤੀ ਦੀ ਪ੍ਰਾਣ ਸ਼ਕਤੀ ਛੀਣ ਹੋ ਚੁੱਕੀ ਹੋਵੇ। ਜਿਸਦੀ ਉਮਰ ਬਾਕੀ ਨਾ ਹੋਵੇ, ਤੇਰੇ ਪ੍ਰਾਣਾ ਦੀ ਰੱਖਿਆ ਕਰਾਂ ਅਤੇ ਤੇਰੀ ਉਮਰ ਸੌ ਸਾਲ ਪ੍ਰਦਾਨ ਕਰ ਦੇਵਾਂ, ਸਰਵ ਸੁੱਖ ਪ੍ਰਦਾਨ ਕਰਾਂ। ਮੰਤਰ 5 ਵਿੱਚ ਕਿਹਾ ਹੈ ਕਿ ਹੇ ਪੁਨਰ ਜੀਵਨ ਪ੍ਰਾਪਤ ਪ੍ਰਾਣੀ! ਤੂੰ ਸਰਵ ਭਾਵ ਨਾਲ ਮੇਰੀ ਸ਼ਰਣ ਗ੍ਰਹਿਣ ਕਰ। ਜੇਕਰ ਪਾਪ ਕ੍ਰਮਦੰਡ ਦੇ ਕਾਰਣ ਤੇਰੀਆਂ ਅੱਖਾਂ ਵੀ ਖ਼ਤਮ ਹੋਣੀਆਂ ਹੋਣ ਤਾਂ ਮੈਂ ਤੈਨੂੰ ਪੁਨਰ ਆਜੀਵਨ ਅੱਖਾਂ ਪ੍ਰਦਾਨ ਕਰ ਦੇਵਾਂ। ਤੈਨੂੰ ਰੋਗ ਮੁਕਤ ਕਰਕੇ ਸਰਵ ਅੰਗ ਪ੍ਰਦਾਨ ਕਰਾਂ ਅਤੇ ਤੈਨੂੰ ਪ੍ਰਾਪਤ ਹੋਵਾਂ ਅਰਥਾਤ ਮਿਲਾਂ।

ਜਮ ਜੌਰਾ ਜਾਸੇ ਡਰੇਂ, ਮਿਟੇ ਕਰਮ ਕੇ ਲੇਖ।
ਅਦਲੀ ਅਦਲ ਕਬੀਰ ਹੈਂ, ਕੁਲ ਕੇ ਸਤਿਗੁਰੂ ਏਕ॥

ਉਪਰੋਕਤ ਪੰਕਤੀਆਂ ਮੇਰੇ ਜੀਵਨ ਵਿੱਚ ਪੂਰਣ ਰੂਪ ਵਿੱਚ ਸਤਿ ਘਟਿਤ ਹੋਈਆਂ।

ਮੈਂ ਭਗਤ ਡਾਕਟਰ ਓਮਪ੍ਰਕਾਸ਼ ਹੁੱਡਾ (C.M.O.-M.B.B.S., M.S. (Eye specalist), 18 A, ਸਰਕੁਲਰ ਰੋਡ ਰੋਹਤਕ ਵਿੱਚ ਰਹਿੰਦਾ ਹਾਂ। ਮੇਰਾ ਮੋਬਾਇਲ ਨੰ. 9813045050 ਹੈ। ਮੇਰਾ ਜਨਮ 12 ਅਪ੍ਰੈਲ 1953 ਨੂੰ ਪਿੰਡ ਕਿਲੋਈ ਜਿਲ੍ਹਾ ਰੋਹਤਕ ਵਿੱਚ ਹੋਇਆ। ਮੇਰੀ ਪੰਜਵੀਂ ਤੋਂ ਬਾਰ੍ਹਵੀਂ ਕਲਾਸ ਦੀ ਪੜ੍ਹਾਈ D.A.V. ਸਕੂਲ ਕਾਲਜ ਅੰਮ੍ਰਿਤਸਰ ਵਿੱਚ ਹੋਈ। ਅੰਮ੍ਰਿਤਸਰ ਵਿੱਚ ਮੇਰੇ ਵੱਡੇ ਭਾਈ Librarian ਦੇ ਪਦ ਤੇ D.A.V ਕਾਲਜ ਵਿੱਚ ਕੰਮ ਕਰਦੇ ਸੀ। ਉੱਥੇ ਦੇ ਜਾਨਕਾਰ ਲੋਕ ਉਨ੍ਹਾਂ ਨੂੰ

ਮਾਸਟਰ ਜੀ ਅਤੇ ਮੈਨੂੰ ਪਿਆਰ ਨਾਲ ਛੋਟੇ ਮਾਸਟਰ ਜੀ ਕਹਿੰਦੇ ਸੀ। ਜਦ ਮੈਂ ਛੇ ਵੀਂ ਕਲਾਸ ਵਿੱਚ ਪੜ੍ਹਦਾ ਸੀ ਤਾਂ ਮੈਨੂੰ ਇੱਕ ਮਹਾਤਮਾ ਨੇ ਜੋ ਕਿ ਦੁਰਗਾਨਾ ਮੰਦਿਰ ਅੰਮ੍ਰਿਤਸਰ ਵਿੱਚ ਸੇਵਕ ਸੀ, ਨੇ ਮੇਰੀ ਹੱਥ ਦੀਆਂ ਰੇਖਾਂਵਾਂ ਦੇਖ ਕੇ ਦੱਸਿਆ ਕਿ ਆਪ ਡਾਕਟਰ ਬਣੋਂਗੇ ਅਤੇ ਆਪਦੀ ਉਮਰ 50 ਸਾਲ ਹੋਵੇਗੀ। ਇਹ ਕਹਿੰਦੇ ਹੋਏ ਭੈਅ ਹੋਇਆ ਕਿ ਇਹ ਸੱਚਾਈ ਇਸ ਬੱਚੇ ਨੂੰ ਦੱਸਕੇ ਗਲਤ ਕਰ ਦਿੱਤਾ, ਪਰ ਮੈਂ ਬੱਚੇ ਵਾਂਗ ਮਹਾਤਮਾਂ ਦੀਆਂ ਗੱਲਾਂ ਨੂੰ ਅਨਸੁਣਿਆ ਕਰ ਦਿੱਤਾ। ਮੈਂ ਵੱਡਾ ਹੋਕੇ ਡਾਕਟਰ ਬਣਿਆ ਤੇ ਮੈਂ M.B.B.S ਅਤੇ M.S. (Eye Specalist) ਵੀ P.G.I.M.S. ਰੋਹਤਕ ਤੋਂ ਕੀਤੀ।

ਠੀਕ 50 ਸਾਲ ਜਦ ਪੂਰੇ ਹੋਣੇ ਸੀ ਤਾ 10/11 ਅਪ੍ਰੈਲ 2003 ਦੀ ਰਾਤ ਬਾਰ੍ਹਾਂ ਵਜੇ ਦੇ ਕਰੀਬ ਉਸ ਦਿਨ ਮੈਂ ਸਾਰੇ ਪਰਿਵਾਰ ਨਾਲ ਰੋਹਤਕ ਹੀ ਸੀ ਤਾਂ ਮੇਰੇ ਦੋਨ੍ਹਾਂ ਹੱਥਾਂ ਵਿੱਚ ਦਰਦ ਅਤੇ ਸੀਨੇ ਵਿੱਚ ਭਾਰੀਪਨ ਸ਼ੁਰੂ ਹੋਇਆ ਇਲਾਜ ਦੇ ਲਈ P.G.I.M.S ਵਿੱਚ ਚਲੇ ਗਏ। ਇਸ ਤੋਂ ਪਹਿਲਾਂ ਮੈਨੂੰ ਨਾ ਤਾਂ ਬਲੱਡ ਪ੍ਰੈਸ਼ਰ ਰਹਿੰਦਾ ਸੀ ਤਾਂ ਨਾ ਹੀ ਸ਼ੂਗਰ ਦੀ ਬਿਮਾਰੀ ਸੀ। ਮੈਂ ਨਾਮ ਲੈਣ ਤੋਂ ਪਹਿਲਾਂ 25 ਸਾਲ ਲਗਾਤਾਰ ਧੂੰਮਰਪਾਣ ਵੀ ਜਰੂਰ ਕੀਤਾ ਹੈ।

ਉੱਥੇ ਡਿਊਟੀ ਉੱਤੇ ਤੈਨਾਤ ਡਾਕਟਰਾਂ ਨੂੰ ਮੈਂ ਆਪਣੇ ਬਾਰੇ ਦੱਸਿਆ ਕਿ H.C.M.S.I. (Group A) ਸ਼੍ਰੇਣੀ ਵਿੱਚ ਮੈਂ S.M.O ਦੇ ਪਦ ਉੱਤੇ ਤੈਨਾਤ ਹੂੰ। (ਉਸ ਸਮੇ : S.M.O ਵਰਤਮਾਨ ਵਿੱਚ C.M.O) ਪ੍ਰੀਚੇ ਦੇਣਦੇ ਬਾਅਦ ਬਾਅਦ ਡਾਕਟਰ ਤੁਰੰਤ ਉਚਿਤ ਨਰੀਖ਼ਣ ਤੋਂ ਬਾਅਦ ਮੇਰਾ ਇਲਾਜ ਸ਼ੁਰੂ ਕਰ ਦਿੱਤਾ ਅਤੇ Intensive Care Unit ਵਿੱਚ ਸ਼ਿਫਟ ਕਰਨ ਤੱਕ ਮੈਨੂੰ ਸਾਰੀਆਂ ਗਤੀਵਿਧੀਆਂ ਪਤਾ ਸੀ। ਪਰ I.C.U ਵਿੱਚ ਸ਼ਿਫਟ ਕਰਨ ਦੇ ਕੁਝ ਸਮੇਂ ਬਾਅਦ ਮੈਨੂੰ ਕੁਝ ਨਹੀਂ ਪਤਾ ਮੇਰੇ ਨਾਲ ਅੱਗੇ ਕੀ ਹੋਇਆ? ਲਗਭਗ ਡੇਢ ਦੋ ਘੰਟੇ ਦੇ ਬਾਅਦ ਮੈਨੂੰ ਐਸਾ ਮਹਿਸੂਸ ਹੋਇਆ ਕਿ ਮੈਨੂੰ ਚਾਰੋਂ ਪਾਸੇ ਕਾਲਦੇ ਦੂਤ ਘੇਰਕੇ ਖੜ੍ਹੇ ਹਨ ਤੇ ਮੈਨੂੰ ਕਹਿ ਰਹੇ ਹਨ ਕਿ ਤੇਰਾ ਸਮੇਂ ਪੂਰਾ ਹੋ ਗਿਆ ਹੈ, ਅਸੀਂ ਤੈਨੂੰ ਲੈਣ ਲਈ ਆਏ ਹਾਂ। ਮੈਂ ਉਨ੍ਹਾਂ ਨੂੰ ਕੁਝ ਵੀ ਨਹੀਂ ਕਹਿ ਸਕਿਆ ਸੀ ਤਦ ਪੂਰਣ ਪ੍ਰਮੇਸ਼ਵਰ ਕਬੀਰ ਸਾਹਿਬ ਮੇਰੇ ਸਤਿਗੁਰੂ ਤੱਤਵਦਰਸ਼ੀ ਸੰਤ ਰਾਮਪਾਲ ਜੀ ਮਹਾਰਾਜ ਦੇ ਰੂਪ ਵਿੱਚ ਮੇਰੇ ਬੈੱਡ ਦੇ ਕੋਲ ਪ੍ਰਗਟ ਹੋਏ ਤਾਂ ਉਹ ਕਾਲ ਦੇ ਦੂਤ ਜਿਨ੍ਹਾਂ ਦਾ ਚਿਹਰਾ ਡਰਾਵਨਾ ਅਤੇ ਸਰੀਰ ਡੀਲ-ਡੋਲ ਸੀ, ਮਹਾਰਾਜ ਜੀ ਨੂੰ ਦੇਖਦੇ ਹੀ ਆਦ੍ਰਿਸ਼ ਹੋ ਗਏ।

ਮੇਰੇ ਸਤਿਗੁਰੂ ਦੇਵ ਨੇ ਮੈਨੂੰ ਆਸ਼ੀਰਵਾਦ ਦਿੱਤਾ ਕਿਹਾ ਕਿ ਕਬੀਰ ਪ੍ਰਮੇਸ਼ਵਰ ਨੇ ਆਪਦੀ ਉਮਰ ਆਪਣੇ ਕੋਟੇ ਤੋਂ (ਆਪਣੀ ਸ਼ਕਤੀ ਨਾਲ) ਵਧਾ ਦਿੱਤੀ ਹੈ ਤਾਂ ਕਿ ਆਪ ਆਪਣੀ ਭਗਤੀ ਪੂਰੀ ਕਰ ਸਕੋ ਅਤੇ ਸਤਲੋਕ ਜਾ ਸਕੋ। ਮੈਂ ਰੋ ਕੇ ਕਿਹਾ ਕਿ ਮਾਲਿਕ ਆਪਹੀ ਪ੍ਰਮੇਸ਼ਵਰ ਹੋ, ਆਪ ਇਸ ਚੋਲੇ ਵਿੱਚ ਆਪਣੇ ਆਪਨੂੰ ਛੁਪਾ ਰੱਖਿਆ ਹੈ, ਪ੍ਰਮੇਸ਼ਵਰ ਭਗਤੀ ਵੀ ਆਪ ਹੀ ਕਰਵਾਉਣ ਵਾਲੇ ਹੋ। ਮੈਂ ਭਗਤੀ ਕਰਨ ਵਾਲਾ ਕੋਣ ਹੁੰਦਾ ਹਾਂ? ਇੰਨਾ ਕਹਿਕੇ ਮੇਰੀਆਂ ਅੱਖਾਂ ਖੁੱਲ੍ਹੀਆਂ ਤਾਂ ਮੇਰੀਆਂ ਅੱਖਾਂ ਵਿੱਚ ਹੰਝੂਆਂ ਤੋਂ ਸਿਵਾ ਕੁਝ ਵੀ ਨਹੀਂ ਸੀ। ਤਿੰਨ ਦਿਨਾਂ ਬਾਅਦ ਜਦ I.C.U ਤੋਂ ਮੈਨੂੰ ਵਾਰਡ ਵਿੱਚ ਲਿਆਇਆ ਜਾ ਰਿਹਾ ਸੀ ਤਾਂ ਮੈਂ ਉੱਠਕੇ ਪੈਦਲ ਚੱਲਣ ਲੱਗਾ ਤਾਂ ਡਾਕਟਰ ਨੇ ਭੱਜਕੇ ਮੈਨੂੰ ਪਕੜ ਲਿਆ ਅਤੇ ਕਿਹਾ ਕਿ ਕੀ ਕਰ ਰਹੇ ਹੋ? ਆਪਨੇ ਪੈਦਲ ਬਿਲਕੁਲ ਨਹੀਂ ਚੱਲਣਾ, ਆਪਨੂੰ ਹਾਰਟ ਅਟੈਕ ਹੋਇਆ ਹੈ।

ਸਪੈਸ਼ਲ ਵਾਰਡ ਵਿੱਚ ਸ਼ਿਫਟ ਕਰਨ ਦੇ ਬਾਅਦ ਡਾਕਟਰ ਨੇ ਮੈਨੂੰ ਦੱਸਿਆ ਕਿ ਅਸੀਂ ਹੈਰਾਨ ਹਾਂ ਕਿ 10/11 ਤਾਰੀਖ਼ ਦੀ ਰਾਤ ਆਪਦੀ E.C.G./B.P ਆਦਿ ਰਿਪੋਰਟ ਦੱਸ ਰਹੀ ਸੀ ਕਿ ਆਪ ਬਚਣ ਵਾਲੇ ਨਹੀਂ ਹੋ, ਪਰ ਸਵੇਰੇ ਆਪਦੀ

E.C.G ਆਦਿ ਫਿਰ ਸਧਾਰਣ ਸ਼ੁਰੂ ਹੋ ਗਈ।

ਮੈਂ 25-12-1999 ਨੂੰ ਤੱਤਵਦਰਸ਼ੀ ਸੰਤ ਰਾਮਪਾਲ ਜੀ ਮਹਾਰਾਜ ਤੋਂ ਨਾਮ ਲਿਆ ਸੀ। ਇਸਤੋਂ ਪਹਿਲਾਂ ਮੈਂ ਬ੍ਰਹਮ ਕੁਮਾਰੀ, ਜੈਨੀ, ਰਾਧਾਸਵਾਮੀ ਦਾ ਸ਼ਿਸ਼ ਰਿਹਾ ਅਤੇ D.A.V. School College ਦਾ ਵਿਦਿਆਰਥੀ ਹੋਣ ਦੇ ਕਾਰਣ ਮੈਂ ਆਰੀਆ ਸਮਾਜ ਦੀ ਅਮਿੱਟ ਛਾਪ ਮੇਰੇ ਉੱਤੇ ਸੀ। ਗਾਇਤਰੀ ਮੰਤਰ ਦਾ ਜਾਪ ਕਈ ਲੱਖ ਵਾਰੀ ਕੀਤਾ ਹੋਵੇਗਾ। ਘਰ ਵਿੱਚ ਲਗਭਗ ਸੈਂਕੜੇ ਫੋਟੋਆਂ ਸਾਰੇ ਦੇਵੀ-ਦੇਵਤਾਵਾਂ ਦੀਆਂ ਸੀ। ਨਾਮਦਾਨ ਦੇ ਬਾਅਦ ਸਭ ਦੇਵੀ-ਦੇਵਤਾਂ ਦੀਆਂ ਫੋਟੋਆਂ ਜਲ ਪ੍ਰਵਾਹ ਕਰ ਦਿੱਤੀਆਂ ਅਤੇ ਸਰਵ ਪ੍ਰਕਾਰ ਦੀ ਆਣ-ਉਪਾਸਨਾਂ ਬੰਦ ਕਰ ਦਿੱਤੀ ਅਤੇ ਸਤਿਗੁਰੂ ਰਾਮਪਾਲ ਜੀ ਮਹਾਰਾਜ ਜੀ ਦੇ ਆਦੇਸ਼ ਅਨੁਸਾਰ ਪੂਰਣ ਪ੍ਰਮਾਤਮਾਂ ਕਬੀਰ ਪ੍ਰਮੇਸ਼ਵਰ (ਕਬੀਰ ਸਾਹਿਬ) ਦੀ ਭਗਤੀ ਸ਼ੁਰੂ ਕਰ ਦਿੱਤੀ। ਕਿਉਂਕਿ ਸਤਿਗੁਰੂ ਨੇ ਕਿਹਾ ਹੈ ਕਿ:-

ਏਕੇ ਸਾਧੇ ਸਬ ਸਧੇ, ਸਬ ਸਾਧੇ ਸਬ ਜਾਏ। ਮਾਲੀ ਸੀਂਚੈ ਮੂਲ ਕੋ, ਫਲੇ-ਫੂਲੇ ਅਘਾਏ॥

ਇੱਕ ਕਬੀਰ ਪ੍ਰਮੇਸ਼ਵਰ ਦੀ ਭਗਤੀ ਵਿੱਚ ਅਟੁੱਟ ਵਿਸ਼ਵਾਸ਼ ਹੋਣ ਉੱਤੇ ਉਹ ਵੀ ਸਿਰਫ ਤੱਤਵਦਰਸ਼ੀ ਸੰਤ ਤੋਂ ਨਾਮ ਲੈਣ ਤੋਂ ਬਾਅਦ ਲਾਭ ਇਹ ਹੋਇਆ ਕਿ ਸੰਤ ਰਾਮਪਾਲ ਜੀ ਮਹਾਰਾਜ ਨੇ ਆਪਣੇ ਕੋਟੇ ਤੋਂ ਮੇਰੀ ਉਮਰ ਵਧਾ ਦਿੱਤੀ। ਇਹ ਗੱਲ ਮੈਂ ਅਤੇ ਪਰਿਵਾਰ ਦੇ ਮੈਂਬਰਾਂ ਨੇ P.G.I.M.S ਵਿੱਚ ਸਾਰੇ ਡਾਕਟਰਾਂ ਅਤੇ ਦੂਸਰੇ ਸਟਾਫ ਦੇ ਮੈਂਬਰਾਂ ਨੂੰ ਦੱਸੀ, ਪਰ ਉਨ੍ਹਾਂ ਦੇ ਸਮਝ ਇੱਕ ਵੀ ਨਾ ਆਈ। ਕਿਉਂਕਿ ਇਹ ਗੱਲ ਸਮਝ ਵਿੱਚ ਉਸੀ ਦੇ ਆਵੇਗੀ ਜਿਸਦਾ ਚੈਨਲ ਪ੍ਰਮੇਸ਼ਵਰ ਔਨ ਕਰੇਗਾ, ਨਹੀਂ ਤਾਂ ਸੰਭਵ ਨਹੀਂ ਕਿ ਕੋਈ ਇਸ ਗਿਆਨ ਨੂੰ ਸਮਝ ਸਕੇ।

ਮੈਂ 25-12-1999 ਨੂੰ ਤੱਤਵਦਰਸ਼ੀ ਸੰਤ ਰਾਮਪਾਲ ਜੀ ਮਹਾਰਾਜ ਤੋਂ ਨਾਮ ਲਿਆ ਤਾਂ ਮੈਨੂੰ ਪਤਾ ਨਹੀਂ ਸੀ ਕਿ ਇਹੀ ਪੂਰਣ ਬ੍ਰਹਮ ਕਬੀਰ ਸਾਹਿਬ ਜੀ ਜਿਉਂ ਦੇ ਤਿਉਂ ਅਵਤਾਰ ਆਏ ਹਨ। ਪਰ ਜਦ ਮੇਰੇ ਨਾਲ ਉਪਰੋਕਤ ਘਟਨਾ ਘਟਿਤ ਹੋਈ ਤਾਂ ਮੈਨੂੰ ਇਹ ਵਿਸ਼ਵਾਸ਼ ਹੋ ਗਿਆ ਕਿ

ਮਾਸਾ ਘਟੇ ਨਾ ਤਿਲ ਬਧੇ, ਵਿਧਨਾ ਲਿਖੇ ਜੋ ਲੇਖ।
ਸਾਚਾ ਸਤਿਗੁਰੂ ਮੇਟ ਕਰ ਉੱਪਰ ਮਾਰੇਂ ਮੇਖ।

ਕਬੀਰ ਪ੍ਰਮੇਸ਼ਵਰ ਸਹਿਸਰੀਰ ਸੰਤ ਰਾਮਪਾਲ ਜੀ ਮਹਾਰਾਜ ਦੇ ਰੂਪ ਵਿੱਚ ਆਏ ਹੋਏ ਹਨ ਜੋ ਸੱਚੇ ਸਤਿਗੁਰੂ ਹਨ ਤੇ ਵਿਧਨਾ (ਭਾਗ) ਦੇ ਪਾਪ ਕ੍ਰਮਰੂਪੀ ਲੇਖ ਨੂੰ ਮਿਟਾਕੇ ਆਪਣੀ ਸ਼ਕਤੀ ਨਾਲ ਨਵੇਂ ਲੇਖ ਲਿਖ ਦਿੰਦਾ ਹਨ।

## "ਭਗਤਮਤੀ ਸ਼ੁਸ਼ੀਲਾ ਦੇਵੀ ਦੀ ਅੱਖ ਠੀਕ ਕਰਨਾ"

ਇਸੀ ਪ੍ਰਕਾਰ ਮੇਰੀ ਧਰਮਪਤਨੀ ਸ਼੍ਰੀਮਤੀ ਸ਼ੁਸ਼ੀਲਾ ਹੁੱਡਾ ਨੂੰ 6-12-2004 ਨੂੰ ਸੱਜੀ ਅੱਖ ਤੋਂ ਦੋ-ਦੋ ਵਸਤੂਆਂ ਨਜ਼ਰ ਆਉਣੀਆਂ ਸ਼ੁਰੂ ਹੋ ਗਈਆਂ ਸਨ। P.G.I.M.S. ਰੋਹਤਕ ਵਿੱਚ ਸਭ ਟੈਸਟ M.R.I.ਅਤੇ M.R.I.Angio graphy ਆਦਿ ਕਰਵਾਉਣ ਅਤੇ ਸਾਰੇ ਵੱਡੇ ਡਾਕਟਰਾਂ ਨੂੰ ਦਿਖਾਇਆ ਤੇ ਇਲਾਜ ਵੀ ਕੀਤਾ ਲੇਕਿਨ ਕੋਈ ਲਾਭ ਨਹੀਂ ਹੋਇਆ। ਪ੍ਰਾਈਵੇਟ ਡਾਕਟਰ ਈਸ਼ਵਰ ਸਿੰਘ ਆਦਿ ਨੂੰ ਵੀ ਦਿਖਾਇਆ ਪ੍ਰੰਤੂ ਕੋਈ ਲਾਭ ਨਹੀਂ ਹੋਇਆ। ਇਹ ਸਭ ਕੁਝ ਅਸੀਂ ਸਤਿਗੁਰੂ ਦੇਵ ਦੀ ਆਗਿਆ ਲੈਣ ਤੋਂ ਬਾਅਦ ਕੀਤਾ ਸੀ ਲੇਕਿਨ ਜਦ ਦਵਾਈਆਂ ਤੋਂ ਕੋਈ ਲਾਭ ਨਹੀਂ ਹੋਇਆ ਤਾਂ ਅਸੀਂ ਸਤਿਗੁਰੂ ਦੇਵ ਨੂੰ ਪ੍ਰਾਥਨਾਂ ਕੀਤੀ ਕਿ ਪ੍ਰਮੇਸ਼ਵਰ ਆਪ ਉਮਰ ਵਧਾ ਸਕਦੇ ਹੋ ਤਾਂ ਆਪਦੇ ਲਈ ਕਿ ਇਹ ਔਖਾ ਹੈ? ਕ੍ਰਿਪਾ ਆਪ ਆਪਣੇ ਬੱਚੇ ਉੱਤੇ ਕ੍ਰਿਪਾ ਕਰ ਦਿਉ। ਸਤਿਗੁਰੂ ਦੇਵ ਨੇ ਕ੍ਰਿਪਾ ਕੀਤੀ ਅਤੇ ਸਿਰ'ਤੇ ਹੱਥ

ਰੱਖਦੇ ਹੀ ਅੱਖ ਬਿਲਕੁਲ ਸਿੱਧੀ ਹੋ ਗਈ ਅਤੇ ਦੋ-ਦੋ ਵਸਤੂਆਂ ਨਜ਼ਰ ਆਉਣੀਆਂ ਬੰਦ ਹੋ ਗਈਆਂ। ਜਿਵੇਂ ਪਹਿਲਾਂ ਸੀ ਉਸੇ ਤਰ੍ਹਾਂ ਠੀਕ ਹੋ ਗਈ। ਹੁਣ ਇਨ੍ਹਾਂ ਨੂੰ ਪੂਰਣ ਪ੍ਰਮਾਤਮਾਂ ਪਾਪਕਰਮਾਂ ਨੂੰ ਨਸ਼ਟ ਕਰਨ ਵਾਲਾ ਭਗਵਾਨ ਨਾ ਕਹੀਏ ਤਾਂ ਕੀ ਕਹੀਏ? ਕ੍ਰਿਪਾ ਪਾਠਕ ਆਪ ਪੜ੍ਹਕੇ ਵਿਚਾਰ ਕਰ ਲੈਣ ਫ਼ੈਸਲਾ ਕਰ ਲੈਣ ਅਤੇ ਜਲਦੀ ਆਪ ਵੀ ਆਪਣੀ ਮਾਣ ਬੜਾਈ ਤੇ ਸ਼ਾਸਤਰ ਤੋਂ ਉਲਟ ਸਾਧਨਾਂ ਨੂੰ ਤਿਆਗਕੇ ਸਤਲੋਕ ਆਸ਼ਰਮ ਕਰੌਂਥਾ ਵਿੱਚ ਆਕੇ ਪਰਮ ਪੂਜਯ ਸਤਿਗੁਰੂ ਰਾਮਪਾਲ ਜੀ ਮਹਾਰਾਜ ਤੋਂ ਨਾਮ ਉਪਦੇਸ਼ ਲੈਕੇ ਆਪਣਾ ਤੇ ਆਪਣੇ ਪਰਿਵਾਰ ਦਾ ਕਲਿਆਣ ਕਰਵਾਉ।

"ਸਤਿ ਸਾਹਿਬ"

ਪਰਾਰਥੀ
ਭਗਤ ਡਾ. ਓਮਪ੍ਰਕਾਸ਼ ਹੁੱਡਾ

## "ਤਿੰਨ ਤਾਪ ਨੂੰ ਪੂਰਣ ਪ੍ਰਮਾਤਮਾਂ ਹੀ ਸਮਾਪਤ ਕਰ ਸਕਦਾ ਹੈ"

ਭਗਤ ਰਾਜਕੁਮਾਰ ਢਾਕਾ (Ex. Headmaster M.A.B.ED) ਦਾ ਪ੍ਰਮਾਣ
ਮੈਂ ਰਾਜਕੁਮਾਰ ਢਾਕਾ ਰਿਟਾਇਰ ਹੈੱਡਮਾਸਟਰ ਦਿੱਲੀ **(M.A.B.ED.)**, ਪਿੰਡ ਸੁੰਡਾਨਾ, ਜ਼ਿਲ੍ਹਾ-ਰੋਹਤਕ, ਵਰਤਮਾਨ ਪਤਾ-ਆਜਾਦ ਨਗਰ, ਰੋਹਤਕ (ਮੋਬਾ. ਨੰ.-9813844747) ਵਿੱਚ ਰਹਿੰਦਾ ਹਾਂ। ਸੰਨ 1996 ਵਿੱਚ ਮੇਰੀ ਪਤਨੀ ਅਤੇ ਦੋਨੋਂ ਲੜਕਿਆਂ ਨੂੰ ਬਹੁਤ ਭਿਆਨਕ ਬੀਮਾਰੀ ਸੀ। ਇਸ ਬੀਮਾਰੀ ਨਾਲ ਇੰਨੇ ਤੰਗ ਹੋ ਗਏ ਸੀ ਕਿ ਦੋਨੋਂ ਲੜਕੇ ਕਹਿਣ ਲੱਗੇ ਕਿ ਨੌਕਰੀ ਨਹੀਂ ਹੋ ਸਕਦੀ ਕਿਉਂਕਿ ਇਸ ਬੀਮਾਰੀ ਨਾਲ ਗਲਾ ਰੁਕਦਾ ਸੀ ਅਤੇ ਸਾਹ ਆਉਣਾ ਬੰਦ ਹੋ ਜਾਂਦਾ ਸੀ, ਜਦੋਂ ਡਾਕਟਰ ਲੈ ਕੇ ਆਉਂਦੇ ਸੀ ਅਤੇ ਨਸ਼ੇ ਦਾ ਟੀਕਾ ਦਿੰਦੇ, ਪਰ ਰਾਤ ਨੂੰ ਡੀਊਟੀ ਉੱਤੇ ਹੁੰਦੇ ਤਦ ਕਿੱਥੇ ਲੈ ਕੇ ਜਾਂਦੇ, ਬਹੁਤ ਹੀ ਪ੍ਰੇਸ਼ਾਨੀ ਹੋ ਜਾਂਦੀ ਸੀ, ਅਫ਼ਸਰ ਵੀ ਮੈਨੂੰ ਬੁਲਾ ਲੈਂਦੇ ਸੀ, ਮੈਂ ਉਨ੍ਹਾਂ ਨੂੰ ਦੱਸਦਾ ਤਾਂ ਉਹ ਕਹਿੰਦੇ ਕਿ ਇਲਾਜ ਕਰਵਾਉ, ਜਦ ਘਰ ਵਿੱਚ ਹੁੰਦੇ ਤਾਂ ਡਾਕਟਰ ਨੂੰ ਰਾਤ ਦੇ ਦੋ-ਦੋ ਵਾਰ ਵੀ ਆਉਣਾ ਪੈਂਦਾ ਸੀ, ਕਿਉਂਕਿ ਕਦੇ ਕਿਸੇ ਘਰ ਦੇ ਮੈਂਬਰ ਅਤੇ ਕਦੇ ਕਿਸੀ ਨੂੰ। ਜੇਕਰ ਕਿਸੇ ਨੂੰ ਸ਼ੱਕ ਹੋਵੇ ਤਾ ਡਬਲ ਫ਼ਾਟਕ ਤੇ ਡਾਕਟਰ ਸੱਚਦੇਵਾ ਦੀ ਦੁਕਾਨ ਹੈ, ਸੱਚਦੇਵਾ ਸਾਹਿਬ ਤੋਂ ਪੁੱਛ ਲਉ ਕਿ ਮਾਸਟਰ ਜੀ ਦੇ ਘਰ ਦਾ ਕੀ ਹਾਲ ਹੋਇਆ ਕਰਦਾ ਸੀ?

ਜਿਸਨੇ ਵੀ ਜਿੱਥੇ ਦੱਸਿਆ ਮੈਂ ਉੱਥੇ ਹੀ ਗਿਆ-ਉਤੱਰ ਪ੍ਰਦੇਸ਼ ਵਿੱਚ ਕਰਾਨਾ ਸ਼ਾਮਲੀ ਦੇ ਕੋਲ, ਉਤੱਰ ਪ੍ਰਦੇਸ਼ ਵਿੱਚ ਖੇਖੜਾ, ਰਾਜਸਥਾਨ ਵਿੱਚ ਬਾਲਾਜੀ ਕਈ ਬਾਰ, ਖਾਟੂਸ਼ਾਮ ਜੀ ਅਤੇ ਕਈ ਜਗ੍ਹਾ ਜੰਤਰ-ਮੰਤਰ ਵਾਲਿਆਂ ਦੇ ਕੋਲ, ਹਰਿਆਣਾ ਵਿੱਚ ਤਾਂ ਮੈਂ ਕੋਈ ਜਗ੍ਹਾ ਨਹੀਂ ਛੱਡੀ, ਪ੍ਰੰਤੂ ਕੋਈ ਫ਼ਰਕ ਨਹੀਂ ਪਿਆ, ਕੇਰਲਾ ਦੇ ਕੋਲ ਖੇੜਾ ਕੰਚਨੀ, ਬੋਹਤਾਵਾਲਾ, ਗੋਹਾਨਾ ਦੇ ਕੋਲ ਨਗਰ, ਸਮਚਾਨਾ, ਸਿਕੰਦਰਪੁਰ, ਖਿੜਵਾਲੀ ਆਦਿ ਬਹੁਤ ਜਗ੍ਹਾ ਗਏ ਲਗਭਗ ਤਿੰਨ ਲੱਖ ਰੁਪਏ ਲੱਗੇ ਕੋਈ ਕੰਮ ਨਾ ਆਏ। ਮੈਂ ਥੱਕ ਗਿਆ ਅਤੇ ਮੇਰਾ ਪਰਿਵਾਰ ਬਰਬਾਦ ਹੋ ਗਿਆ। ਮੇਰੀ ਪਤਨੀ ਨੇ ਮੈਨੂੰ ਕਿਹਾ ਕਿ ਮੇਰਾ ਜੀਵਨ ਖ਼ਤਮ ਹੋਣ ਵਾਲਾ ਹੈ ਅਤੇ ਭਗਤ ਸੁਭਾਸ਼ ਪੁੱਤਰ ਮਹਿੰਦਰ ਪੁਲਿਸ ਵਾਲਾ ਜਿਸਨੇ ਸੰਤ ਰਾਮਪਾਲ ਦੀ ਮਹਿਮਾ ਸੁਣਾਉਂਦਾ ਹੈ ਮੈਨੂੰ ਉਸੇ ਸੰਤ ਤੋਂ ਨਾਮ ਦਵਾ ਦਿਉ। ਪਹਿਲਾਂ ਮੈਂ ਕਿਸੇ ਗੱਲ ਉੱਤੇ ਵਿਸ਼ਵਾਸ਼ ਨਹੀਂ ਕਰਦਾ ਸੀ ਅਤੇ ਗੁਰੂ ਬਣਾਉਣਾ ਗਲਤ ਸਮਝਦਾ ਸੀ। ਕਿਹਾ ਕਰਦਾ ਸੀ ਕਿ ਤੇਰਾ ਗੁਰੂ ਤਾਂ ਮੈਂ ਹੀ ਹਾਂ, ਮੈਂ ਐਮ.ਏ.ਬੀ.ਐੱਡ ਮੇਰੇ ਤੋਂ ਜਿਆਦਾ ਕੋਣ ਗੁਰੂ ਹੋਵੇਗਾ? ਪ੍ਰੰਤੂ ਪ੍ਰਸਥਿਤੀਆਂ ਨੇ ਮੈਨੂੰ ਬੇਵੱਸ਼ ਕਰ ਦਿੱਤਾ ਅਤੇ ਮੈਂ ਇਹ ਵੀ ਮੰਨ ਲਿਆ ਅਤੇ ਆਪਣੀ ਪਤਨੀ ਨੂੰ ਨਾਮ ਲੈ ਲਓ। ਆਪਦਾ ਜੀਵਨ ਬਾਕੀ ਨਹੀਂ ਹੈ। ਕਿਉਂਕਿ ਉਸ ਸਮੇਂ

ਮੇਰੀ ਪਤਨੀ ਦਾ ਵਜਨ 50 ਕਿ. ਗ੍ਰਾਮ ਰਹਿ ਗਿਆ ਸੀ, ਪਹਿਲਾਂ 80 ਕਿ. ਗ੍ਰਾਮ ਵਜਨ ਸੀ। ਉਠਣ ਬੈਠਣ ਤੋਂ ਵੀ ਰਹਿ ਗਈ ਸੀ, ਚੱਲਣਾ ਫਿਰਨਾ ਤਾਂ ਬਹੁਤ ਦੂਰ ਦੀ ਗੱਲ ਸੀ।

ਮੈਂ ਕਿਹਾ ਕਿ ਮਰ ਤਾਂ ਲਈ, ਨਾਮ ਵੀ ਲੈ ਕੇ ਦੇਖ ਲੈ, ਆਪਣੇ ਮਨ ਦੀ ਇਹ ਵੀ ਕਰਕੇ ਦੇਖ ਲੈ, ਹੁਣ ਮੈਂ ਤੈਨੂੰ ਨਹੀਂ ਰੋਕਾਂਗਾ, ਨਾਮ ਲੈ ਲਾ ਠੀਕ ਹੈ, ਕਿਉਂਕਿ ਸੰਤ ਰਾਮਪਾਲ ਜੀ ਤੋਂ ਨਾਮ ਲੈਣ ਲਈ ਕਹਿਣ ਦੂਸਰੇ ਤੀਸਰੇ ਮਹੀਨੇ ਸ਼ੁਭਾਸ਼ ਮੇਰਾ ਭਤੀਜਾ ਆਉਂਦਾ ਸੀ, ਕਹਿੰਦਾ ਸੀ ਤਾਈ ਜੀ ਨਾਮ ਲੈ ਲਉ ਨਹੀਂ ਤਾਂ ਮਰ ਜਾਉਗੇ । ਮੈਂ ਕਹਿੰਦਾ ਸੀ ਕਿ ਕੋਈ ਡਾਕਟਰ ਛੱਡਿਆ ਨਹੀਂ, ਅਸੀਂ ਬਾਲਾਜੀ ਆਦਿ ਸਾਰੇ ਤਾਂਤਰਿਕਾ ਕੋਲ ਸਿਰ ਮਾਰ ਲਿਆ ਤਾਂ ਆਪਦਾ ਸੰਤ ਕੀ ਕਰ ਲਵੇਗਾ?

ਪ੍ਰੰਤੂ ਤੰਗ ਆ ਕੇ, ਕਿਤੇ ਗੱਲ ਨਹੀਂ ਬਣੀ ਤਦ ਨਾਮ ਲੈਣ ਭੇਜ ਦਿੱਤਾ। ਕਿਉਂਕਿ ਮੈਂ ਵੀ ਆਪਣੇ ਪਰਿਵਾਰ ਨੂੰ ਆਸ਼ਰਮ ਲੈ ਜਾਣ ਦੇ ਵਿਰੁੱਧ ਸੀ। 16 ਜਨਵਰੀ 2003 ਵਿੱਚ ਨਾਮ ਲਿਆ ਅਤੇ (ਗਹਿਰੀ ਨਜ਼ਰ ਗੀਤਾ ਮੇਂ) ਨਾਮਕ ਪੁਸਤਕ ਨਾਲ ਲੈ ਕੇ ਆਈ। ਇੱਕ ਮਹੀਨੇ ਵਿੱਚ ਜਿਵੇਂ ਦੀਵੇ ਵਿੱਚ ਤੇਲ ਪਾ ਦਿੱਤਾ ਹੋਵੇ ਇਸ ਤਰ੍ਹਾਂ ਰੋਸ਼ਨੀ ਹੋ ਗਈ, ਹਰ ਮਹੀਨੇ ਤਿੰਨ ਕਿੱਲੋ ਵਜਨ ਵੱਧਣ ਲੱਗਾ।

ਜਦ ਵੱਡੇ ਲੜਕੇ ਨੂੰ ਬਗੈਰ ਨਾਮ ਲਏ ਹੋਏ ਇਸ ਮਾਂ ਦੇ ਨਾਮ ਲੈਣ ਕਾਰਣ ਚੰਗੀ ਨੀਂਦ ਆਉਣ ਲੱਗੀ, ਤਦ ਉਸਨੇ ਆਪਣੀ ਪਤਨੀ ਨੂੰ ਨਾਮ ਦਵਾਇਆ, ਫਿਰ ਮੈਂ (ਗਹਿਰੀ ਨਜ਼ਰ ਗੀਤਾ ਮੇਂ) ਪੁਸਤਕ ਪੜ੍ਹੀ, ਤਦ ਮੈਂ ਵੀ ਗਹਿਰਾਈ ਵਿੱਚ ਗਿਆ ਅਤੇ ਪਾਇਆ ਕਿ ਅਜਿਹਾ ਗਿਆਨ ਕਿਤੇ ਨਹੀਂ ਪੜ੍ਹਿਆ ਅਤੇ ਨਾ ਹੀ ਸੁਣਿਆ ਸੀ ਅਤੇ ਮੈਂ ਵੀ ਅਪ੍ਰੈਲ 2003 ਵਿੱਚ ਨਾਮ ਲਿਆ। ਅੱਜ ਮੇਰੇ ਘਰ ਦੇ ਵੱਡੇ ਅਤੇ ਬੱਚੇ ਤੱਕ ਨੇ ਨਾਮ ਲਿਆ ਹੈ।

ਜਦ ਉਹ ਬੀਮਾਰੀ ਹੁੰਦੀ ਸੀ ਤਦ ਸਾਰਾ ਘਰ ਕੰਬ ਉੱਠਦਾ ਸੀ, ਲੜਾਈ ਝਗੜਾ, ਨੌਕਰੀ ਵਿੱਚ ਵਿਵਾਦ, ਡਾਕਟਰ ਦਾ ਆਉਣਾ ਜਾਣਾ ਜਾਂ ਮੈਡੀਕਲ ਵਿੱਚ ਐਮਰਜੈਂਸੀ ਵਿੱਚ ਲੈ ਕੇ ਪਹੁੰਚਦੇ ਸੀ। ਅੱਜ ਸਾਡਾ ਘਰ ਸਵਰਗ ਦੇ ਸਮਾਨ ਹੈ ਅਤੇ ਸਤਲੋਕ ਜਾਣ ਦੀ ਇੱਛਾ ਹੈ।

ਇੱਕ ਮਹੀਨੇ ਪਹਿਲਾਂ ਸੁਪਨੇ ਵਿੱਚ ਪ੍ਰਮੇਸ਼ਵਰ ਕਬੀਰ ਸਾਹਿਬ ਜੀ ਗੁੜਗਾਂਵ ਸੈਕਟਰ 57 ਵਿੱਚ ਪਲਾਟ ਬੁੱਕ ਕਰ ਗਏ, ਜਦ ਡਰਾਅ ਨਿੱਕਲਿਆ ਤਾਂ ਉਹੀ ਪਲਾਟ ਨੰਬਰ ਮਿਲਿਆ ਜੋ ਸੁਪਨੇ ਵਿੱਚ ਕਬੀਰ ਪ੍ਰਮੇਸ਼ਵਰ ਨੇ ਦੱਸਿਆ ਸੀ, ਸਵੇਰੇ ਸਮਾਚਾਰ ਪੱਤਰ ਪੜ੍ਹਿਆ ਤਾਂ ਉਹੀ ਪਲਾਟ ਨੰਬਰ ਅਲੌਂਟ ਸੀ।

ਸਾਡੇ ਐਸੀ ਬਿਮਾਰੀ ਸੀ ਕਿ ਕੋਈ ਵੀ ਇੰਨਾ ਦੁੱਖੀ ਨਹੀਂ ਹੋਵੇਗਾ ਜੋ ਅਸੀਂ ਸੀ ਹੁਣ ਸੰਤ ਰਾਮਪਾਲ ਦਾਸ ਜੀ ਮਹਾਰਾਜ ਤੋਂ ਉਪਦੇਸ਼ ਪ੍ਰਾਪਤ ਕਰਨ ਦੇ ਬਾਅਦ ਬਹੁਤ ਥੋੜੇ ਦਿਨਾਂ ਵਿੱਚ ਅਸੀਂ ਸਾਰੇ ਬਹੁਤ ਸੁੱਖੀ ਹਾਂ।

ਮੇਰੇ ਘਰ ਵਿੱਚ ਜ਼ਿੰਨ ਪ੍ਰਗਟ ਹੋਇਆ, ਉਸਨੇ ਕਿਹਾ ਕਿ ਮੈਂ ਆਪਦੇ ਆਸ਼ਰਮ ਵਿੱਚ ਜਾਂਦਾ ਹਾਂ, ਸਭ ਕੁਝ ਦੇਖਕੇ ਆਉਂਦਾ ਹਾਂ, ਪਰ ਮੈਂ ਸ਼ੀਸ਼ੇ ਵਿੱਚ ਨਹੀਂ ਜਾਂਦਾ ਜਿੱਥੇ ਸੰਤ ਜੀ ਬੈਠਕੇ ਸਤਿਸੰਗ ਕਰਦੇ ਹਨ, ਕਿਉਂਕਿ ਮੈਨੂੰ ਸਭ ਗੱਲਾਂ ਦਾ ਪਤਾ ਹੈ, ਜੇਕਰ ਮੈਂ ਉੱਥੇ ਜਾਵਾਂਗਾ ਤਾਂ ਮੇਰੇ ਪਟਾਈ ਹੋਵੇਗੀ ਇਸਲਈ ਮੈਂ ਵਾਪਸ ਬਾਹਰ ਆ ਜਾਂਦਾ ਹਾਂ ਅਤੇ ਆਪ ਕਈ ਤਾਂਤਰਿੰਕਾਂ ਦੇ ਕੋਲ ਕੀ, ਚਾਹੇ ਬਾਲਾ ਜੀ ਗਏ, ਮੈਂ ਅੰਦਰ ਨਹੀਂ ਗਿਆ, ਬਾਹਰ ਰਹਿ ਜਾਂਦਾ ਸੀ, ਮੈਨੂੰ ਕੋਈ ਬੰਨਣ ਵਾਲਾ ਨਹੀਂ ਹੈ। ਮੇਰੇ ਸਾਥੀ ਡਰਪੋਕ ਸੀ ਡਰ ਕੇ ਭੱਜ ਗਏ ਸੀ ਮੈਂ ਨਹੀਂ ਜਾਵਾਂਗਾ, ਮੈਨੂੰ ਪੜ੍ਹਕੇ ਛੱਡ ਰੱਖਿਆ ਹੈ, ਮੈਂ ਤੇਰੇ ਘਰ ਅਤੇ ਤੇਰੀ ਲੜਕੀ ਦੇ ਘਰ ਦੀ ਇੱਟ ਨਾਲ ਇੱਟ ਬਜਾਣੀ ਹੈ। ਮੈਂ ਇਸ ਪ੍ਰਕਾਰ ਪੜ੍ਹਕੇ ਛੱਡਿਆ ਗਿਆ ਹਾਂ ਕਿ ਇੱਕ ਦੇ ਬਾਅਦ ਇੱਕ

ਸਾਰਿਆਂ ਦੇ ਵਿਨਾਸ਼ ਦਾ ਨੰਬਰ ਆਵੇਗਾ, ਚਾਹੇ ਕਿਤੇ ਵੀ ਭੱਜ ਲਉ।

ਕੁਝ ਦਿਨਾਂ ਦੇ ਬਾਅਦ ਉਹ ਪ੍ਰੇਤ ਫਿਰ ਘਰ ਵਿੱਚ ਪ੍ਰਗਟ ਹੋਇਆ ਅਤੇ ਜੋਰ-2 ਨਾਲ ਬੋਲਣ ਲੱਗਾ ਕਿ ਤੇਰਾ ਗੁਰੂ ਰਾਮਪਾਲ? ਕਿੱਥੇ ਹੈ ਤੇਰਾ ਮਾਲਿਕ ਕਵਿਰਦੇਵ (ਕਬੀਰ ਪ੍ਰਮੇਸ਼ਵਰ) ? ਜਦ ਵੀ ਪ੍ਰਗਟ ਹੁੰਦਾ ਸੀ ਤਾਂ ਆਦਮੀ ਵਾਂਗ ਗੱਲਬਾਤ ਕਰਦਾ ਸੀ। ਤਦ ਹੀ ਮੇਰੀ ਪਤਨੀ ਸਾਡੇ ਘਰ ਵਿੱਚ ਪੂਜਾ ਵਾਲੀ ਜਗ੍ਹਾ ਉੱਤੇ ਚਲੀ ਗਈ ਅਤੇ ਦੰਡਵਤ ਪ੍ਰਣਾਮ ਕੀਤਾ, ਤਦ ਹੀ ਜਿੰਨ (ਪ੍ਰੇਤ) ਦੀ ਪਿਟਾਈ ਸ਼ੁਰੂ ਹੋ ਗਈ ਅਤੇ ਕਹਿਣ ਲੱਗਾ ਕਿ ਪਿਟਾਈ ਕਰਦੇ ਹੋ ਹੁਣੇ ਮੈਂ ਇਹ ਕੰਧਾਂ ਗਿਰਾ ਦੇਵਾਂਗਾ। ਉਸਦੇ ਚੰਗੀ ਮਾਰ ਪਈ ਤਾਂ ਕਹਿਣ ਲੱਗਾ ਕਿ ਇਹ ਕੰਧ ਨਹੀਂ ਲੋਹੇ ਦਾ ਜਾਲ ਹੈ, ਸਰੀਏ ਹਨ। ਇਹ ਮਾਲਿਕ ਰਾਮਪਾਲ ਜੀ ਕਿੱਥੋਂ ਆ ਗਏ ਇਹ ਤਾਂ ਬਰਵਾਲਾ ਵਿੱਚ ਸਤਿਸੰਗ ਕਰਨ ਗਏ ਹੋਏ ਸੀ (ਉਸ ਦਿਨ ਰਾਮਪਾਲ ਜੀ ਮਹਾਰਾਜ ਬਰਵਾਲਾ ਜ਼ਿਲ੍ਹਾ ਹਿਸਾਰ ਵਿੱਚ ਸਤਿਸੰਗ ਕਰਨ ਗਏ ਹੋਏ ਸੀ) ਮੈਂ ਤਾਂ ਇਸ ਲਈ ਆਇਆ ਸੀ ਕਿ ਮਾਲਿਕ ਇੱਥੇ ਹੈ ਹੀ ਨਹੀਂ।

ਜਿੰਨ ਨੇ ਕਿਹਾ ਮੈਂ ਆਇਆ ਸੀ ਆਪ ਦੀ ਇੱਟ ਨਾਲ ਇੱਟ ਵਜਾਉਣ ਪ੍ਰੰਤੂ ਮੇਰੀ ਇੱਟ ਨਾਲ ਇੱਟ ਬੱਜ ਗਈ। ਮੈਨੂੰ ਨਰਕ ਵਿੱਚ ਪਾਉਣਗੇ, ਮੈਂ ਚਲਾ ਜਾਵਾਂਗਾ, ਮੈਨੂੰ ਛੁੜਵਾ ਦਿਉ। ਕਰੌਂਥਾ ਆਸ਼ਰਮ ਵਿੱਚ ਸੰਤ ਰਾਮਪਾਲ ਜੀ ਬੈਠੇ ਹਨ ਇਨ੍ਹਾਂ ਨੂੰ ਆਦਮੀ ਨਾ ਸਮਝੋ ਪੂਰਣ ਪ੍ਰਮਾਤਮਾਂ ਆਏ ਹੋਏ ਹਨ। ਇਨ੍ਹਾਂ ਨੂੰ ਨਾ ਛੱਡ ਦੇਣਾ, ਨਹੀਂ ਤਾਂ ਖਤਾ ਹੋ ਜਾਵੇਗੀ। ਇੱਥੇ ਹੀ ਖੇੜਾ ਕਚਨੀ ਵਾਲਾ ਪੰਡਿਤ ਵੀ ਇਲਾਜ ਕਰਦਾ ਸੀ।

ਜਦ ਮੈਂ ਖੇੜਾ ਕਚਨੀ ਵਿੱਚ ਗਿਆ ਤਾਂ ਪੰਡਿਤ ਨੇ ਦੱਸਿਆ ਕਿ ਆਪਦਾ ਪਰਿਵਾਰ ਇੱਕ ਦੇ ਬਾਅਦ ਇੱਕ ਕਰਕੇ ਖ਼ਤਮ ਹੋ ਜਾਵੇਗਾ। ਮੈਂ ਨਹੀਂ ਮੰਨੀ, ਪਰ ਸ਼ਾਹਪੁਰ ਵਿੱਚ ਹੀ ਭਾਈ ਦੀ ਲੜਕੀਆਂ ਦੀ ਸ਼ਾਦੀ ਕਰੀ ਹੋਈ ਸੀ ਅਤੇ ਉਹ ਪੰਡਿਤ ਹੀ ਸ਼ਾਹਪੁਰ ਦਾ ਸੀ। ਫਿਰ ਪੰਡਿਤ ਜੀ ਨੇ ਸਾਡੇ ਚੌਧਰੀ ਜੀ ਨੂੰ ਦੱਸਿਆ ਕਿ ਰੋਹਤਕ ਵਾਲੇ ਚੌਧਰੀ ਰਾਮਕੁਮਾਰ ਦੇ ਬਹੁਤ ਖ਼ਤਰਨਾਕ ਬਿਮਾਰੀ ਹੈ ਅਤੇ ਸਾਰਾ ਪਰਿਵਾਰ ਨਸ਼ਟ ਹੋ ਜਾਵੇਗਾ। ਉਨ੍ਹਾਂ ਨੂੰ ਬੁਲਾ ਕੇ ਲਿਆਉ। ਤਦ ਚੌਧਰੀ ਸਾਹਿਬ ਨੇ ਆਪਣੇ ਦਾਮਾਦ ਨੂੰ ਮੇਰੇ ਕੋਲ ਭੇਜਿਆ। ਸਾਡੇ ਦਾਮਾਦ ਜਿਲੇ ਸਿੰਘ ਨੇ ਦੱਸਿਆ ਅਤੇ ਨਾਲ ਲੈ ਕੇ ਗਿਆ। ਬੁਲਾਨਾ ਤਾਂ ਆਸਾਨ ਸੀ ਪਰ ਫਿਰ ਇਲਾਜ ਬਹੁਤ ਮੁਸ਼ਿਕਲ ਹੋ ਗਿਆ। ਉਸਦੇ ਕਾਬੂ ਵਿੱਚ ਨਹੀਂ ਆਇਆ। ਮੰਗਲ ਅਤੇ ਸ਼ਨੀਵਾਰ ਨੂੰ ਰਾਤ ਦੇ ਸਮੇਂ ਪੰਜ-ਪੰਜ ਚੌਕੀਆਂ ਆਉਂਦੀਆਂ ਸੀ। ਉਨ੍ਹਾਂ ਨੂੰ ਉਤਾਰਦਾ ਅਤੇ ਨਾਲ ਦੇ ਤਾਲਾਬ ਵਿੱਚ ਪਾ ਦਿੰਦਾ। ਇਹ ਪ੍ਰੋਗਰਾਮ ਚਾਰ ਸਾਲ ਤੱਕ ਚਲਦਾ ਰਿਹਾ ਪਰ ਬਾਅਦ ਵਿੱਚ ਹੱਥ ਖੜ੍ਹੇ ਕਰ ਦਿੱਤੇ।

ਮੈਂ ਬੋਹਤਾਵਾਲਾ (ਜ਼ੀਂਦ) ਇੱਕ ਸਿਆਣੇ ਦੇ ਕੋਲ ਗਿਆ। ਉਸਨੇ ਕਿਹਾ ਕਿ ਤੇਰੀ ਬਿਮਾਰੀ ਮੈਂ ਕੱਟ ਦੇਵਾਂਗਾ। ਆਪਦੀ ਬੀਮਾਰੀ ਦਾ ਮੈਨੂੰ ਪਤਾ ਹੈ। ਉਹ ਸਾਨੂੰ ਕਈ ਵਾਰ ਬਾਲਾ ਜੀ ਵੀ ਲੈ ਗਏ, ਨਾ ਉਸ ਸਿਆਣੇ ਦੇ ਕਾਬੂ ਆਇਆ ਨਾ ਉਸਦੇ ਮੰਦਿਰ ਵਿੱਚ। ਕਿਉਂਕਿ ਮੰਗਲ ਅਤੇ ਸ਼ਨੀਵਾਰ ਨੂੰ ਚੌਕੀਆਂ ਆਉਣ ਨਾਲ ਉਹ ਵੀ ਇੰਨਾਂ ਤੰਗ ਹੋ ਗਿਆ ਕਿ ਉਸਨੇ ਵੀ ਹੱਥ ਖੜੇ ਕਰ ਦਿੱਤੇ, ਕਿਉਂਕਿ ਚੌਕੀਆਂ ਜਦ ਵੀ ਆਉਂਦੀਆਂ ਸੀ ਤਾਂ ਉਸਨੂੰ ਸੰਦੇਸ਼ ਆ ਜਾਂਦਾ ਸੀ ਕਿ ਰਾਤ 9 ਤੋਂ 2 ਵਜੇ ਤੱਕ ਅੱਗ ਜਲਾ ਕੇ, ਪਾਣੀ ਦਾ ਲੋਟਾ ਲੈ ਕੇ ਅਤੇ ਸੋਟੀ ਲੈਕੇ ਜਾਗਦੇ ਰਹਿਣਾ। ਇਹ ਪ੍ਰੋਗਰਾਮ ਸੰਨ 1996 ਤੋਂ 2002 ਤੱਕ ਚੱਲਦਾ ਰਿਹਾ। ਬੋਹਤਾਵਾਲੇ ਦੇ ਕੋਲ ਜਦ ਚੌਂਕੀ ਆਈ ਤਾਂ ਉਸਨੂੰ ਇੱਕ ਪਰਚੀ ਮਿਲੀ ਸੀ ਬੋਹਤਾਵਾਲੇ ਸਿਆਣੇ ਨੂੰ ਕਿਹਾ ਕਿ ਵਿੱਚੋਂ ਹੱਟ ਜਾਂ ਤੈਨੂੰ ਪੰਜਾਹ ਹਜ਼ਾਰ ਰੁਪਏ ਦੇ ਦਵਾਂਗੇ, ਨਹੀਂ ਤਾਂ ਤੇਰੀ ਵੀ ਖੈਰ




ਉੱਪਰ ਜੜ੍ਹ ਨੀਚੇ ਸ਼ਾਖਾ ਵਾਲਾ ਉਲਟਾ ਲਟਕਿਆ ਹੋਇਆ ਸੰਸਾਰ ਰੂਪੀ ਬ੍ਰਿਖ ਦਾ ਚਿੱਤਰ

ਪੂਰਣ ਪ੍ਰਮਾਤਮਾ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਨੇ ਤੱਤਵਦਰਸ਼ੀ ਸੰਤ ਦੀ ਭੂਮੀਕਾ ਕਰਕੇ (ਕਵਿਗਿਰਭੀਹ) ਕਬੀਰ ਬਾਣੀ ਦੁਆਰਾ ਦੱਸਿਆ ਹੈ (ਪ੍ਰਮਾਣ ਰਿੱਗਵੇਦ ਮੰਡਲ 9 ਸੁਕਤ 96 ਮੰਤਰ 16 ਤੋਂ 20 ਤੱਕ ਤਥਾ ਰਿੱਗਵੇਦ ਮੰਡਲ 10 ਸੁਕਤ 90 ਮੰਤਰ 1 ਤੋਂ 5 ਤਥਾ ਅੱਥਰਵ ਵੇਦ ਕਾਂਡ 4 ਅਨੁਵਾਕ 1 ਮੰਤਰ 1 ਤੋਂ 7 ਵਿੱਚ)

ਕਬੀਰ, ਅਕਸ਼ਰ ਪੁਰਸ਼ ਏਕ ਪੇੜ ਹੈ, ਜੋਤੀ ਨਿਰੰਜਨ ਵਾਕੀ ਡਾਰ।
ਤੀਨੋਂ ਦੇਵਾ ਸ਼ਾਖਾ ਹੈ, ਪਾਤ ਰੂਪ ਸੰਸਾਰ॥

ਪਵਿੱਤਰ ਗੀਤਾ ਜੀ ਵਿੱਚ ਵੀ ਤਿੰਨ ਪ੍ਰਭੂਆਂ (1. ਛਰ ਪੁਰਸ਼ ਅਰਥਾਤ ਬ੍ਰਹਮ, 2. ਅਕਸ਼ਰ ਪੁਰਸ਼ ਅਰਥਾਤ ਪ੍ਰਬਹਮ ਤਥਾ 3. ਪਰਮ ਅਕਸ਼ਰ ਪੁਰਸ਼ ਅਰਥਾਤ ਪੂਰਣ ਬ੍ਰਹਮ) ਦੇ ਵਿਸ਼ੇ ਵਿੱਚ ਵਰਣਨ ਹੈ। ਪ੍ਰਮਾਣ ਗੀਤਾ ਅਧਿਆਏ 15 ਸਲੋਕ 16-17, ਅਧਿਆਏ 8 ਸਲੋਕ 1 ਦਾ ਉੱਤਰ ਸਲੋਕ 3 ਵਿੱਚ ਹੈ ਉਹ ਪਰਮ ਅਕਸ਼ਰ ਬ੍ਰਹਮ ਹੈ ਤਥਾ ਤਿੰਨ ਪ੍ਰਭੂਆਂ ਦਾ ਇੱਕ ਹੋਰ ਪ੍ਰਮਾਣ ਗੀਤਾ ਅਧਿਆਏ 7 ਸਲੋਕ 25 ਵਿੱਚ ਗੀਤਾ ਗਿਆਨਦਾਤਾ ਕਾਲ (ਬ੍ਰਹਮ) ਨੇ ਆਪਣੇ ਵਿਸ਼ੇ ਵਿੱਚ ਕਿਹਾ ਹੈ ਕਿ ਮੈਂ ਅਵਿਅਕਤ ਹਾਂ। ਇਹ ਪ੍ਰਥਮ ਅਵਿਅਕਤ ਪ੍ਰਭੂ ਹੋਇਆ। ਫਿਰ ਗੀਤਾ ਅਧਿਆਏ 8 ਸਲੋਕ 18 ਵਿੱਚ ਕਿਹਾ ਹੈ ਕਿ ਇਹ ਸੰਸਾਰ ਦਿਨ ਦੇ ਸਮੇਂ ਅਵਿਅਕਤ (ਪਰਬ੍ਰਹਮ) ਤੋਂ ਉਤਪੰਨ ਹੋਇਆ ਹੈ। ਫਿਰ ਰਾਤਰੀ ਦੇ ਸਮੇਂ ਉਸੀ ਵਿੱਚ ਲੀਨ ਹੋ ਜਾਂਦਾ ਹੈ। ਇਹ ਦੂਸਰਾ ਅਵਿਅਕਤ ਹੋਇਆ। ਅਧਿਆਏ 8 ਸਲੋਕ 20 ਵਿੱਚ ਕਿਹਾ ਹੈ ਕਿ ਉਸ ਅਵਿਅਕਤ ਤੋਂ ਵੀ ਦੂਸਰਾ ਜੋ ਅਵਿਅਕਤ (ਪੂਰਣ ਬ੍ਰਹਮ) ਹੈ ਉਹ ਪਰਮ ਦਿਵਯ ਪੁਰਸ਼ ਸਰਵ ਪ੍ਰਾਣੀਆਂ ਦੇ ਨਸ਼ਟ ਹੋਣ ਉੱਤੇ ਵੀ ਨਸ਼ਟ ਨਹੀਂ ਹੁੰਦਾ। ਇਹ ਪ੍ਰਮਾਣ ਗੀਤਾ ਅਧਿਆਏ 2 ਸਲੋਕ 17 ਵਿੱਚ ਵੀ ਹੈ ਕਿ ਨਾਸ਼ ਰਹਿਤ ਉਸ ਪ੍ਰਮਾਤਮਾ ਨੂੰ ਜਾਣ ਜਿਸਦਾ ਨਾਸ਼ ਕਰਣ ਵਿੱਚ ਕੋਈ ਵੀ ਸਮਰਥ ਨਹੀਂ ਹੈ। ਆਪਣੇ ਵਿਸ਼ੇ ਵਿੱਚ ਗੀਤਾ ਗਿਆਨਦਾਤਾ (ਬ੍ਰਹਮ) ਪ੍ਰਭੂ ਅਧਿਆਏ 4 ਮੰਤਰ 5 ਤਥਾ ਅਧਿਆਏ 2 ਸਲੋਕ 12 ਵਿੱਚ ਕਿਹਾ ਹੈ ਕਿ ਮੈਂ ਤਾਂ ਜਨਮ-ਮ੍ਰਿਤੂ ਵਿੱਚ ਅਰਥਾਤ ਨਾਸ਼ਵਾਨ ਹਾਂ।

ਉਪਰੋਕਤ ਸੰਸਾਰ ਰੂਪੀ ਦਰਖ਼ਤ ਦੀ ਮੂਲ (ਜੜ੍ਹ) ਤਾਂ ਪਰਮ ਅਕਸ਼ਰ ਪੁਰਸ਼ ਅਰਥਾਤ ਪੂਰਣ ਬ੍ਰਹਮ ਕਵਿਰਦੇਵ ਹੈ। ਇਸੀ ਨੂੰ ਤੀਸਰਾ ਅਵਿਅਕਤ ਪ੍ਰਭੂ ਕਿਹਾ ਹੈ। ਬ੍ਰਿਖ਼ ਦੀ ਮੂਲ ਤੋਂ ਹੀ ਸਰਵ ਪੇੜ ਨੂੰ ਆਹਾਰ ਪ੍ਰਾਪਤ ਹੁੰਦਾ ਹੈ। ਇਸਲਈ ਗੀਤਾ ਅਧਿਆਏ15 ਸਲੋਕ17 ਵਿੱਚ ਕਿਹਾ ਹੈ ਕਿ ਵਾਸਤਵ ਵਿੱਚ ਪ੍ਰਮਾਤਮਾ ਤਾਂ ਛਰ ਪੁਰਸ਼ ਅਰਥਾਤ ਬ੍ਰਹਮ ਤਥਾ ਅਕਸ਼ਰ ਪੁਰਸ਼ ਅਰਥਾਤ ਪਰਬ੍ਰਹਮ ਤੋਂ ਵੀ ਹੋਰ ਹੀ ਹੈ। ਜੋ ਤਿੰਨ ਲੋਕਾਂ ਵਿੱਚ ਪ੍ਰਵੇਸ਼ ਕਰਕੇ ਸਭ ਦਾ ਧਾਰਣ-ਪੋਸ਼ਣ ਕਰਦਾ ਹੈ ਉਹੀ ਵਾਸਤਵ ਵਿੱਚ ਅਵਿਨਾਸ਼ੀ ਹੈ।

1. ਛਰ ਦਾ ਅਰਥ ਹੈ ਨਾਸ਼ਵਾਨ। ਕਿਉਂਕਿ ਬ੍ਰਹਮ ਅਰਥਾਤ ਗੀਤਾ ਗਿਆਨਦਾਤਾ ਨੇ ਆਪ ਕਿਹਾ ਹੈ ਕਿ ਅਰਜੁਨ ਤੂੰ ਤਥਾ ਮੈਂ ਤਾਂ ਜਨਮ-ਮ੍ਰਿਤੂ ਵਿੱਚ ਹਾਂ (ਪ੍ਰਮਾਣ ਗੀਤਾ ਅਧਿਆਏ 2 ਸਲੋਕ 12, ਅਧਿਆਏ 4 ਸਲੋਕ 5 ਵਿੱਚ)।

2. ਅਕਸ਼ਰ ਦਾ ਅਰਥ ਹੈ ਅਵਿਨਾਸ਼ੀ। ਇੱਥੇ ਪਰਬ੍ਰਹਮ ਨੂੰ ਵੀ ਸਥਾਈ ਅਰਥਾਤ ਅਵਿਨਾਸ਼ੀ ਕਿਹਾ ਹੈ। ਪ੍ਰੰਤੂ ਇਹ ਵੀ ਵਾਸਤਵ ਵਿੱਚ ਅਵਿਨਾਸ਼ੀ ਨਹੀਂ ਹੈ। ਇਹ ਚਿਰ ਸਥਾਈ ਹੈ ਜਿਵੇਂ ਇੱਕ ਮਿੱਟੀ ਦਾ ਪਿਆਲਾ ਜੋ ਸਫ਼ੇਦ ਰੰਗ ਦਾ ਚਾਹ ਪੀਣ ਦੇ ਕੰਮ ਆਉਂਦਾ ਹੈ। ਉਹ ਤਾਂ ਗਿਰਦੇ ਹੀ ਟੁੱਟ ਜਾਂਦਾ ਹੈ। ਇਹ ਸਥਿਤੀ ਬ੍ਰਹਮ (ਕਾਲ ਅਰਥਾਤ ਛਰ ਪੁਰਸ਼) ਦੀ ਜਾਣੋ। ਦੂਸਰਾ ਪਿਆਲਾ ਇਸਪਾਤ (ਸਟੀਲ) ਦਾ ਹੁੰਦਾ ਹੈ। ਇਹ ਮਿੱਟੀ ਦੇ ਪਿਆਲੇ ਦੀ ਤੁਲਨਾ ਨਾਲੋਂ ਜਿਆਦਾ ਸਥਾਈ (ਅਵਿਨਾਸ਼ੀ) ਲੱਗਦਾ ਹੈ ਪ੍ਰੰਤੂ ਇਸਨੂੰ ਵੀ ਜੰਗ ਲੱਗਦਾ ਹੈ ਤਥਾ ਨਸ਼ਟ ਹੋ ਜਾਂਦਾ ਹੈ, ਭਲੇ ਹੀ ਜਿਆਦਾ ਸਮੇਂ ਲੱਗਦਾ ਹੈ। ਇਸਲਈ ਇਹ ਵੀ ਵਾਸਤਵ ਵਿੱਚ

ਅਵਿਨਾਸ਼ੀ ਨਹੀਂ ਹੈ। ਤੀਸਰਾ ਪਿਆਲਾ ਸੋਨੇ ਦਾ ਹੈ। ਸੋਨਾ ਧਾਤੂ ਵਾਸਤਵ ਵਿੱਚ ਅਵਿਨਾਸ਼ੀ ਹੈ ਜਿਸਦਾ ਨਾਸ਼ ਨਹੀਂ ਹੁੰਦਾ।

ਜਿਵੇਂ ਪਰਬ੍ਰਹਮ (ਅਕਸ਼ਰ ਪੁਰਸ਼) ਉਹ ਅਵਿਨਾਸ਼ੀ ਵੀ ਕਿਹਾ ਹੈ ਤਥਾ ਵਾਸਤਵ ਵਿੱਚ ਅਵਿਨਾਸ਼ੀ ਤਾਂ ਇਨ੍ਹਾਂ ਦੋਨ੍ਹਾਂ ਤੋਂ ਹੋਰ ਹੈ, ਇਸਲਈ ਅਕਸ਼ਰ ਪੁਰਸ਼ ਨੂੰ ਅਵਿਨਾਸ਼ੀ ਵੀ ਨਹੀਂ ਕਿਹਾ ਹੈ। ਕਾਰਣ:- ਸੱਤ ਰਜਗੁਣ ਬ੍ਰਹਮਾ ਦੀ ਮ੍ਰਿਤੂ ਤੋਂ ਪਿੱਛੋਂ ਇੱਕ ਸਤਗੁਣ ਵਿਸ਼ਣੂ ਦੀ ਮ੍ਰਿਤੂ ਹੁੰਦੀ ਹੈ। ਸੱਤ ਸਤਗੁਣ ਵਿਸ਼ਣੂ ਦੀ ਮ੍ਰਿਤੂ ਤੋਂ ਪਿੱਛੋਂ ਇੱਕ ਤਮਗੁਣ ਸ਼ਿਵ ਦੀ ਮ੍ਰਿਤੂ ਹੋ ਜਾਂਦੀ ਹੈ। ਜਦ ਤਮਗੁਣ ਸ਼ਿਵ ਦੀ 70 ਹਜਾਰ ਬਾਰ ਮ੍ਰਿਤੂ ਹੋ ਜਾਂਦੀ ਹੈ ਤਦ ਇੱਕ ਛਰ ਪੁਰਸ਼ (ਬ੍ਰਹਮ) ਦੀ ਮ੍ਰਿਤੂ ਹੁੰਦੀ ਹੈ। ਇਹ ਪਰਬ੍ਰਹਮ (ਅਕਸ਼ਰ ਪੁਰਸ਼) ਦਾ ਇੱਕ ਯੁੱਗ ਹੁੰਦਾ ਹੈ। ਐਸੇ ਇੱਕ ਹਜਾਰ ਯੁੱਗ ਦਾ ਪਰਬ੍ਰਹਮ ਦਾ ਇੱਕ ਦਿਨ ਤਥਾ ਇੰਨੀ ਹੀ ਰਾਤਰੀ ਹੁੰਦੀ ਹੈ। 30 ਦਿਨ ਰਾਤ ਦਾ ਇੱਕ ਮਹੀਨਾ,12 ਮਹੀਨੇ ਦਾ ਇੱਕ ਸਾਲ ਅਤੇ100 ਸਾਲ ਦੀ ਪਰਬ੍ਰਹਮ (ਅਕਸ਼ਰ ਪੁਰਸ਼) ਦੀ ਉਮਰ ਹੁੰਦੀ ਹੈ। ਤਦ ਇਹ ਪਰਬ੍ਰਹਮ ਤਥਾ ਸਰਵ ਬ੍ਰਹਿਮੰਡ ਜੋ ਸਤਲੋਕ ਦੇ ਨੀਚੇ ਦੇ ਹਨ ਨਸ਼ਟ ਹੋ ਜਾਂਦੇ ਹਨ। ਕੁਝ ਸਮੇਂ ਬਾਅਦ ਸਰਵ ਨੀਚੇ ਦੇ ਬ੍ਰਹਿਮੰਡਾਂ (ਬ੍ਰਹਮ ਤਥਾ ਪਰਬ੍ਰਹਮ ਦੇ ਲੋਕਾਂ) ਦੀ ਰਚਨਾ ਪੂਰਨ ਬ੍ਰਹਮ ਅਰਥਾਤ ਪਰਮ ਅਕਸ਼ਰਪੁਰਸ਼ ਕਰਦਾ ਹੈ। ਇਸ ਪ੍ਰਕਾਰ ਇਹ ਤੱਤਵਗਿਆਨ ਸਮਝਣਾ ਹੈ। ਪ੍ਰੰਤੂ ਪਰਮ ਅਕਸ਼ਰ ਪੁਰਸ਼ ਅਰਥਾਤ ਪੂਰਣ ਬ੍ਰਹਮ (ਸਤਿਪੁਰਸ਼) ਤਥਾ ਉਸਦਾ ਸਤਲੋਕ (ਰਿੱਤਧਾਮ) ਸਹਿਤ ਉਪੱਰ ਦੇ ਅਲਖ ਲੋਕ, ਅਗਮ ਲੋਕ ਤਥਾ ਅਨਾਮੀ ਲੋਕ ਕਦੇ ਨਸ਼ਟ ਨਹੀਂ ਹੁੰਦੇ।

ਇਸਲਈ ਗੀਤਾ ਅਧਿਆਏ 15 ਸਲੋਕ 17 ਵਿੱਚ ਕਿਹਾ ਹੈ ਕਿ ਵਾਸਤਵ ਵਿੱਚ ਉਤੱਮ ਪ੍ਰਭੂ ਅਰਥਾਤ ਪ੍ਰਸ਼ੋਤਮ ਤਾਂ ਬ੍ਰਹਮ (ਛਰ ਪੁਰਸ਼) ਤਥਾ ਪ੍ਰਬ੍ਰਹਮ (ਅਕਸ਼ਰ ਪੁਰਸ਼) ਤੋਂ ਹੋਰ ਹੀ ਹੈ ਜੋ ਪੂਰਨ ਬ੍ਰਹਮ (ਪਰਮ ਅਕਸ਼ਰ ਪੁਰਸ਼) ਹੈ। ਉਹੀ ਵਾਸਤਵ ਵਿੱਚ ਅਵਿਨਾਸ਼ੀ ਹੈ। ਉਹੀ ਸਭ ਦਾ ਪਾਲਣ-ਪੋਸ਼ਣ ਕਰਨ ਵਾਲਾ ਸੰਸਾਰ ਰੂਪੀ ਬ੍ਰਿਖ਼ ਦੀ ਮੂਲ ਰੂਪੀ ਪੂਰਣ ਪ੍ਰਮਾਤਮਾ ਹੈ। ਬ੍ਰਿਖ਼ ਦਾ ਜੋ ਭਾਗ ਜ਼ਮੀਨ ਦੇ ਤੁਰੰਤ ਬਾਹਰ ਨਜ਼ਰ ਆਉਂਦਾ ਹੈ ਉਹ ਤਣਾ ਕਹਾਉਂਦਾ ਹੈ। ਉਸਨੂੰ ਅਕਸ਼ਰ ਪੁਰਸ਼ (ਪਰਬ੍ਰਹਮ) ਜਾਣੋ। ਤਣੇ ਨੂੰ ਹੀ ਆਹਾਰ ਮੂਲ (ਜੜ੍ਹ) ਤੋਂ ਪ੍ਰਾਪਤ ਹੁੰਦਾ ਹੈ। ਫਿਰ ਤਣੇ ਤੋਂ ਅੱਗੇ ਬ੍ਰਿਖ਼ ਦੀਆਂ ਕਈ ਡਾਰ ਹੁੰਦੀਆਂ ਹਨ ਉਨ੍ਹਾਂ ਵਿੱਚੋਂ ਇੱਕ ਡਾਰ ਬ੍ਰਹਮ (ਛਰਪੁਰਸ਼) ਹੈ। ਇਸਨੂੰ ਵੀ ਆਹਾਰ ਮੂਲ ਅਰਥਾਤ ਪਰਮ ਅਕਸ਼ਰ ਪੁਰਸ਼ ਤੋਂ ਹੀ ਪ੍ਰਾਪਤ ਹੁੰਦਾ ਹੈ। ਉਸ ਡਾਰ (ਛਰਪੁਰਸ਼/ ਬ੍ਰਹਮ) ਦੀ ਮੰਨੋ ਤਿੰਨ ਗੁਣ (ਰਜਗੁਣ-ਬ੍ਰਹਮਾ, ਸਤਗੁਣ-ਵਿਸ਼ਣੂ, ਤਮਗੁਣ-ਸ਼ਿਵ) ਰੂਪੀ ਸ਼ਾਖਾਵਾਂ ਹਨ। ਇਨ੍ਹਾਂ ਨੂੰ ਵੀ ਆਹਾਰ ਮੂਲ (ਪਰਮ ਅਕਸ਼ਰ ਪੁਰਸ਼ ਅਰਥਾਤ ਪੂਰਣਬ੍ਰਹਮ) ਤੋਂ ਹੀ ਪ੍ਰਾਪਤ ਹੁੰਦਾ ਹੈ। ਇਨ੍ਹਾਂ ਤਿੰਨ ਸ਼ਾਖਾਵਾਂ ਦੇ ਪੱਤੇ ਰੂਪ ਵਿੱਚ ਹੋਰ ਪ੍ਰਾਣੀ ਆਸ਼ਰਿਤ ਹਨ। ਉਨ੍ਹਾਂ ਨੂੰ ਵੀ ਵਾਸਤਵ ਵਿੱਚ ਆਹਾਰ ਮੂਲ (ਪਰਮ ਅਕਸ਼ਰ ਪੁਰਸ਼ ਅਰਥਾਤ ਪੂਰਣ ਬ੍ਰਹਮ) ਤੋਂ ਹੀ ਪ੍ਰਾਪਤ ਹੁੰਦਾ ਹੈ। ਇਸ ਲਈ ਸਰਵ ਦਾ ਪੂਜਯ ਪੂਰਣ ਪ੍ਰਮਾਤਮਾਂ ਹੀ ਸਿੱਧ ਹੋਇਆ। ਇਹ ਵੀ ਨਹੀਂ ਕਿਹਾ ਜਾ ਸਕਦਾ ਕਿ ਪੱਤਿਆਂ ਤੱਕ ਆਹਾਰ ਪਹੁੰਚਾਉਣ ਤੱਕ ਤਣਾ, ਡਾਰ ਤਥਾ ਸ਼ਾਖਾਵਾਂ ਦਾ ਕੋਈ ਯੋਗਦਾਨ ਨਹੀਂ ਹੈ। ਇਸ ਲਈ ਸਰਵ ਹੀ ਆਦਰਣੀਏਂ ਹਨ, ਪ੍ਰੰਤੂ ਪੂਜਯਣੀਏਂ ਤਾਂ ਕੇਵਲ ਮੂਲ (ਜੜ੍ਹ) ਹੀ ਹੁੰਦੀ ਹੈ। ਆਦਰ ਤਥਾ ਪੂਜਾ ਵਿੱਚ ਅੰਤਰ ਹੁੰਦਾ ਹੈ। ਜਿਵੇਂ ਪਤੀਵ੍ਰਤਾ ਇਸਤਰੀ ਸਤਿਕਾਰ ਤਾਂ ਸਭ ਦਾ ਕਰਦੀ ਹੈ, ਜਿਵੇਂ ਜ਼ੇਠ ਦਾ ਵੱਡੇ ਭਾਈ ਸਮ, ਦੇਵਰ ਦਾ ਛੋਟੇ ਭਾਈ ਸਮ ਪ੍ਰੰਤੂ ਪੂਜਾ ਆਪਣੇ ਪਤੀ ਦੀ ਹੀ ਕਰਦੀ ਹੈ, ਅਰਥਾਤ ਜੋ ਭਾਵ ਆਪਣੇ ਪਤੀ ਵਿੱਚ ਹੁੰਦਾ ਹੈ ਅਜਿਹਾ ਹੋਰ ਪੁਰਸ਼ ਵਿੱਚ ਪਤੀਵਰਤਾ ਇਸਤਰੀ ਦਾ ਨਹੀਂ ਹੋ ਸਕਦਾ।

ਦੂਸਰਾ ਉਦਹਾਰਣ- ਇੱਕ ਸਮੇਂ ਹਰਿਆਣਾ ਪ੍ਰਾਂਤ ਵਿੱਚ ਹੜ੍ਹ ਆਏ ਸੀ। ਉਸ

ਸਮੇਂ ਛੇ ਸੌ ਕਰੋੜ ਰੁਪਏ ਦਾ ਨੁਕਸਾਨ ਹੋਇਆ ਸੀ। ਉਸਦੀ ਪੂਰਤੀ ਹਰਿਆਣਾ ਸਰਕਾਰ ਨਹੀਂ ਕਰ ਸਕਦੀ ਸੀ, ਕਿਉਂਕਿ ਹਰਿਆਣਾ ਸਰਕਾਰ ਦਾ ਪੂਰੇ ਸਾਲ ਦਾ ਬਜਟ ਹੀ ਨੌਂ ਸੌ ਕਰੋੜ ਰੁਪਏ ਸੀ। ਦੇਸ਼ ਦੇ ਪ੍ਰਧਾਨਮੰਤਰੀ ਜੀ ਨੇ ਉਹ ਨੁਕਸਾਨ ਦੀ ਪੂਰਤੀ ਕੀਤੀ ਸੀ। ਉਸ ਛੇ ਸੌ ਕਰੋੜ ਰੁਪਏ ਦਾ ਵਿਤਰਣ ਹਰਿਆਣਾ ਸਰਕਾਰ ਦੇ ਅਧਿਕਾਰੀਆਂ ਤਥਾ ਕਰਮਚਾਰੀਆਂ ਨੇ ਕੀਤਾ ਸੀ। ਰਾਹਤ ਪ੍ਰਾਪਤ ਕਰਤਾ ਜੋ ਅਨਜਾਣ ਹਨ, ਉਹ ਉਸ ਵਿਤਰਣ ਕਰਤਾ ਨੂੰ ਹੀ ਰਾਹਤ ਕਰਤਾ ਮੰਨ ਲੈਂਦੇ ਹਨ। ਉਨ੍ਹਾਂ ਤੋਂ ਹੀ ਭਵਿੱਖ ਵਿੱਚ ਵੀ ਹੋਰ ਰਾਹਤ ਦੀ ਆਸ ਕਰਦੇ ਹਨ। ਉਸੀ ਦੀ ਪੂਜਾ (ਰਿਸ਼ਵਤ ਆਦਿ ਦੇਣਾ)ਕਰਦੇ ਰਹਿੰਦੇ ਹਨ। ਪ੍ਰੰਤੂ ਜੋ ਸਿੱਖਿਅਤ ਹਨ ਉਹ ਜਾਣਦੇ ਹਨ ਕਿ ਕਿਸ ਕਰਮਚਾਰੀ ਦਾ ਕਿੰਨਾ ਯੋਗਦਾਨ ਹੈ। ਉਹ ਆਦਰ ਤਾਂ ਕਰਦੇ ਹਨ ਪ੍ਰੰਤੂ ਪੂਜਾ (ਰਿਸ਼ਵਤ ਆਦਿ ਦੇਣਾ) ਨਹੀਂ ਕਰਦੇ। ਨਾ ਹੀ ਹੋਰ ਕਾਰਜ ਦੀ ਸਿੱਧੀ ਦੀ ਆਸ ਰੱਖਦੇ ਹਨ।

ਹੜ੍ਹ ਰਾਸ਼ੀ ਵਿਤਰਣ ਦੇ ਬਾਅਦ ਉਸੀ ਖੇਤਰ ਦੇ ਪ੍ਰਾਂਤ ਦੇ ਮੰਤਰੀ ਜੀ ਆਏ, ਉਨ੍ਹਾਂ ਨੇ ਕਿਹਾ ਕਿ ਮੈਂ ਆਪਦੇ ਖੇਤਰ ਵਿੱਚ ਦੱਸ ਲੱਖ ਰੁਪਏ ਦਿੱਤਾ। ਉਸੀ ਪਿੰਡ ਦੀ ਸੂਚੀ ਵਿੱਚੋਂ ਨਾਮ ਪੜ੍ਹਕੇ ਸੁਣਾਏ 1. ਰਾਮਅਵਤਾਰ ਨੂੰ ਦੱਸ ਹਜਾਰ ਰੁਪਏ ...ਆਦਿ ਦਿੱਤਾ। ਫਿਰ ਪ੍ਰਾਂਤ ਦੇ ਮੁੱਖ ਮੰਤਰੀ ਵੀ ਉਸੀ ਪਿੰਡ ਵਿੱਚ ਆਏ। ਉਨ੍ਹਾਂ ਨੇ ਵੀ ਸੂਚੀ ਪੜ੍ਹੀ ਤਥਾ ਕਿਹਾ ਕਿ ਮੈਂ ਆਪਦੇ ਪਿੰਡ ਨੂੰ ਦੱਸ ਲੱਖ ਰੁਪਏ ਦਿੱਤੇ ਹਨ। 1.ਰਾਮਅਵਤਾਰ ਨੂੰ ਦੱਸ ਹਜਾਰ ਰੁ:..ਆਦਿ ਦਿੱਤੇ। ਫਿਰ ਉਸੀ ਪਿੰਡ ਵਿੱਚ ਦੇਸ਼ ਦੇ ਪ੍ਰਧਾਨ ਮੰਤਰੀ ਜੀ ਆਏ। ਉਨ੍ਹਾਂ ਨੇ ਵੀ ਸੂਚੀ ਪੜ੍ਹੀ ਤੇ ਕਿਹਾ ਕਿ ਮੈਂ ਆਪਦੇ ਪਿੰਡ ਨੂੰ ਦੱਸ ਲੱਖ ਰੁਪਏ ਦਿੱਤੇ ਹਨ। 1.ਰਾਮਅਵਤਾਰ ਨੂੰ ਦੱਸ ਹਜਾਰ ਰੁ:..ਆਦਿ ਦਿੱਤੇ। ਰਾਮਅਵਤਾਰ ਨੇ ਕਿਹਾ ਇਹ ਸਭ ਝੂਠ ਬੋਲ ਰਹੇ ਹਨ। ਮੈਨੂੰ ਤਾਂ ਰੁ: ਪਟਵਾਰੀ ਨੇ ਦਿੱਤੇ ਹਨ। ਉਹ ਅਨਜਾਨ ਰਾਮਅਵਤਾਰ ਅਗਿਆਨਤਾ ਦੇ ਕਾਰਣ ਪਿੰਡ ਦੇ ਪਟਵਾਰੀ ਦੀ ਹੀ ਪੂਜਾ ਕਰਕੇ ਆਪਣੇ ਸਰਵ ਕਾਰਜਾਂ ਦੀ ਸਿੱਧੀ ਚਾਹੁੰਦਾ ਹੈ। ਜੋ ਸਿਖ਼ਿਅਕ ਹਨ ਉਹ ਜਾਣ ਲੈਂਦੇ ਹਨ ਕਿ ਪ੍ਰਧਾਨਮੰਤਰੀ ਜੀ ਰਾਹਤ ਨਹੀਂ ਦਿੰਦੇ ਤਾਂ ਮੁੱਖਮੰਤਰੀ ਜੀ, ਮੰਤਰੀ ਜੀ ਤਥਾ ਪਟਵਾਰੀ ਜੀ ਕੁਝ ਵੀ ਨਹੀਂ ਦੇ ਸਕਦੇ। ਜੇਕਰ ਮੁੱਖਮੰਤਰੀ ਜੀ ਵੀ ਆਪਣੇ ਰਾਹਤ ਖ਼ਜਾਨੇ ਵਿੱਚੋਂ ਰਾਸ਼ੀ ਵਿਤਰਣ ਤਾਂ ਸੌ-2 ਰੁ...ਮੁਸ਼ਕਿਲ ਨਾਲ ਦੇ ਸਕਦੇ ਜੋ ਨਾ ਮਾਤਰ ਹੁੰਦੇ। ਇਸ ਪ੍ਰਕਾਰ ਸਮਝਦਾਰ ਵਿਅਕਤੀ ਜਾਣ ਲੈਂਦਾ ਹੈ ਕਿ ਕਿਸਦੀ ਕਿੰਨੀ ਔਕਾਤ (ਸ਼ਮਤਾ) ਹੈ। ਉਸੀ ਆਧਾਰ ਉੱਤੇ ਉਨ੍ਹਾਂ ਉੱਤੇ ਆਸਥਾ ਰਹਿੰਦੀ ਹੈ। ਅਨਾਦਰਣੀਏਂ ਕੋਈ ਨਹੀਂ ਹੁੰਦਾ, ਪ੍ਰੰਤੂ ਪੂਜਾ ਦੇ ਲਈ ਸੋਚ ਸਮਝਕੇ ਚੁਣਦਾ ਹੈ। ਠੀਕ ਇਸੇ ਤਰ੍ਹਾਂ ਗੀਤਾ ਅਧਿਆਏ 2 ਸਲੋਕ 46 ਵਿੱਚ ਕਿਹਾ ਹੈ ਕਿ ਅਰਜੁਨ ਬਹੁਤ ਵੱਡੇ ਜ਼ਲਾਸ਼ਯ ਦੀ (ਜਿਸਦਾ ਜਲ ਦਸ ਸਾਲ ਵੀ ਵਰਖ਼ਾ ਨਾ ਹੋਵੇ ਤਾਂ ਵੀ ਸਮਾਪਤ ਨਹੀਂ ਹੁੰਦਾ) ਪ੍ਰਾਪਤੀ ਦੇ ਬਾਅਦ ਛੋਟੇ ਜ਼ਲਾਸ਼ਯ (ਜਿਸਦਾ ਜਲ ਇੱਕ ਸਾਲ ਦੇ ਅੰਦਰ ਹੀ ਸਮਾਪਤ ਹੋ ਜਾਂਦਾ ਹੋਵੇ) ਵਿੱਚ ਜੈਸੀ ਆਸਥਾ ਰਹਿ ਜਾਂਦੀ ਹੈ, ਇਸ ਪ੍ਰਕਾਰ ਪੂਰਣ ਪ੍ਰਮਾਤਮਾ ਦੇ ਮਿਲਣ ਵਾਲੇ ਲਾਭ ਦੇ ਗਿਆਨ ਤੋਂ ਪ੍ਰੀਚਿਤ ਹੋਣ ਦੇ ਪਿੱਛੋਂ ਤੇਰੀ ਆਸਥਾ ਹੋਰ ਪ੍ਰਭੂਆਂ ਵਿੱਚ ਵੈਸੀ ਹੀ ਰਹਿ ਜਾਵੇਗੀ। ਉਹ ਛੋਟਾ ਜ਼ਲਾਸ਼ਯ ਬੁਰਾ ਨਹੀਂ ਲੱਗੇਗਾ, ਪ੍ਰੰਤੂ ਉਸਦੀ ਸਮਰੱਥਤਾ ਦਾ ਪਤਾ ਹੈ ਕਿ ਇਹ ਤਾਂ ਕੰਮ ਚਲਾਊ ਹੈ।

ਗੀਤਾ ਅਧਿਆਏ 7 ਸਲੋਕ 12 ਤੋਂ 15 ਵਿੱਚ ਕਿਹਾ ਹੈ ਕਿ ਤਿੰਨੇ ਗੁਣਾਂ ਤੋਂ ਜੋ ਕੁਝ ਵੀ ਹੋ ਰਿਹਾ ਹੈ (ਜਿਵੇਂ ਰਜਗੁਣ-ਬ੍ਰਹਮਾ ਤੋਂ ਜੀਵਾਂ ਦੀ ਉਤਪੱਤੀ, ਸਤਗੁਣ-ਵਿਸ਼ਣੂ ਤੋਂ ਸਥਿਤੀ ਤਥਾ ਤਮਗੁਣ-ਸ਼ਿਵ ਤੋਂ ਸੰਹਾਰ) ਇਸਦਾ ਮੁੱਖ ਕਾਰਣ ਮੈਂ (ਬ੍ਰਹਮ/ ਕਾਲ)ਹੀ ਹਾਂ। ਜੋ ਸਾਧਕ ਤਿੰਨੋਂ ਗੁਣਾਂ (ਰਜਗੁਣ-ਬ੍ਰਹਮਾ, ਸਤਗੁਣ-ਵਿਸ਼ਣੂ

ਤਥਾ ਤਮਗੁਣ-ਸ਼ਿਵ) ਦੀ ਪੂਜਾ ਕਰਦੇ ਹਨ ਉਹ ਰਾਕਸ਼ਸ਼ ਸੁਭਾਅ ਨੂੰ ਧਾਰਣ ਕੀਤੇ ਹੋਏ ਮਨੁੱਖਾਂ ਵਿੱਚੋਂ ਨੀਚ ਦੁਸ਼ਟਕਰਮੀ ਕਰਨ ਵਾਲਾ ਮੂਰਖ ਮੁਝ ਬ੍ਰਹਮ ਦੀ ਭਗਤੀ ਵੀ ਨਹੀਂ ਕਰਦਾ। ਫਿਰ ਆਪਣੀ ਭਗਤੀ ਨੂੰ ਵੀ ਅਤਿ ਘਟੀਆ (ਅਨੁਤਮਾਮ) ਕਿਹਾ ਹੈ। ਗੀਤਾ ਅਧਿਆਏ 7 ਸਲੋਕ 18 ਵਿੱਚ, ਇਸਲਈ ਗੀਤਾ ਅਧਿਆਏ 15 ਸਲੋਕ 4 ਤਥਾ ਅਧਿਆਏ 18 ਸਲੋਕ 62 ਵਿੱਚ ਕਿਹਾ ਹੈ ਕਿ ਪੂਰਣ ਪ੍ਰਮਾਤਮਾ ਦੀ ਭਗਤੀ ਕਰਨ ਨਾਲ ਹੀ ਪੂਰਣ ਲਾਭ ਮੋਕਸ਼ ਪ੍ਰਾਪਤ ਹੁੰਦਾ ਹੈ। ਜੋ ਸ਼ਾਸਤਰ ਵਿਧੀ ਅਨੁਸਾਰ ਭਗਤੀ ਕਰਦਾ ਹੈ ਤਥਾ ਹੋਰ ਪ੍ਰਭੂਆਂ ਦੀ ਇਸ਼ਟ ਰੂਪ ਵਿੱਚ ਸਾਧਨਾ ਸ਼ਾਸਤਰ ਵਿਧੀ ਦੇ ਵਿਰੁੱਧ ਹੋਣ ਉੱਤੇ ਵਿਅਰਥ ਹੈ (ਪ੍ਰਮਾਣ ਗੀਤਾ ਅਧਿਆਏ16 ਸਲੋਕ 23-24 ਵਿੱਚ)

ਜਿਵੇਂ ਅੰਬ ਦਾ ਪੌਦਾ ਨਰਸਰੀ ਤੋਂ ਲਿਆਕੇ ਉਸਦੇ ਮੂਲ ਨੂੰ ਜ਼ਮੀਨ ਵਿੱਚ ਗੱਡਾ ਖੋਦਕੇ ਦਬਾਏਂਗੇ। ਫਿਰ ਮੂਲ ਦੀ ਸਿੰਚਾਈ (ਪੂਜਾ) ਕਰਾਂਗੇ ਤਾਂ ਪੌਦਾ ਵੱਡਾ ਹੋਵੇਗਾ ਤਥਾ ਪੇੜ ਬਣ ਜਾਵੇਗਾ। ਫਿਰ ਸ਼ਾਖਾਵਾਂ ਨੂੰ ਫ਼ਲ ਲੱਗਣਗੇ। ਜੇਕਰ ਕੋਈ ਸ਼ਾਖਾਵਾਂ ਨੂੰ ਜ਼ਮੀਨ ਵਿੱਚ ਦੱਬਕੇ, ਮੂਲ ਉੱਪਰ ਨੂੰ ਕਰਕੇ ਪੌਦੇ ਸਿੰਚਾਈ ਕਰੇਗਾ ਤਾਂ ਪੌਦਾ ਸੁੱਕ ਜਾਵੇਗਾ। (ਕ੍ਰਿਪਾ ਦੇਖੋ ਸਿੱਧਾ ਬੀਜ਼ਿਆ ਹੋਇਆ ਤਥਾ ਉਲੱਟਾ ਲੱਗਿਆ ਹੋਇਆ ਪੌਦਾ ਇਸ ਪੁਸਤਕ ਵਿੱਚ ਪੇਜ਼ 211-212'ਤੇ)

ਭਾਵਅਰਥ ਹੈ ਕਿ ਸਾਧਕ ਨੂੰ ਪੂਰਣ ਪ੍ਰਮਾਤਮਾ (ਮੂਲ) ਦੀ ਸਾਧਨਾ (ਪੂਜਾ) ਇਸ਼ਟ ਰੂਪ ਵਿੱਚ ਕਰਨ ਨਾਲ ਉਸਦਾ ਫਲ ਤਿੰਨਾਂ ਬ੍ਰਹਮਾ, ਵਿਸ਼ਣੂ, ਸ਼ਿਵ (ਸ਼ਾਖਾਵਾਂ) ਹੀ ਪ੍ਰਦਾਨ ਕਰਣਗੇ। ਕਿਉਂਕਿ ਇਹ ਭਗਵਾਨ ਕੀਤੇ ਕਰਮ ਦਾ ਫਲ ਜਿਉਂ ਦਾ ਤਿਉਂ ਹੀ ਦਿੰਦੇ ਹਨ।

ਜੇਕਰ ਆਪ ਕਿਸੀ ਕੰਪਨੀ ਵਿੱਚ ਨੌਕਰੀ ਪ੍ਰਾਪਤ ਕਰਨੀ ਹੈ ਤਾਂ ਪੂਜਾ ਕੰਪਨੀ (ਫੈਕਟਰੀ) ਦੇ ਮਾਲਿਕ ਦੀ ਕਰਨੀ ਹੁੰਦੀ ਹੈ। ਉਸਨੂੰ ਪ੍ਰਾਥਨਾ ਪੱਤਰ ਦੁਆਰਾ ਯਾਚਨਾ ਕਰਕੇ ਨੌਕਰੀ ਪ੍ਰਾਪਤ ਕਰਨੀ ਹੁੰਦੀ ਹੈ। ਫਿਰ ਵੀ ਨੌਕਰੀ (ਪੂਜਾ) ਮਾਲਿਕ ਦੀ ਹੀ ਕਰਦਾ ਹੈ। ਜੈਸੇ ਜੋ ਕਾਰਜ ਉਸ ਨੌਕਰ ਨੂੰ ਦੱਸਿਆ ਜਾਂਦਾ ਹੈ ਉਹ ਆਪਣੇ ਸੇਵਾ ਕਾਲ ਵਿੱਚ ਹੀ ਕਰਦਾ ਹੈ। ਇਹ ਪੂਜਾ (ਨੌਕਰੀ) ਮਾਲਿਕ ਦੀ ਹੋਈ। ਨੌਕਰੀ (ਪੂਜਾ) ਦਾ ਕੀਤਾ ਮੇਹਨਤਾਨਾ ਉਸ ਮਾਲਿਕ ਦੇ ਹੋਰ ਨੌਕਰ (ਕਰਮਚਾਰੀ ਜਾਂ ਅਧਿਕਾਰੀ) ਦਿੰਦਾ ਹੈ। ਜਿਵੇਂ ਸ਼ਿਫਟ ਅਫ਼ਸਰ ਦਿਨਾਂ ਦੇ ਆਧਾਰ ਉੱਤੇ ਮੇ ਹਨਤਾਨਾ (ਕੀਤੇ ਕਰਮ ਦਾ ਫਲ) ਬਣਾਕੇ ਖ਼ਜਾਨਚੀ (ਕੈਸ਼ੀਅਰ) ਦੇ ਕੋਲ ਭੇਜਦਾ ਹੈ। ਉੱਥੋਂ ਉਸ ਨੌਕਰ (ਸੇਵਕ) ਦੀ ਸੇਵਾ (ਪੂਜਾ) ਦਾ ਫ਼ਲ ਪ੍ਰਾਪਤ ਹੁੰਦਾ ਹੈ। ਸ਼ਿਫਟ ਅਫ਼ਸਰ ਅਤੇ ਕੈਸ਼ੀਅਰ ਸਿਰਫ ਕੀਤਾ ਕਰਮ ਹੀ ਦਿੰਦੇ ਹਨ। ਉਸ ਵਿੱਚ ਕੋਈ ਪਰਿਵਰਤਨ ਨਹੀਂ ਕਰ ਸਕਦੇ। ਨਾ ਹੀ ਇੱਕ ਰੁਪਏ ਵੱਧ ਦੇ ਸਕਦੇ ਹਨ ਅਤੇ ਨਾ ਹੀ ਇੱਕ ਰੁਪਈਆ ਘੱਟ ਦੇ ਸਕਦੇ ਹਨ। ਜੇਕਰ ਉਹ ਕੰਪਨੀ ਦੇ ਮਾਲਿਕ ਦਾ ਨੌਕਰ (ਪੁਜਾਰੀ) ਨੇਕ ਨੀਤੀ ਨਾਲ ਨੌਕਰੀ (ਪੂਜਾ) ਮਾਲਿਕ ਦੀ ਕਰਦਾ ਹੈ ਤਾਂ ਮਾਲਿਕ ਉਸਦੀ ਸੇਵਾ ਦੀ ਧੰਨਰਾਸ਼ੀ ਵਿੱਚ ਵਰਿਧੀ ਕਰ ਦਿੰਦਾ ਹੈ ਤਥਾ ਅਲੱਗ ਤੋਂ ਇਨਾਮ ਰੂਪ ਵਿੱਚ ਧੰਨਰਾਸ਼ੀ ਅਧਿੱਕ ਦੇ ਦਿੰਦਾ ਹੈ। ਜੇਕਰ ਕੋਈ ਮਾਲਿਕ ਦੀ ਨੌਕਰੀ (ਪੂਜਾ) ਤਿਆਗਕੇ ਹੋਰ ਅਧਿਕਾਰੀ ਦੀ ਨੌਕਰੀ (ਪੂਜਾ) ਕਰਨ ਲੱਗ ਜਾਵੇ ਤਾਂ ਉਸਨੂੰ ਮਾਲਿਕ ਤੋਂ ਮਿਲਣ ਵਾਲਾ ਲਾਭ ਬੰਦ ਹੋ ਜਾਂਦਾ ਹੈ। ਜਿਸ ਕਾਰਣ ਉਹ ਨਾਦਾਨ ਨਿਰਧੰਨ ਹੋ ਜਾਂਦਾ ਹੈ। ਅਧਿਕਾਰੀ ਉਸਨੂੰ ਉਨਾ ਮੇਹਨਤਾਨਾ ਨਹੀਂ ਦੇ ਸਕਦੇ। ਫੈਕਟਰੀ ਮਾਲਿਕ ਦੀ ਤੁਲਨਾ ਵਿੱਚ ਬਹੁਤ ਘੱਟ ਸੁਵੀਧਾਵਾਂ ਮਿਲਣ ਦੇ ਕਾਰਣ ਉਹ ਹੋਰ ਅਧਿਕਾਰੀਆਂ ਦਾ ਸੇਵਕ ਅਰਥਾਤ ਇੱਕ ਮਾਲਿਕ ਨੂੰ ਤਿਆਗਕੇ ਆਮ ਉਪਾਸਨਾ ਕਰਨ ਵਾਲਾ ਵਿਅਕਤੀ ਮਹਾਂਦੁੱਖੀ ਹੋ ਜਾਂਦਾ ਹੈ। ਕ੍ਰਿਪਾ ਇਸ

ਪ੍ਰਕਾਰ ਤੱਤਵਗਿਆਨ ਦੇ ਆਧਾਰ'ਤੇ ਪਵਿੱਤਰ ਸ਼੍ਰੀਮਦਭਗਵਤ ਗੀਤਾ ਜੀ ਦੇ ਗਿਆਨ ਨੂੰ ਸਮਝੋ।

ਪੂਰਣ ਬ੍ਰਹਮ ਕੁਲ ਮਾਲਿਕ ਦੀ ਪੂਜਾ ਛੱਡਕੇ ਹੋਰ ਦੇਵਤਾਵਾਂ ਦੀ ਪੂਜਾ ਕਰਨ ਨਾਲ ਸਾਧਕ ਨੂੰ ਪੂਰਣ ਲਾਭ ਪ੍ਰਾਪਤ ਨਹੀਂ ਹੁੰਦਾ ਤਥਾ ਸਾਧਕ ਸਾਧਨਾਂ ਕਰਦੇ-2 ਵੀ ਮਹਾਂਕਸ਼ਟ ਉਠਾਉਂਦਾ ਰਹਿੰਦਾ ਹੈ।

ਇਸਲਈ ਪਵਿੱਤਰ ਗੀਤਾ ਅਧਿਆਏ 7 ਸਲੋਕ 12 ਤੋਂ 15 ਤਥਾ 20 ਤੋਂ 23 ਤੱਕ ਤਿੰਨਾਂ ਗੁਣਾਂ ਅਰਥਾਤ ਤਿੰਨਾਂ ਦੇਵਤਾਵਾਂ (ਰਜਗੁਣ-ਬ੍ਰਹਮਾ, ਸਤਗੁਣ-ਵਿਸ਼ਣੂ, ਤਮਗੁਣ-ਸ਼ਿਵ) ਦੀ ਪੂਜਾ ਕਰਨ ਵਾਲੇ ਨੂੰ ਰਾਕਸ਼ਸ਼ ਸੁਭਾਅ ਨੂੰ ਧਾਰਣ ਕੀਤੇ ਹੋਏ , ਮਨੁੱਖਾ ਵਿੱਚੋਂ ਨੀਚ, ਦੁਸ਼ਟਕਰਮ ਕਰਨ ਵਾਲੇ ਮੂਰਖ ਕਿਹਾ ਹੈ ਕਿ ਉਹ ਮੇਰੀ (ਛਰ ਪੁਰਸ਼ ਅਰਥਾਤ ਫੈਕਟਰੀ ਮਾਲਿਕ ਦੇ ਸ਼ਿਫਟ ਅਫ਼ਸਰ ਦੀ) ਪੂਜਾ (ਨੌਕਰੀ) ਨਹੀਂ ਕਰਦੇ। ਭਾਵਅਰਥ ਹੈ ਕਿ ਜੋ ਤਿੰਨੋਂ ਦੇਵਤਾਂਵਾ ਤਥਾ ਹੋਰ ਦੇਵਤਾਂਵਾ ਦੀ ਪੂਜਾ ਕਰਦੇ ਹਨ (ਕੈਸ਼ੀਅਰ ਦੀ ਨੌਕਰੀ ਕਰਦੇ ਹਨ) ਉਨ੍ਹਾਂ ਨੂੰ ਮੂਰਖ ਤਥਾ ਰਾਕਸ਼ਸ਼ ਸੁਭਾਅ ਵਾਲੇ ਰਾਕਸ਼ਸ਼ ਕਿਹਾ ਹੈ। ਜਿਵੇਂ ਜਿਸ ਵਿਅਕਤੀ ਦੀ ਆਮਦਨ ਦੇ ਸਾਧਨ ਘੱਟ ਹੋਣ ਉਹ ਕੁਝ ਹੇਰਾ-ਫੇਰੀ ਜਰੂਰ ਕਰਦਾ ਹੈ। ਕਦੇ ਚੋਰੀ ਜਾ ਮਿਲਾਵਟ ਆਦਿ ਛਲਕਪਟ ਦਾ ਮਾਰਗ ਅਪਣਾਉਂਦਾ ਹੈ। ਜਿਸ ਕਾਰਨ ਸਮਾਜ ਵਿੱਚ ਹੇਅ ਹੋ ਜਾਂਦਾ ਹੈ ਤਥਾ ਦਰਿੱਦਰ ਹੋ ਜਾਂਦਾ ਹੈ। ਇਸਪ੍ਰਕਾਰ ਤਿੰਨੋਂ ਦੇਵਤਾਂਵਾਂ (ਸ਼੍ਰੀ ਬ੍ਰਹਮਾ ਜੀ, ਵਿਸ਼ਣੂ ਜੀ ਤਥਾ ਸ਼ਿਵ ਜੀ) ਤਥਾ ਹੋਰ ਦੇਵਤਾਂਵਾਂ ਦੀ ਪੂਜਾ ਤੋਂ ਪੂਰਣ ਲਾਭ ਪ੍ਰਾਪਤ ਨਹੀਂ ਹੁੰਦਾ। ਜਿਸ ਕਾਰਣ ਸਾਧਕ ਝੂਠ ਕਪਟ ਤਥਾ ਹੋਰ ਵਿਕਾਰ ਵੀ ਕਰਦਾ ਰਹਿੰਦਾ ਹੈ। ਫਿਰ ਪਾਪ ਕਰਮ ਦਾ ਦੰਡ ਵੀ ਭੋਗਣਾ ਪੈਂਦਾ ਹੈ। ਇਸਲਈ ਬ੍ਰਹਮ ਅਰਥਾਤ ਛਰ ਪੁਰਸ਼ (ਸ਼ਿਫਟ ਅਫ਼ਸਰ) ਕਹਿ ਰਿਹਾ ਹੈ ਕਿ ਇਹ ਨਾਦਾਨ ਮੇਰੀ ਪੂਜਾ (ਨੌਕਰੀ) ਵੀ ਨਹੀਂ ਕਰਦੇ। ਮੈਂ ਇਨ੍ਹਾਂ ਬ੍ਰਹਮਾ, ਵਿਸ਼ਣੂ ਤਥਾ ਮਹੇਸ਼ ਤੋਂ ਜਿਆਦਾ ਮਿਹਨਤਾਨਾ (ਕੀਤੇ ਕਰਮ ਦਾ ਧੰਨ) ਦੇ ਸਕਦਾ ਹਾਂ। ਜੋ ਉਪਰੋਕਤ ਪ੍ਰਭੂਆ ਤੋਂ ਜਿਆਦਾ ਹੁੰਦਾ ਹੈ। ਫਿਰ ਗੀਤਾ ਅਧਿਆਏ 7 ਸਲੋਕ 18 ਵਿੱਚ ਕਿਹਾ ਹੈ ਕਿ ਮੇਰੀ ਪੂਜਾ (ਨੌਕਰੀ) ਵੀ ਪੂਰਣ ਲਾਭਦਾਇਕ ਨਹੀਂ ਹੈ। ਇਸਲਈ ਆਪਣੀ ਪੂਜਾ ਨੂੰ ਵੀ ਗੀਤਾ ਗਿਆਨਦਾਤਾ (ਬ੍ਰਹਮ/ ਛਰ ਪੁਰਸ਼) ਪ੍ਰਭੂ ਨੇ (ਅਨੁਤਮਾਮ) ਅਤਿ ਘਟੀਆ ਅਰਥਾਤ ਅਤਿ ਨਿਮਨ ਸਤਰ ਦੀ ਕਿਹਾ ਹੈ। ਇਸਲਈ ਗੀਤਾ ਅਧਿਆਏ 15 ਸਲੋਕ 4 ਤਥਾ ਅਧਿਆਏ 18 ਸਲੋਕ 62 ਵਿੱਚ ਕਿਹਾ ਹੈ ਕਿ ਉਸ ਪ੍ਰਮੇਸ਼ਵਰ ਦੀ ਸ਼ਰਣ ਵਿੱਚ ਜਾ ਜਿਸਦੀ ਕ੍ਰਿਪਾ ਨਾਲ ਤੂੰ ਪਰਮਸ਼ਾਂਤੀ ਤਥਾ ਸਤਲੋਕ (ਸ਼ਾਸ਼ਵਤ ਸਥਾਨ) ਨੂੰ ਪ੍ਰਾਪਤ ਹੋਵੇਂਗਾ।ਉੱਥੇ ਜਾਣ ਦੇ ਬਾਅਦ ਸਾਧਕ ਦਾ ਪੁਨਰ ਜਨਮ ਨਹੀਂ ਹੁੰਦਾ ਅਰਥਾਤ ਅਨਾਦਿ ਮੋਕਸ਼ (ਪੂਰਣ ਮੋਕਸ਼) ਪ੍ਰਾਪਤ ਹੋ ਜਾਂਦਾ ਹੈ ਤਥਾ ਗੀਤਾ ਗਿਆਨਦਾਤਾ ਪ੍ਰਭੂ (ਛਰ ਪੁਰਸ਼/ ਬ੍ਰਹਮ) ਕਹਿ ਰਿਹਾ ਹੈ ਕਿ ਮੈਂ ਵੀ ਉਸੀ ਆਦਿ ਪੁਰਸ਼ ਪ੍ਰਮੇਸ਼ਵਰ ਦੀ ਸ਼ਰਣ ਵਿਚ ਹਾਂ। ਗੀਤਾ ਅਧਿਆਏ 7 ਸਲੋਕ 12 ਤੋਂ 15, 18 ਤਥਾ 20 ਤੋਂ 23 ਨੂੰ ਸਮਝਣ ਦੇ ਲਈ ਕ੍ਰਿਪਾ ਨਿਮਨ ਵਿਵਰਨ ਧਿਆਨ ਪੂਰਵਕ ਪੜ੍ਹੋ।

## "ਤਿੰਨੋਂ ਗੁਣ ਕੀ ਹਨ? ਪ੍ਰਮਾਣ ਸਹਿਤ"

"ਤਿੰਨੋਂ ਗੁਣ ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਣੂ ਜੀ, ਤਮਗੁਣ ਸ਼ਿਵਜੀ ਹਨ। ਇਹ ਬ੍ਰਹਮ (ਕਾਲ) ਤਥਾ ਪ੍ਰਕਿਤੀ (ਦੁਰਗਾ) ਤੋਂ ਉਤਪੰਨ ਹੋਏ ਹਨ ਤਥਾ ਤਿੰਨੋਂ ਨਾਸ਼ਵਾਨ ਹਨ।"

ਪ੍ਰਮਾਣ :- ਗੀਤਾ ਪ੍ਰੈਸ ਗੋਰਖਪੁਰ ਤੋਂ ਪ੍ਰਕਾਸ਼ਿਤ ਸ਼੍ਰੀ ਸ਼ਿਵ ਮਹਾਂਪੁਰਾਣ ਜਿਸਦੇ ਸੰਪਾਦਕ ਹਨ ਸ਼੍ਰੀ ਹਨੂੰਮਾਨ ਪ੍ਰਸ਼ਾਦ ਪੌਦਾਰ ਪ੍ਰਸ਼ਠ 110 ਅਧਿਆਏ 9 ਰੁਦਰ

ਸੰਹਿਤਾ "ਇਸ ਪ੍ਰਕਾਰ ਬ੍ਰਹਮਾਂ-ਵਿਸ਼ਣੂ ਤਥਾ ਸ਼ਿਵ ਤਿੰਨੇਂ ਦੇਵਤਿਆਂ ਵਿੱਚ ਗੁਣ ਹਨ। ਪ੍ਰੰਤੂ ਸਿਵ (ਬ੍ਰਹਮ-ਕਾਲ) ਗੁਣਾਤੀਤ ਕਿਹਾ ਗਿਆ ਹੈ।"

**ਦੂਸਰਾ ਪ੍ਰਮਾਣ:-ਗੀਤਾਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ ਸ੍ਰੀਮਦ ਦੇਵੀ ਭਗਵਤ ਪੁਰਾਣ ਜਿਸਦੇ ਸੰਪਾਦਕ ਹਨ ਸ੍ਰੀ ਹਨੂੰਮਾਨ ਪ੍ਰਸ਼ਾਦ ਪੋਂਦਾਰ ਚਿਮਨ ਲਾਲ ਗੋਸੁਆਮੀ, ਤੀਸਰਾ ਸਕੰਦ, ਅਧਿਆਏ 5 ਪ੍ਰਸ਼ਠ 123 :- ਭਗਵਾਨ ਵਿਸ਼ਣੂ ਨੇ ਦੁਰਗਾ ਦੀ ਉਸਤਤੀ ਕੀਤੀ : ਕਿਹਾ ਕਿ ਮੈਂ (ਵਿਸ਼ਣੂ), ਬ੍ਰਹਮਾ ਤਥਾ ਸ਼ੰਕਰ ਜੀ ਆਪਦੀ ਕ੍ਰਿਪਾ ਨਾਲ ਹੀ ਵਿਦਮਾਨ ਹਾਂ। ਸਾਡਾ ਤਾਂ ਆਵਿਰਭਾਵ (ਜਨਮ) ਤਿਰੋਭਾਵ (ਮ੍ਰਿਤੂ) ਹੁੰਦੀ ਹੈ। ਅਸੀਂ ਨਿੱਤ (ਅਵਿਨਾਸ਼ੀ) ਨਹੀਂ ਹਾਂ। ਤੁਮ ਨਿੱਤ ਹੋ, ਜਗਤਜਨਣੀ ਹੋ, ਪ੍ਰਕਿਤੀ ਤਥਾ ਸਨਾਤਨੀ ਦੇਵੀ ਹੋ। ਭਗਵਾਨ ਸ਼ੰਕਰ ਨੇ ਕਿਹਾ : ਜੇਕਰ ਭਗਵਾਨ ਬ੍ਰਹਮਾ ਤਥਾ ਭਗਵਾਨ ਵਿਸ਼ਣੂ ਆਪਦੇ ਤੋਂ ਹੀ ਉਤਪੰਨ ਹੋਏ ਹਨ ਤਾਂ ਉਨ੍ਹਾਂ ਤੋਂ ਬਾਅਦ ਉਤਪੰਨ ਹੋਣ ਵਾਲਾ ਮੈਂ ਤਮੋਗੁਣੀ ਲੀਲ੍ਹਾ ਕਰਨ ਵਾਲਾ ਸ਼ੰਕਰ ਕੀ ਆਪਦੀ ਸੰਤਾਨ ਨਹੀਂ ਹੋਇਆ ਅਰਥਾਤ ਮੈਨੂੰ ਵੀ ਉਤਪੰਨ ਕਰਨ ਵਾਲੀ ਆਪਹੀ ਹੋ। ਇਸ ਸੰਸਾਰ ਦੀ ਸ਼੍ਰਿਸ਼ਟੀ-ਸਥਿਤੀ-ਸੰਹਾਰ ਵਿੱਚ ਆਪਦੇ ਗੁਣ ਸਦਾ-ਸਰਵਦਾ ਹਨ। ਇਨ੍ਹਾਂ ਤਿੰਨਾਂ ਗੁਣਾਂ ਤੋਂ ਉਤਪੰਨ ਅਸੀਂ ਬ੍ਰਹਮਾ-ਵਿਸ਼ਣੂ ਤਥਾ ਸ਼ੰਕਰ ਨਿਯਮਾਂ ਅਨੁਸਾਰ ਕਾਰਜ ਵਿੱਚ ਤੱਤਪਰ ਰਹਿੰਦੇ ਹਾਂ।**

**ਉਪਰੋਕਤ ਇਹ ਵਿਵਰਣ ਕੇਵਲ ਹਿੰਦੀ ਵਿੱਚ ਅਨੁਵਾਦਿਤ ਸ੍ਰੀ ਦੇਵੀ ਮਹਾਂਪੁਰਾਣ ਤੋਂ ਹੈ, ਜਿਸ ਵਿਚ ਕੁਝ ਤੱਥਾਂ ਨੂੰ ਲੁਕਾਇਆ ਗਿਆ ਹੈ। ਇਸਲਈ ਇਹ ਪ੍ਰਮਾਣ ਦੇਖੋ ਸ੍ਰੀ ਮੱਦਦੇਵੀਭਾਗਵਤ ਮਹਾਂਪੁਰਾਣ ਸਭਾਸ਼ਟਿਕਮ ਸਮਹਾਤਯਮ, ਖੇਮਰਾਜ ਸ੍ਰੀ ਕ੍ਰਿਸ਼ਨ ਦਾਸ ਪ੍ਰਕਾਸ਼ਨ ਮੁੰਬਈ, ਇਸ ਵਿਚ ਸੰਸਕ੍ਰਿਤ ਸਾਹਿਤ ਹਿੰਦੀ ਅਨੁਵਾਦ ਕੀਤਾ ਹੈ। ਤੀਸਰਾ ਸਕੰਦ ਅਧਿਆਏ 4 ਸਫ਼ਾ 10, ਸਲੋਕ 42:-**

ਬ੍ਰਹਮਾਂ-ਅਹਮ ਮਹੇਸ਼ਵਰਹ ਫਿਲ ਤੇ ਪ੍ਰਭਾਵਾਸ੍ਰਵੇ ਵਯੰ ਜਨਿ ਯੁਤਾ ਨ ਯਦਾ ਤੂ ਨਿਤਯਾਹ, ਕੇ ਅਨਯੇ ਸੁਰਾਹ ਚ ਨਿਤਯਾ ਨਿਤਯਾ ਤਵਮੇਵ ਜਨਨੀ ਪ੍ਰਕਿਰਤੀਹ ਪੁਰਾਣਾ (42)।

**ਪੰਜਾਬੀ ਅਨੁਵਾਦ:- (ਵਿਸ਼ਣੂ ਜੀ ਨੇ ਕਿਹਾ) ਹੇ ਮਾਤਾ! ਬ੍ਰਹਮਾ, ਮੈਂ ਤਥਾ ਸ਼ਿਵ ਆਪਦੇ ਹੀ ਪ੍ਰਭਾਵ ਨਾਲ ਜਨਮਵਾਨ ਹਾਂ, ਨਿੱਤ ਨਹੀਂ ਹਾਂ ਅਰਥਾਤ ਅਸੀਂ ਅਵਿਨਾਸ਼ੀ ਨਹੀਂ ਹਾਂ, ਫ਼ਿਰ ਹੋਰ ਇੰਦਰ ਆਦਿ ਦੂਸਰੇ ਦੇਵਤਾ ਕਿਸ ਪ੍ਰਕਾਰ ਨਿੱਤ ਹੋ ਸਕਦੇ ਹਾਂ। ਆਪ ਹੀ ਅਵਿਨਾਸ਼ੀ, ਹੋ ਸਾਡੇ ਸਭ ਦੀ ਜਨਣੀ ਹੋ ਅਰਥਾਤ ਉਤਪੰਨ ਕਰਨ ਵਾਲੀ ਮਾਤਾ ਹੋ, ਪ੍ਰਾਕਿਰਤੀ ਦੇਵੀ ਤਥਾ ਸਨਾਤਨੀ ਦੇਵੀ ਹੋ (42)**

**ਪ੍ਰਸ਼ਠ 11-12, ਅਧਿਆਏ 5, ਸਲੋਕ 8:-** ਯਦਿ ਦਯਾਦ੍ਰਮਨਾ ਨ ਸਦਾਂ ਬਿਕੇ ਕਥਮਮਹੰ ਵਿਹਿਤਹ ਚ ਤਮੋਗੁਣਹ ਕਮਲਜਸ਼ਚ ਰਜੋਗੁਣਸੰਭਵਹ ਸੁਵਿਹਿਤਹ ਕਿਮੁ ਸਤਵਗੁਣੋਂ ਹਰਿਹ।(8)

**ਅਨੁਵਾਦ:-ਭਗਵਾਨ ਸ਼ੰਕਰ ਬੋਲੇ:-ਹੇ ਮਾਤਾ! ਜੇਕਰ ਸਾਡੇ ਉਪੱਰ ਆਪ ਦਇਆਵਾਨ ਹੋ ਤਾਂ ਮੈਨੂੰ ਤਮੋਗੁਣ ਕਿਉਂ ਬਣਾਇਆ, ਕਮਲ ਤੋਂ ਉਤਪੰਨ ਬ੍ਰਹਮਾਂ ਨੂੰ ਰਜੋਗੁਣ ਕਿਸ ਲਈ ਬਣਾਇਆ ਤਥਾ ਵਿਸ਼ਣੂ ਨੂੰ ਸਤੋਗੁਣ ਕਿਉਂ ਬਣਾਇਆ? ਅਰਥਾਤ ਜੀਵਾਂ ਦੇ ਜਨਮ-ਮ੍ਰਿਤੂ ਰੂਪੀ ਦੁਸ਼ ਕ੍ਰਮਾਂ ਵਿਚ ਕਿਉਂ ਲਗਾਇਆ?**

**ਸਲੋਕ 12:-** ਰਮਯਸੇ ਸਵਪਤਿਮ ਪੁਰੁਸ਼ਮ ਸਦਾ ਤਵ ਗਤਿਮ ਨ ਹਿ ਵਿਹ ਵਿਧਮ ਸ਼ਿਵੇ (12)

**ਪੰਜਾਬੀ- ਆਪਣੇ ਪਤੀ ਪੁਰਸ਼ ਅਰਥਾਤ ਕਾਲ ਭਗਵਾਨ ਦੇ ਨਾਲ ਸਦਾ ਭੋਗ-ਵਿਲਾਸ ਕਰਦੀ ਰਹਿੰਦੀ ਹੋ। ਆਪਦੀ ਗਤੀ ਕੋਈ ਨਹੀਂ ਜਾਣਦਾ।**

**ਤੀਸਰਾ ਸਕੰਦ ਪ੍ਰਸ਼ਠ 14, ਅਧਿਆਇ 5 ਸ਼ਲੋਕ 43:-**

ਏਕਮੇਵਾ ਦ੍ਵਿਤੀਯੰ ਯਤ ਬ੍ਰਹਮ ਵੇਦਾ ਵਦੰਤਿ ਵੈ। ਸਾ ਕਿੰ ਤਵਮ ਵਾ ਪਯਸੌ ਵਾ ਕਿੰ ਸੰਦੇਹ ਵਿਨਿਵਤ੍ਰਯ(43)

**ਅਨੁਵਾਦ:-ਜੋ ਕਿ ਵੇਦਾਂ ਵਿਚ ਅਦ੍ਵਿਤੀਯ ਕੇਵਲ ਇੱਕ ਪੂਰਨ ਬ੍ਰਹਮ ਕਿਹਾ ਕੀ ਉਹ ਆਪ ਹੀ ਹੋ ਜਾਂ ਕੋਈ ਹੋਰ ਹੋ? ਮੇਰੀ ਇਸ ਸ਼ੰਕਾਂ ਦਾ ਨਿਵਾਰਨ ਕਰੋ। ਬ੍ਰਹਮਾਂ ਜੀ ਦੀ ਪ੍ਰਾਥਨਾਂ ਉੱਤੇ ਦੇਵੀ ਨੇ ਕਿਹਾ-**

ਦੇਵਯੁਵਾਚ ਸਦੈਕਤਵੰ ਨ ਭੇਦੋ ਸਿਤ ਸ੍ਰਵਦੈਵ ਮਮਾਸਯ ਚ॥ ਯੋਸੌਸਾ ਹਮਹੰ ਯੋਸੌ ਭੇਦੋਸਿਤ ਮਤਿਵਿਭ੍ਰਮਾਤ ॥2॥ਆਵਯੋਰੰਤਰੰ ਸੁਕਸ਼ਮਨ ਯੋ ਵੇਦ ਮਤਿਮਾਨਿਹ ਸਹ॥ਵਿਮੁਕਤਹ ਸ ਤੁ ਸੰਸਾਰਾਨਮੁਚਯਤੇ ਨਾਤਰ ਸੰਸ਼ਯਹ॥3॥

**ਅਨੁਵਾਦ:- ਦੇਵੀ ਨੇ ਕਿਹਾ :- ਇਹ ਹੈ ਸੋ ਮੈਂ ਹਾਂ, ਜੋ ਮੈਂ ਹਾਂ ਸੋ ਇਹ ਹੈ, ਮਤਿ ਦੇ ਵਿਭ੍ਰਮ ਹੋਣ ਉੱਤੇ ਭੇਦ ਭਾਸਤਾ ਹੈ॥2॥ ਸਾਡਾ ਦੋਵਾਂ ਦਾ ਜੋ ਸੂਖਸ਼ਮ ਅੰਤਰ ਹੈ ਇਸਨੂੰ ਜੋ ਜਾਣਦਾ ਹੈ ਉਹੀ ਮਤਿਮਾਨ ਅਰਥਾਤ ਤੱਤਵਦਰਸ਼ੀ ਹੈ, ਉਹ ਸੰਸਾਰ ਤੋਂ ਪ੍ਰਥਕ ਹੋ ਕਿ ਮੁਕਤ ਹੁੰਦਾ ਹੈ, ਇਸ ਵਿੱਚ ਕੋਈ ਸੰਦੇਹ ਨਹੀਂ॥3॥**

ਸੁਮਰਣਾਦਰਸ਼ਨਨ ਤੁਮਯੰ ਦਾਸਯੇ ਹੰ ਵਿਸ਼ਮੇ ਸਿਥਤੇ॥ਸਵਰਤਵਯਾ ਹੰ ਸਦਾ ਦੇਵਾਹ ਪਰਮਾਤਮਾਂ ਸਨਾਤਨਹ॥80॥ਉਭਯਹ ਸੁਮਰਣਾਦੇਵ ਕਾਰਯਸ਼ਿਧਿਰ ਸੰਸ਼ੰਯਮ॥ ਬਹ੍ਰਮੋਵਾਚ॥ ਏਤਯੁਕਤਵਾ ਵਿਸਸਰਜਾਸਮਾਨਦ ਤਤਵਾ ਸ਼ਕਤੀਹ ਸੁਸੰਸਕ੍ਰਤਾਨ॥81॥ ਵਿਸ਼ਣਵੇ ਥ ਮਹਾਂਲਕਸ਼ਮੀ ਮਹਾਂਕਾਲੀ ਸ਼ਿਵਾਯਚ॥ਮਹਾਂਸਰਸਵਤੀ ਮ੍ਰਹਾਂ ਸਥਾਨਾਤਸਮਾਦ੍ਵਿਸਰਜਿਤਾਹ॥82॥

**ਅਨੁਵਾਦ: ਸੰਕਟ ਉਪਸਥਿਤ ਹੋਣ ਉੱਤੇ ਸਿਮਰਨ ਨਾਲ ਹੀ ਮੈਂ ਆਪਨੂੰ ਦਰਸ਼ਨ ਦਿਆਂਗੀ, ਦੇਵਤਾਓ! ਪ੍ਰਮਾਤਮਾ ਸਨਾਤਨ ਦੇਵਦੀ ਸ਼ਕਤੀਰੂਪ ਤੋਂ ਮੇਰਾ ਸਦਾ ਸਿਮਰਨ ਕਰਨਾ॥80॥ ਦੋਨ੍ਹਾਂ ਦੇ ਸਿਮਰਨ ਕਰਨ ਨਾਲ ਜਰੂਰ ਹੀ ਕਾਰਜਸਿੱਧੀ ਹੋਵੇਗੀ, ਬ੍ਰਹਮਾਂ ਜੀ ਬੋਲੇ ਇਸ ਪ੍ਰਕਾਰ ਸੰਸਕਾਰ ਸ਼ਕਤੀ ਦੇਕੇ ਸਾਨੂੰ ਵਿਦਾ ਕੀਤਾ॥81॥ ਵਿਸ਼ਨੂ ਦੇ ਨਿਰਿਮਤ ਮਹਾਂਲਕਸ਼ਮੀ, ਸ਼ਿਵ ਦੇ ਨਿਰਿਮਤ ਮਹਾਂਕਾਲੀ, ਤਥਾ ਮੈਨੂੰ ਮਹਾਂਸ਼ਰਸ਼ਵਤੀ ਦੇਕੇ ਵਿਦਾ ਕੀਤਾ॥82॥**

ਮਮ ਚੈਵ ਸਰੀਰੰ ਵੈ ਸੂਤ੍ਰਮਿਤਯਾਭਿਧੀਯਤੇ॥ਸਥੁਲੰ ਸਰੀਰੰ ਵਕਸ਼ਯਮਿ ਬ੍ਰਹਮਣਹ ਪ੍ਰਮਾਤਮਨਹ॥83॥

**ਅਨੁਵਾਦ:- ਮੇਰਾ ਸਰੀਰ ਸੂਤਰਰੂਪ ਕਿਹਾ ਜਾਂਦਾ ਹੈ, ਪ੍ਰਮਾਤਮਾ ਬ੍ਰਹਮ ਦਾ ਸਥੂਲ ਸਰੀਰ ਕਹਾਉਂਦਾ ਹੈ॥83॥**

## "ਉਪਰੋਕਤ ਪੁਰਾਣ ਵਾਕਾਂ ਦਾ ਸਾਰ"

**ਸ਼ਪੱਸ਼ਟ ਹੋਇਆ ਕਿ ਸ਼੍ਰੀ ਬ੍ਰਹਮਾ ਜੀ ਰਜਗੁਣ ਹੈ, ਸ੍ਰੀ ਵਿਸ਼ਨੂ ਜੀ ਸਤਗੁਣ ਹੈ ਤਥਾ ਸ੍ਰੀ ਸ਼ਿਵਜੀ ਤਮਗੁਣ ਹੈ। ਤਿੰਨੇ ਪ੍ਰਭੂ ਨਾਸ਼ਵਾਨ ਹਨ ਤਥਾ ਇਨ੍ਹਾਂ ਦਾ ਜਨਮ-ਮ੍ਰਿਤੂ ਹੁੰਦੀ ਹੈ। ਦੁਰਗਾ ਨੂੰ ਪ੍ਰਾਕ੍ਰਿਤੀ ਵੀ ਕਿਹਾ ਜਾਂਦਾ ਹੈ। ਦੁਰਗਾ ਦਾ ਪਤੀ ਬ੍ਰਹਮਾਂ (ਛਰਪੁਰਸ਼/ ਕਾਲ) ਹੈ। ਇਹ ਉਸ ਨਾਲ ਪਤੀ-ਪਤਨੀ ਦਾ ਵਿਵਹਾਰ (ਰਮਨ/ਵਿਲਾਸ) ਕਰਦੀ ਰਹਿੰਦੀ ਹੈ। ਦੁਰਗਾ ਤਥਾ ਬ੍ਰਹਮ ਦੋਵੇਂ ਸਥੂਲ ਸਰੀਰ ਦੇ ਅਕਾਰ ਵਿਚ ਹਨ।**

**ਇਹ ਪ੍ਰਮਾਣ ਗੀਤਾ ਅਧਿ. 14 ਸਲੋਕ 3-5 ਵਿੱਚ ਹੈ। ਗੀਤਾ ਗਿਆਨਦਾਤਾ ਬ੍ਰਹਮ (ਛਰਪੁਰਸ਼/ ਕਾਲ) ਕਹਿ ਰਿਹਾ ਹੈ ਕਿ ਪ੍ਰਕ੍ਰਿਤੀ (ਦੁਰਗਾ) ਤਾਂ ਮੇਰੀ ਪਤਨੀ ਹੈ। ਮੈਂ ਇਸਦੀ ਯੋਨੀ (ਗ੍ਰਭਧਾਰਨ ਸਥਾਨ) ਵਿਚ ਬੀਜ ਦੀ ਸਥਾਪਨਾ ਕਰਦਾ ਹਾਂ। ਜਿਸਤੋਂ ਸਰਵ ਪ੍ਰਾਣੀਆਂ ਦੀ ਉਤਪਤੀ ਹੁੰਦੀ ਹੈ। ਮੈਂ ਸਰਵ (ਇੱਕੀ ਬ੍ਰਹਿਮੰਡਾਂ ਦੇ ਪ੍ਰਾਣੀਆਂ) ਦਾ ਪਿਤਾ ਹਾਂ ਤਥਾ ਪ੍ਰਾਕ੍ਰਿਤੀ (ਦੁਰਗਾ/ ਅਸ਼ਟੰਗੀ) ਸਰਵ ਦੀ ਮਾਤਾ ਹੈ। ਇਸ ਦੁਰਗਾ (ਅਸ਼ਟੰਗੀ/ ਪ੍ਰਕ੍ਰਿਤੀ) ਤੋਂ ਉਤਪੰਨ ਤਿੰਨੇਂ ਗੁਣ (ਰਜਗੁਣ ਬ੍ਰਹਮਾਂ, ਸਤਗੁਣ ਵਿਸ਼ਨੂ ਤਥਾ ਤਮਗੁਣ ਸ਼ਿਵਜੀ) ਹੋਰ ਪ੍ਰਾਣੀਆਂ ਨੂੰ ਕ੍ਰਮਾਂ ਦੇ ਬੰਧਨ ਵਿਚ ਬੰਨ੍ਹਦੇ ਹਨ।**

# ॥ ਤ੍ਰਿਗੁਣ ਮਾਯਾ (ਰਜਗੁਣ ਬ੍ਰਹਮਾ ਜੀ, ਸਤ੍ਵਗੁਣ ਵਿਸ਼ਣੂ ਜੀ ਤਥਾ ਤਮ੍ਹਗੁਣ ਸ਼ਿਵ ਜੀ) ਜੀਵ ਨੂੰ ਮੁਕਤ ਨਹੀਂ ਹੋਣ ਦਿੰਦੇ ॥

ਪਵਿੱਤਰ ਗੀਤਾ ਜੀ ਦੇ ਅ:7 ਸ਼ਲੋਕ 1-2 ਵਿੱਚ ਬ੍ਰਹਮ ਕਹਿ ਰਿਹਾ ਹੈ ਕਿ ਅਰਜੁਨ! ਹੁਣ ਤੈਨੂੰ ਉਹ ਗਿਆਨ ਸੁਣਾਉਂਗਾ ਜਿਸਦੇ ਜਾਨਣ ਦੇ ਬਾਅਦ ਹੋਰ ਕੁਝ ਜਾਨਣਾ ਬਾਕੀ ਨਹੀਂ ਰਹਿ ਜਾਂਦਾ।

ਗੀਤਾ ਅ: 7 ਸ਼ਲੋਕ 12:- ਗੀਤਾ ਗਿਆਨ ਦਾਤਾ ਬ੍ਰਹਮ (ਛਰ ਪੁਰਸ਼/ ਕਾਲ) ਕਹਿ ਰਿਹਾ ਹੈ ਕਿ ਤਿੰਨੋਂ ਗੁਣਾਂ ਨਾਲ ਜੋ ਕੁੱਝ ਵੀ ਹੋ ਰਿਹਾ ਹੈ। ਉਹ ਮੈਥੋਂ ਹੀ ਹੋਇਆ ਜਾਣ। ਜਿਵੇਂ ਰਜਗੁਣ (ਬ੍ਰਹਮਾ) ਤੋਂ ਉਤਪਤੀ ਸਤਗੁਣ (ਵਿਸ਼ਣੂ) ਤੋਂ ਪਾਲਣ-ਪੋਸ਼ਣ ਸਥਿਤੀ ਤਥਾ ਤਮਗੁਣ (ਸ਼ਿਵ) ਤੋਂ ਸੰਹਾਰ (ਪਰਲੈ) ਦਾ ਕਾਰਣ ਕਾਲ ਭਗਵਾਨ ਹੀ ਹੈ। ਫਿਰ ਕਿਹਾ ਹੈ ਕਿ ਮੈਂ ਇਨ੍ਹਾਂ ਵਿੱਚ ਨਹੀਂ ਹਾਂ। ਕਿਉਂਕਿ ਕਾਲ ਬਹੁਤ ਦੂਰ (ਇਕੀਵੇਂ ਬ੍ਰਹਿਮੰਡ ਦੇ ਨਿੱਜ ਲੋਕ ਵਿਚ ਰਹਿੰਦਾ ਹੈ) ਹੈ ਪ੍ਰੰਤੂ ਮਨ ਰੂਪ ਵਿਚ ਮੌਜ ਕਾਲ ਹੀ ਮਨਾਉਂਦਾ ਹੈ ਤਥਾ ਰਿਮੋਟ ਨਾਲ ਸਰਵ ਪ੍ਰਾਣੀਆਂ ਤਥਾ ਬ੍ਰਹਮਾ ਜੀ, ਵਿਸ਼ਣੂ ਜੀ ਵ ਸ਼ਿਵ ਜੀ ਨੂੰ ਯੰਤਰ ਦੀ ਤਰ੍ਹਾਂ ਚਲਾਉਂਦਾ ਹੈ। ਗੀਤਾ ਬੋਲਣ ਵਾਲਾ ਬ੍ਰਹਮ ਕਹਿ ਰਿਹਾ ਹੈ ਕਿ ਮੇਰੇ ਇੱਕੀ ਬ੍ਰਹਿਮੰਡਾਂ ਦੇ ਪ੍ਰਾਣੀਆਂ ਦੇ ਲਈ ਮੇਰੀ ਪੂਜਾ ਨਾਲ ਹੀ ਸ਼ਾਸਤਰ ਅਨੁਕੂਲ ਸਾਧਨਾਂ ਆਰੰਭ ਹੁੰਦੀ ਹੈ, ਜੋ ਵੇਦਾਂ ਵਿੱਚ ਵਰਨਣਿਤ ਹੈ। ਮੇਰੇ ਅੰਤਰਗਤ ਜਿੰਨੇ ਵੀ ਪ੍ਰਾਣੀ ਹਨ ਉਨ੍ਹਾਂ ਦੀ ਬੁੱਧੀ ਮੇਰੇ ਹੱਥ ਹੈ। ਮੈਂ ਕੇਵਲ ਇਕੀ ਬ੍ਰਹਿਮੰਡਾਂ ਵਿੱਚ ਹੀ ਮਾਲਿਕ ਹਾਂ। ਇਸਲਈ (ਗੀਤਾ ਜੀ ਅ: 7 ਸਲੋਕ 12 ਤੋਂ 15 ਤਕ) ਵਿੱਚ ਜੋ ਵੀ ਤਿੰਨਾਂ ਗੁਣਾਂ (ਰਜਗੁਣ-ਬ੍ਰਹਮਾਂ ਜੀ ਤੋਂ ਜੀਵਾਂ ਦੀ ਉਤਪੱਤੀ, ਸਤਗੁਣ-ਵਿਸ਼ਣੂ ਜੀ ਤੋਂ ਸਥਿਤੀ ਤਥਾ ਤਮਗੁਣ-ਸ਼ਿਵ ਜੀ ਤੋਂ ਸੰਹਾਰ) ਜੋ ਕੁਝ ਵੀ ਹੋ ਰਿਹਾ ਹੈ ਉਸਦਾ ਮੁੱਖ ਕਾਰਣ ਮੈਂ (ਬ੍ਰਹਮ/ ਕਾਲ) ਹੀ ਹਾਂ। (ਕਿਉਂਕਿ ਕਾਲ ਨੂੰ ਇੱਕ ਲੱਖ ਮਾਨਵ ਸਰੀਰ ਧਾਰੀ ਪ੍ਰਾਣੀਆਂ ਦੇ ਸਰੀਰ ਨੂੰ ਮਾਰਕੇ ਮੈਲ ਖਾਣ ਦਾ ਸ਼ਰਾਪ ਲੱਗਿਆ ਹੈ) ਜੋ ਸਾਧਕ ਮੇਰੀ (ਬ੍ਰਹਮ ਦੀ) ਸਾਧਨਾ ਨਾ ਕਰਕੇ ਤ੍ਰਿਗੁਣਮਈ ਮਾਇਆ (ਰਜਗੁਣ-ਬ੍ਰਹਮਾ ਜੀ, ਸਤਗੁਣ-ਵਿਸ਼ਣੂਜੀ, ਤਮਗੁਣ-ਸ਼ਿਵਜੀ) ਦੀ ਸਾਧਨਾ ਕਰਕੇ ਛਣਿਕ ਲਾਭ ਪ੍ਰਾਪਤ ਕਰਦੇ ਹਨ, ਉਸਤੋਂ ਜਿਆਦਾ ਕਸ਼ਟ ਉਠਾਉਂਦੇ ਰਹਿੰਦੇ ਹਨ, ਨਾਲ ਹੀ ਸੰਕੇਤ ਦਿੱਤਾ ਹੈ ਕਿ ਇਸਤੋਂ ਜਿਆਦਾ ਲਾਭ ਤਾਂ ਮੈਂ (ਬ੍ਰਹਮ-ਕਾਲ) ਦੇ ਸਕਦਾ ਹਾਂ, ਪ੍ਰੰਤੂ ਮੂਰਖ ਸਾਧਕ ਤਤਵਗਿਆਨ ਦੇ ਅਭਾਵ ਨਾਲ ਇਨ੍ਹਾਂ ਤਿੰਨਾਂ ਗੁਣਾਂ (ਰਜਗੁਣ-ਬ੍ਰਹਮਾ, ਸਤਗੁਣ-ਵਿਸ਼ਣੂ, ਤਮਗੁਣ-ਸ਼ਿਵਜੀ) ਤੱਕ ਦੀ ਸਾਧਨਾ ਕਰਦੇ ਰਹਿੰਦੇ ਹਨ। ਇਨ੍ਹਾਂ ਦੀ ਬੁੱਧੀ ਇਨ੍ਹਾਂ ਤਿੰਨਾਂ ਪ੍ਰਭੂਆਂ ਤੱਕ ਹੀ ਸੀਮਿਤ ਹੈ। ਇਸੇ ਲਈ ਇਹ ਰਾਖਸ਼ਸ਼ ਸੁਭਾਓ ਨੂੰ ਧਾਰਣ ਕੀਤੇ ਹੋਏ, ਮਨੁੱਖਾਂ ਵਿੱਚੋਂ ਨੀਚ, ਸ਼ਾਸਤਰ ਵਿਰੁੱਧ ਸਾਧਨਾ ਰੂਪੀ ਦੁਸ਼ਕਰਮ ਕਰਣ ਵਾਲੇ ਮੂਰਖ ਮੈਨੂੰ (ਬ੍ਰਹਮ) ਨੂੰ ਵੀ ਨਹੀਂ ਭਜਦੇ। ਇਹੀ ਪ੍ਰਮਾਣ ਗੀਤਾ ਅਧਿਆਏ 16 ਸ਼ਲੋਕ 4-20 ਤਥਾ 23-24 ਤਕ ਅਧਿਆਏ 17 ਸਲੋਕ 2-14 ਤਥਾ 19-20 ਵਿਚ ਵੀ ਹੈ।

ਵਿਚਾਰ ਕਰੋ:- ਰਾਵਣ ਨੇ ਭਗਵਾਨ ਸ਼ਿਵ ਜੀ ਨੂੰ ਮ੍ਰਿਤੁੰਜਯੇ, ਅਜਰ-ਅਮਰ ਸਰਵੇਸ਼ਵਰ ਜਾਣਕੇ ਭਗਤੀ ਕੀਤੀ ਸੀ, ਦਸ-ਵਾਰ ਸ਼ੀਸ਼ ਕੱਟਕੇ ਸਮਰਪਿਤ ਕੀਤਾ, ਜਿਸਦੇ ਬਦਲੇ ਯੁੱਧ ਸਮੇਂ ਰਾਵਣ ਨੂੰ ਦਸ ਸ਼ੀਸ਼ ਪ੍ਰਾਪਤ ਹੋਏ, ਪ੍ਰੰਤੂ ਮੁਕਤੀ ਨਹੀਂ ਹੋਈ, ਰਾਖਸ਼ਸ਼ ਕਹਾਇਆ। ਇਹ ਦੋਸ਼ ਰਾਵਣ ਦੇ ਗੁਰੂਦੇਵ ਦਾ ਹੈ ਜਿਸ ਨਾਦਾਨ (ਨੀਮ/ਹਕੀਮ) ਨੇ ਵੇਦਾਂ ਨੂੰ ਠੀਕ ਤਰ੍ਹਾਂ ਨ ਸਮਝਕੇ ਆਪਣੀ ਸੋਚ ਨਾਲ ਹੀ ਤਮੋਗੁਣ ਯੁਕਤ ਭਗਵਾਨ ਸ਼ਿਵ ਨੂੰ ਹੀ ਪੂਰਣ ਪ੍ਰਮਾਤਮਾ ਦੱਸਿਆ ਤਥਾ ਭੋਲੀ ਆਤਮਾ ਰਾਵਣ

ਨੇ ਝੂਠੇ ਗੁਰੂਦੇਵ ਉੱਤੇ ਵਿਸ਼ਵਾਸ ਕਰਕੇ ਆਪਣੇ ਜੀਵਨ ਤਥਾ ਕੁਲ ਦਾ ਨਾਸ਼ ਕੀਤਾ।

1. ਇਕ ਭਸ਼ਮਾਗਿਰੀ ਨਾਮ ਦਾ ਸਾਧਕ ਸੀ, ਜਿਸਨੇ ਸ਼ਿਵਜੀ (ਤਮੋਗੁਣ) ਨੂੰ ਹੀ ਇਸ਼ਟ ਮੰਨ ਕੇ ਸ਼ੀਸ਼ਆਸਣ (ਉੱਪਰ ਨੂੰ ਪੈਰ ਨੀਚੇ ਨੂੰ ਸ਼ੀਸ਼) ਕਰਕੇ 12 ਸਾਲ ਤੱਕ ਸਾਧਨਾ ਕੀਤੀ, ਭਗਵਾਨ ਸ਼ਿਵ ਜੀ ਨੂੰ ਵਚਨਬੱਧ ਕਰਕੇ ਭਸਮਕੰਡਾ ਲੈ ਲਿਆ। ਭਗਵਾਨ ਸ਼ਿਵਜੀ ਨੂੰ ਹੀ ਮਾਰਨ ਲੱਗਾ। ਉਦੇਸ਼ ਇਹ ਸੀ ਕਿ ਭਸਮਕੰਡਾਂ ਪ੍ਰਾਪਤ ਕਰਕੇ ਭਗਵਾਨ ਸ਼ਿਵਜੀ ਨੂੰ ਮਾਰਕੇ ਪਾਰਵਤੀ ਜੀ ਨੂੰ ਪਤਨੀ ਬਣਾਊਂਗਾ। ਭਗਵਾਨ ਸ਼੍ਰੀ ਸ਼ਿਵ ਜੀ ਡਰ ਦੇ ਮਾਰੇ ਭੱਜ ਗਏ, ਫਿਰ ਸ਼੍ਰੀ ਵਿਸ਼ਨੂ ਜੀ ਨੇ ਉਸ ਭਸਮਾਸੁਰ ਨੂੰ ਗੰਡਹੱਥ ਨਾਲ ਨਾਚ ਨਚਾਕੇ ਉਸ ਭਸਮਕੰਡੇ ਨਾਲ ਭਸਮ ਕੀਤਾ। ਉਹ ਸ਼ਿਵਜੀ (ਤਮੋਗੁਣ) ਦਾ ਸਾਧਕ ਰਾਖਸ਼ਸ਼ ਕਹਾਇਆ। ਹਰਿਣਾਯਕਸ਼ਿਪੂ ਨੇ ਭਗਵਾਨ ਬ੍ਰਹਮਾ ਜੀ (ਰਜੋਗੁਣ) ਦੀ ਸਾਧਨਾ ਕੀਤੀ ਤਥਾ ਰਾਖਸ਼ਸ਼ ਕਹਾਇਆ।

2. ਇੱਕ ਸਮੇਂ ਅੱਜ (ਸੰਨ 2006) ਤੋਂ ਲਗਭਗ 335 ਸਾਲ ਪੂਰਵ ਹਰਿਦੁਆਰ ਵਿੱਚ ਹਰਿ ਕੀ ਪੌੜੀਆਂ ਉੱਤੇ (ਸ਼ਾਸਤਰ ਵਿਧੀ ਸਹਿਤ ਸਾਧਨਾ ਕਰਣ ਵਾਲਿਆਂ ਨੇ) ਕੁੰਭਪੂਰਵ ਦੀ ਪਰਭੀ ਦਾ ਸੰਯੋਗ ਹੋਇਆ। ਉੱਥੇ ਸਰਵ (ਤ੍ਰਿਗੁਣ ਉਪਾਸ਼ਕ) ਮਹਾਤਮਾ ਜਨ ਇਸ਼ਨਾਨ ਕਰਨ ਵਾਸਤੇ ਪਹੁੰਚੇ। ਗਿਰੀ, ਪੂਰੀ, ਨਾਥ, ਨਾਗਾ ਆਦਿ ਭਗਵਾਨ ਸ਼੍ਰੀ ਸ਼ਿਵਜੀ (ਤਮੋਗੁਣ) ਦੇ ਉਪਾਸ਼ਕ ਤਥਾ ਵੈਸ਼ਨੂ ਭਗਵਾਨ ਸ਼੍ਰੀ ਵਿਸ਼ਨੂ ਜੀ (ਸਤੋਗੁਣ) ਦੇ ਉਪਾਸਕ ਹਨ। ਪਹਿਲਾਂ ਇਸ਼ਨਾਨ ਕਰਨ ਦੇ ਕਾਰਨ ਨਾਗਾ ਤਥਾ ਵੈਸ਼ਣੋਂ ਸਾਧੂਆਂ ਵਿਚ ਘੋਰ ਯੁੱਧ ਹੋ ਗਿਆ। ਲਗਭਗ 25000 (ਪੱਚੀ ਹਜਾਰ) ਤ੍ਰਿਗੁਣ ਉਪਾਸਕ ਮ੍ਰਿਤੂ ਨੂੰ ਪ੍ਰਾਪਤ ਹੋਏ। ਜੋ ਵਿਅਕਤੀ ਜ਼ਰਾ-ਸੀ ਗੱਲ ਉੱਤੇ ਹੀ ਨਰਸੰਹਾਰ (ਕਤਲੇ ਆਮ) ਕਰ ਦਿੰਦਾ ਹੈ ਉਹ ਸਾਧੂ ਹੈ ਜਾਂ ਰਾਖਸ਼ਸ਼ ਸਵੈਂ ਵਿਚਾਰ ਕਰੋ। ਆਮ ਵਿਆਕਤੀ ਵੀ ਕਿਤੇ ਇਸ਼ਨਾਨ ਕਰ ਰਹੇ ਹੋਣ ਤਥਾ ਕੋਈ ਵਿਅਕਤੀ ਆ ਕੇ ਕਹੇ ਕਿ ਮੈਨੂੰ ਵੀ ਇਸ਼ਨਾਨ ਦੇ ਲਈ ਸਥਾਨ ਦੇਣ ਦੀ ਕ੍ਰਿਪਾ ਕਰੋ। ਸ਼ਿਸ਼ਟਾਚਾਰ ਦੇ ਨਾਤੇ ਕਹਿੰਦੇ ਹਨ ਕਿ ਆਉ ਆਪ ਵੀ ਇਸ਼ਨਾਨ ਕਰ ਲਉ। ਇੱਧਰ-ਉਧੱਰ ਹੋ ਕੇ ਆਉਣ ਵਾਲੇ ਨੂੰ ਸਥਾਨ ਦੇ ਦਿੰਦੇ ਹਨ। ਇਸਲਈ ਪਵਿੱਤਰ ਗੀਤਾ ਜੀ ਅਧਿਆਏ 7 ਸਲੋਕ 12-15 ਵਿੱਚ ਕਿਹਾ ਹੈ ਕਿ ਜਿੰਨ੍ਹਾਂ ਦਾ ਮੇਰੀ ਤ੍ਰਿਗੁਣਮਈ ਮਾਇਆ (ਰਜਗੁਣ-ਬ੍ਰਹਮਾ ਜੀ, ਸਤਗੁਣ-ਵਿਸ਼ਨੂ ਜੀ, ਤਮਗੁਣ-ਸ਼ਿਵ ਜੀ) ਦੀ ਪੂਜਾ ਦੇ ਦੁਆਰਾ ਗਿਆਨ ਹਰਿਆ ਜਾ ਚੁੱਕਾ ਹੈ, ਉਹ ਕੇਵਲ ਮਾਣ ਵਡਿਆਈ ਦੇ ਭੁੱਖੇ ਰਾਖਸ਼ਸ਼ ਸੁਭਾਅ ਨੂੰ ਧਾਰਣ ਕੀਤੇ ਹੋਏ, ਮਨੁੱਖਾਂ ਵਿੱਚੋਂ ਨੀਚ ਅਰਥਾਤ ਆਮ ਵਿਆਕਤੀ ਤੋਂ ਵੀ ਪੱਤਿਤ ਸੁਭਾਅ ਵਾਲੇ, ਦੁਸ਼ਕਰਮ ਕਰਨ ਵਾਲੇ ਮੂਰਖ ਮੇਰੀ ਭਗਤੀ ਵੀ ਨਹੀਂ ਕਰਦੇ। ਗੀਤਾ ਜੀ ਅਧਿਆਏ 7 ਸਲੋਕ 16-18 ਤੱਕ ਪਵਿੱਤਰ ਗੀਤਾ ਜੀ ਬੋਲਣ ਵਾਲਾ (ਬ੍ਰਹਮ) ਪ੍ਰਭੂ ਕਹਿ ਰਿਹਾ ਹੈ ਕਿ ਮੇਰੀ ਭਗਤੀ (ਬ੍ਰਹਮ ਸਾਧਨਾ) ਵੀ ਚਾਰ ਪ੍ਰਕਾਰ ਦੇ ਸਾਧਕ ਕਰਦੇ ਹਨ। ਇੱਕ ਤਾਂ ਆਰਥਾਰਥੀ (ਧੰਨ ਲਾਭ ਚਾਹੁਣ ਵਾਲੇ) ਜੋ ਵੇਦ ਮੰਤਰਾਂ ਤੋਂ ਹੀ ਜੰਤ੍ਰ-ਮੰਤ੍ਰ, ਹਵਨ ਆਦਿ ਕਰਦੇ ਰਹਿੰਦੇ ਹਨ। ਦੂਸਰੇ ਆਰਤ (ਸ਼ੰਕਟ ਨਿਵਾਰਣ ਦੇ ਲਈ ਵੇਦਾਂ ਦੇ ਮੰਤਰਾਂ ਦਾ ਜੰਤ੍ਰ-ਮੰਤ੍ਰ, ਹਵਨ ਆਦਿ ਕਰਦੇ ਰਹਿੰਦੇ ਹਨ) ਤੀਸਰੇ ਜਗਿਆਸੂ ਜੋ ਪ੍ਰਮਾਤਮਾ ਦੇ ਗਿਆਨ ਨੂੰ ਜਾਨਣ ਲਈ ਇੱਛਾ ਰੱਖਣ ਵਾਲੇ ਕੇਵਲ ਗਿਆਨ-ਸੰਗ੍ਰਿਹ ਕਰਕੇ ਵਕਤਾ ਬਣ ਜਾਂਦੇ ਹਨ ਤਥਾ ਦੂਸਰਿਆਂ ਵਿੱਚ ਗਿਆਨ ਸ਼੍ਰੇਸ਼ਟਤਾ ਦੇ ਆਧਾਰ ਉੱਤੇ ਉਤਮ ਬਣਕੇ ਗਿਆਨਵਾਨ ਬਣਕੇ ਅਭਿਮਾਨਵੱਸ਼ ਭਗਤੀਹੀਣ ਹੋ ਜਾਂਦੇ ਹਨ, ਚੌਥੇ ਗਿਆਨੀ। ਉਹ ਸਾਧਕ ਜਿਨ੍ਹਾਂ ਨੂੰ ਇਹ ਗਿਆਨ ਹੋ ਗਿਆ ਕਿ ਮਾਨਵ ਸਰੀਰ ਵਾਰ-ਵਾਰ ਨਹੀਂ ਮਿਲਦਾ ਹੈ, ਇਸ ਤੋਂ ਪ੍ਰਭੂ ਸਧਨਾ ਨਹੀਂ ਬਣ ਪਾਈ ਤਾਂ ਜੀਵਨ ਵਿਅਰਥ ਹੋ ਜਾਏਗਾ। ਫਿਰ ਵੇਦਾਂ ਨੂੰ ਪੜ੍ਹਿਆ, ਜਿਨ੍ਹਾਂ ਤੋਂ ਗਿਆਨ ਹੋਇਆ ਕਿ

(ਬ੍ਰਹਮਾ - ਵਿਸ਼ਣੂ-ਸ਼ਿਵ ਜੀ) ਤਿੰਨੋਂ ਗੁਣ ਬ੍ਰਹਮ (ਛਰਪੁਰਸ਼) ਤਥਾ ਪਰਬ੍ਰਹਮ (ਅਕਸ਼ਰਪੁਰਸ਼) ਤੋਂ ਉੱਪਰ ਪੂਰਣ ਬ੍ਰਹਮ ਦੀ ਹੀ ਭਗਤੀ ਕਰਨੀ ਚਾਹੀਦੀ ਹੈ, ਹੋਰ ਦੇਵਤਾਵਾਂ ਦੀ ਨਹੀਂ। ਉਨ੍ਹਾਂ ਗਿਆਨੀ ਉਦਾਰ ਆਤਮਾਵਾਂ ਨੂੰ ਮੈਂ ਚੰਗਾ ਲਗਦਾ ਹਾਂ ਤਥਾ ਮੈਨੂੰ ਉਹ ਇਸਲਈ ਅੱਛੇ ਲੱਗਦੇ ਹਨ ਕਿ ਉਹ ਤਿੰਨੋਂ ਗੁਣਾਂ (ਰਜਗੁਣ ਬ੍ਰਹਮਾ, ਸਤਗੁਣ ਵਿਸ਼ਣੂ, ਤਮਗੁਣ ਸ਼ਿਵ) ਤੋਂ ਉੱਪਰ ਉੱਠਕੇ ਮੇਰੀ (ਬ੍ਰਹਮ) ਸਾਧਨਾ ਤਾਂ ਕਰਨ ਲੱਗੇ ਜੋ ਹੋਰ ਦੇਵਤਾਵਾਂ ਤੋਂ ਚੰਗੀ ਹੈ ਪ੍ਰੰਤੂ ਵੇਦਾਂ ਵਿਚ 'ਓਮ' ਨਾਮ ਜੋ ਕੇਵਲ ਬ੍ਰਹਮ ਦੀ ਸਾਧਨਾਂ ਦਾ ਮੰਤਰ ਹੈ ਉਸੇ ਨੂੰ ਵੇਦ ਪੜ੍ਹਨ ਵਾਲੇ ਵਿਦਵਾਨਾਂ ਨੇ ਆਪਣੇ ਆਪ ਹੀ ਵਿਚਾਰ-ਵਿਮਰਸ਼ ਕਰਕੇ ਪੂਰਣ ਬ੍ਰਹਮ ਦਾ ਮੰਤਰ ਜਾਣਕੇ ਸਾਲਾਂ ਤੱਕ ਸਾਧਨਾ ਕਰਦੇ ਰਹੇ। ਪ੍ਰਭੂ ਪ੍ਰਾਪਤੀ ਹੋਈ ਨਹੀਂ। ਹੋਰ ਸਿਧੀਆਂ ਪ੍ਰਾਪਤ ਹੋ ਗਈਆਂ। ਕਿਉਂਕਿ ਪਵਿੱਤਰ ਗੀਤਾ ਆਧਿਆਏ 4 ਸਲੋਕ 34 ਤਥਾ ਪਵਿੱਤਰ ਯੁਜਰਵੇਦ ਅਧਿਆਏ 40 ਮੰਤਰ 10 ਵਿੱਚ ਵਰਣਿਤ ਤੱਤਵਦਰਸ਼ੀ ਸੰਤ ਨਹੀਂ ਮਿਲਿਆ, ਜੋ ਪੂਰਣ ਬ੍ਰਹਮ ਦੀ ਸਾਧਨਾ ਤਿੰਨ ਮੰਤਰ ਨਾਲ ਦੱਸਦਾ। ਇਸਲਈ ਗਿਆਨੀ ਵੀ ਸ੍ਰੀ ਬ੍ਰਹਮ (ਕਾਲ) ਸਾਧਨਾ ਕਰਕੇ ਜਨਮ-ਮ੍ਰਿਤੂ ਦੇ ਚੱਕਰ ਵਿੱਚ ਹੀ ਰਹਿ ਗਏ।

ਇੱਕ ਗਿਆਨੀ ਉਦਾਰਆਤਮਾ ਮਹਾਂਰਿਸ਼ੀ ਚੁਣਕ ਜੀ ਨੇ ਵੇਦਾਂ ਨੂੰ ਪੜ੍ਹਿਆ ਤਥਾ ਇੱਕ ਪੂਰਣ ਪ੍ਰਭੂ ਭਗਤੀ ਦਾ ਮੰਤਰ ਓਮ ਜਾਣਕੇ ਇਸੀ ਨਾਮ ਦਾ ਜਾਪ ਨਾਲ ਸਾਲਾਂ ਤੱਕ ਸਾਧਨਾ ਕੀਤੀ। ਉਸ ਸਮੇਂ ਇੱਕ ਮਾਨਧਾਤਾ ਚੱਕਰਵਰਤੀ ਰਾਜਾ ਸੀ (ਚੱਕਰਵਰਤੀ ਰਾਜਾ ਉਸ ਨੂੰ ਕਹਿਦੇ ਹਨ ਜਿਸ ਦਾ ਪੂਰੀ ਪ੍ਰਿਥਵੀ ਉੱਤੇ ਸ਼ਾਸ਼ਨ ਹੋਵੇ )। ਉਸਨੇ ਆਪਣੇ ਰਾਜ ਦੇ ਅੰਤਰਗਤ ਰਾਜਿਆਂ ਨੂੰ ਯੁੱਧ ਦੇ ਲਈ ਲਲਕਾਰਿਆ, ਇੱਕ ਘੋੜੇ ਦੇ ਗਲੇ ਵਿਚ ਪੱਤਰ ਬੰਨ੍ਹਕੇ ਸਾਰੇ ਰਾਜ ਵਿਚ ਘੁਮਾਇਆ। ਸ਼ਰਤ ਸੀ ਕਿ ਜਿਸਨੇ ਰਾਜਾ ਮਾਨਧਾਤਾ ਦੀ ਗੁਲਾਮੀ (ਅਧੀਨਤਾ) ਸਵੀਕਾਰ ਨਾ ਹੋਵੇ ਉਸਨੂੰ ਯੁੱਧ ਕਰਨਾ ਪਵੇਗਾ। ਉਹ ਇਸ ਘੋੜੇ ਨੂੰ ਫੜਕੇ ਬੰਨ੍ਹ ਲਵੇ। ਕਿਸੇ ਨੇ ਘੋੜਾ ਨਹੀਂ ਫੜਿਆ। ਮਹਾਂਰਿਸ਼ੀ ਚੁਣਕ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਗਿਆ ਕਿ ਰਾਜਾ ਬਹੁਤ ਅਭਿਮਾਨੀ ਹੋਗਿਆ ਹੈ। ਕਿਹਾ ਕਿ ਮੈਂ ਇਸ ਰਾਜੇ ਦੇ ਯੁੱਧ ਨੂੰ ਸਵਿਕਾਰ ਕਰਦਾ ਹਾਂ ਯੁੱਧ ਸ਼ੁਰੂ ਹੋਇਆ। ਮਾਨਧਾਤਾ ਰਾਜਾ ਕੋਲ 72 ਕਰੋੜ ਸੈਨਾ ਸੀ ਉਸਨੇ ਚਾਰ ਭਾਗ ਕਰਕੇ ਇੱਕ ਭਾਗ (18 ਕਰੋੜ) ਸੈਨਾ ਨਾਲ ਮਹਾਂਰਿਸ਼ੀ ਚੁੱਣਕ ਉੱਤੇ ਆਕਰਮਣ ਕਰ ਦਿੱਤਾ। ਦੂਸਰੇ ਪਾਸੇ ਮਹਾਂਰਿਸ਼ੀ ਚੁਣਕ ਜੀ ਨੇ ਆਪਣੀ ਸਾਧਨਾ ਕੀ ਕਮਾਈ ਦੇ ਨਾਲ ਚਾਰ ਪੁਤਲੀਆਂ (ਬੰਬ) ਬਣਾਏ ਤਥਾ ਰਾਜਾ ਦੇ ਚਾਰੋਂ ਭਾਗ ਸੈਨਾ ਦਾ ਵਿਨਾਸ਼ ਕਰ ਦਿੱਤਾ।

ਵਿਸ਼ੇਸ਼:- ਸ੍ਰੀ ਬ੍ਰਹਮਾਜੀ, ਸ੍ਰੀ ਵਿਸ਼ਣੂਜੀ, ਸ੍ਰੀ ਸ਼ਿਵਜੀ ਤਥਾ ਬ੍ਰਹਮ ਅਤੇ ਪਰਬ੍ਰਹਮ ਦੀ ਭਗਤੀ ਨਾਲ ਪਾਪ ਤਥਾ ਪੁੰਨ ਦੋਨ੍ਹਾਂ ਦਾ ਫਲ ਭੋਗਣਾ ਪੈਂਦਾ ਹੈ, ਪੁੰਨ ਸਵਰਗ ਵਿਚ ਤਥਾ ਪਾਪ ਨਰਕ ਤਥਾ ਚੌਰਾਸੀ ਲੱਖ ਪ੍ਰਾਣੀਆਂ ਦੇ ਸਰੀਰ ਵਿਚ ਕਈ ਯਾਤਨਾਵਾਂ ਭੋਗਣੀਆਂ ਪੈਂਦੀਆਂ ਹਨ। ਜਿਵੇਂ ਗਿਆਨੀ ਆਤਮਾ ਸ੍ਰੀ ਚੁਣਕ ਜੀ ਨੇ ਜੋ ਓਮ ਨਾਮ ਦੇ ਜਾਪ ਦੀ ਕਮਾਈ ਕੀਤੀ ਉਸ ਨਾਲ ਕੁਝ ਤਾਂ ਸਿਧੀ ਸ਼ਕਤੀ (ਚਾਰ ਪੁਤਲੀਆਂ ਬਣਾਕੇ) ਸਮਾਪਤ ਕਰ ਦਿੱਤਾ ਜਿਸ ਨਾਲ ਮਹਾਂਰਿਸ਼ੀ ਕਹਾਇਆ। ਕੁਝ ਸਾਧਨਾ ਫਲ ਮਹਾਂਸਵਰਗ ਵਿਚ ਭੋਗਕੇ ਫਿਰ ਨਰਕ ਵਿਚ ਜਾਏਗਾ ਤਥਾ ਫਿਰ ਚੌਰਾਸੀ-ਲੱਖ ਪ੍ਰਾਣੀਆਂ ਦੇ ਸਰੀਰ ਧਾਰਨ ਕਰਕੇ ਕਸ਼ਟ ਉੱਤੇ ਕਸ਼ਟ ਸਹੇਗਾ। ਜੋ 72 ਕਰੋੜ ਪ੍ਰਾਣੀਆਂ (ਸੈਨਿਕਾਂ) ਦਾ ਸੰਹਾਰ ਵਚਨ ਨਾਲ ਕੀਤਾ ਸੀ, ਉਸਦਾ ਭੋਗ ਵੀ ਭੋਗਣਾ ਹਵੇਗਾ। ਚਾਹੇ ਕੋਈ ਹਥਿਆਰ ਨਾਲ ਹੱਤਿਆ ਕਰੇ, ਚਾਹੇ ਵਚਨ ਰੂਪੀ ਤਲਵਾਰ ਨਾਲ ਦੋਨ੍ਹਾਂ ਦਾ ਸਮਾਨ ਦੰਡ ਪ੍ਰਭੂ ਦਿੰਦਾ ਹੈ। ਜਦ ਉਸ ਮਹਾਂਰਿਸ਼ੀ ਚੁਣਕਜੀ ਦਾ ਜੀਵ ਕੁੱਤੇ ਦੇ ਸਰੀਰ ਵਿਚ ਹੋਵੇਗਾ ਉਸਦੇ ਸਿਰ ਵਿੱਚ ਜਖਮ ਹੋਵੇਗਾ, ਉਸ ਵਿਚ

ਕੀੜੇ ਬਣਕੇ ਉਨ੍ਹਾਂ ਸੈਨਿਕਾਂ ਦੇ ਜੀਵ ਆਪਣਾ ਪ੍ਰਤੀਸ਼ੋਧ ਲੈਣਗੇ। ਕਦੇ ਲੱਤ ਟੁੱਟੇਗੀ, ਕਦੇ ਪਿਛਲੇ ਪੈਰਾਂ ਨੂੰ ਅਧਰੰਗ ਹੋਕੇ ਅੱਗੇ ਪੈਰਾਂ ਨਾਲ ਘਿਸੜ ਕੇ ਚੱਲੇਗਾ ਤਥਾ ਗਰਮੀ-ਸਰਦੀ ਦਾ ਦੁੱਖ ਅਸਹਿਣ ਯੋਗ ਦਰਦ ਕਈ ਪ੍ਰਕਾਰ ਨਾਲ ਭੋਗਣੇ ਹੀ ਪੈਣਗੇ।

ਇਸਲਈ ਪਵਿੱਤਰ ਗੀਤਾ ਜੀ ਬੋਲਣ ਵਾਲਾ ਬ੍ਰਹਮ (ਕਾਲ) ਗੀਤਾ ਅ:7 ਸਲੋਕ 18ਵਿਚ ਸਵੈਂ ਕਹਿ ਰਿਹਾ ਹੈ ਕਿ ਇਹ ਸਰਵ ਗਿਆਨੀ ਆਤਮਾਵਾਂ ਤਾਂ ਨੇਕ ਹਨ। ਪ੍ਰੰਤੂ ਪੂਰਣ ਪ੍ਰਮਾਤਮਾ ਦੀ ਤਿੰਨ ਮੰਤਰ ਦੀ ਵਾਸਤਵਿਕ ਸਾਧਨਾ ਦੱਸਣ ਵਾਲਾ ਤੱਤਵਦਰਸ਼ੀ ਸੰਤ ਨਾ ਮਿਲਣੇ ਦੇ ਕਾਰਨ ਇਹ ਸਭ ਮੇਰੀ ਹੀ (ਅਨੁਤਮਾਮ) ਅਸ਼੍ਰੇਸ਼ਟ ਮੁੱਕਤੀ (ਗਤੀ) ਦੀ ਆਸ ਵਿਚ ਹੀ ਆਸ਼ਰਿਤ ਰਹੇ ਅਰਥਾਤ ਮੇਰੀ ਸਾਧਨਾ ਵੀ ਅਸ਼੍ਰੇਸ਼ਟ ਹੈ। ਇਸਲਈ ਪਵਿੱਤਰ ਗੀਤਾ ਅ:18 ਸਲੋਕ 62 ਵਿਚ ਕਿਹਾ ਹੈ ਕਿ ਹੇ ਅਰਜੁਨ! ਤੂੰ ਸਰਵ ਭਾਵ ਨਾਲ ਉਸ ਪੂਰਣ ਪ੍ਰਮਾਤਮਾ ਦੀ ਸ਼ਰਨ ਵਿੱਚ ਚਲਾ ਜਾ ਜਿਸਦੀ ਕ੍ਰਿਪਾ ਨਾਲ ਤੂੰ ਪਰਮਸ਼ਾਂਤੀ ਤਥਾ ਸਨਾਤਨ ਪਰਮਧਾਮ (ਸਤਲੋਕ) ਨੂੰ ਪ੍ਰਾਪਤ ਹੋਵੇਂਗਾ। ਪਵਿੱਤਰ ਗੀਤਾ ਜੀ ਨੂੰ ਸ੍ਰੀ ਕ੍ਰਿਸ਼ਨ ਜੀ ਦੇ ਸਰੀਰ ਵਿਚ ਪ੍ਰੇਤਵੱਸ਼ ਪ੍ਰਵੇਸ਼ ਹੋਕੇ ਸਵੈਂ ਬ੍ਰਹਮ (ਕਾਲ) ਨੇ ਬੋਲਿਆ, ਫਿਰ ਕਈ ਸਾਲਾਂ ਬਾਅਦ ਪਵਿੱਤਰ ਗੀਤਾ ਜੀ ਤਥਾ ਪਵਿੱਤਰ ਚਾਰੋਂ ਵੇਦਾਂ ਨੂੰ ਮਹਾਂਰਿਸ਼ੀ ਵਿਆਸ ਜੀ ਦੇ ਸਰੀਰ ਵਿਚ ਪ੍ਰੇਤ ਵੱਸ਼ ਪ੍ਰਵੇਸ਼ ਕਰਕੇ ਆਪ ਬ੍ਰਹਮ (ਛਰਪੁਰਸ਼) ਦੁਆਰਾ ਲਿਪੀਬੱਧ ਵੀ ਸਵੈਂ ਹੀ ਕੀਤੇ। ਇਨ੍ਹਾਂ ਵਿੱਚ ਪ੍ਰਮਾਤਮਾ ਕੈਸਾ ਹੈ, ਕਿਵੇਂ ਉਸਦੀ ਭਗਤੀ ਕਰਨੀ ਹੈ ਤਥਾ ਕੀ ਉਪਲੱਭਦੀ ਹੋਵੇਗੀ, ਗਿਆਨ ਤਾਂ ਪੂਰਨ ਵਰਣਨ ਹੈ। ਪ੍ਰੰਤੂ ਪੂਜਾ ਦੀ ਵਿਧੀ ਕੇਵਲ ਬ੍ਰਹਮ (ਛਰਪੁਰਸ਼) ਅਰਥਾਤ ਜੋਤੀ ਨਿਰੰਜਨ-ਕਾਲ ਤੱਕ ਦੀ ਹੀ ਹੈ।

ਪੂਰਣ ਬ੍ਰਹਮ ਦੀ ਭਗਤੀ ਲਈ ਪਵਿੱਤਰ ਗੀਤਾ ਅ:4 ਸਲੋਕ 34 ਵਿੱਚ ਪਵਿੱਤਰ ਗੀਤਾ ਬੋਲਣ ਵਾਲਾ (ਬ੍ਰਹਮ) ਪ੍ਰਭੂ ਆਪ ਕਹਿ ਰਿਹਾ ਹੈ ਪੂਰਣ ਪ੍ਰਮਾਤਮਾ ਦੀ ਭਗਤੀ ਤਥਾ ਪ੍ਰਾਪਤੀ ਦੇ ਲਈ ਕਿਸੇ ਤੱਤਵਗਿਆਨੀ ਸੰਤ ਨੂੰ ਲੱਭ ਲੈ ਫਿਰ ਜੈਸੇ ਉਹ ਵਿਧੀ ਦੱਸਣ ਵੈਸੇ ਕਰ। ਪਵਿੱਤਰ ਗੀਤਾ ਜੀ ਨੂੰ ਬੋਲਣ ਵਾਲਾ ਪ੍ਰਭੂ ਕਹਿ ਰਿਹਾ ਹੈ ਕਿ ਪੂਰਨ ਪ੍ਰਮਾਤਮਾ ਦਾ ਪੂਰਣ ਗਿਆਨ ਤਥਾ ਭਗਤੀ ਵਿਧੀ ਮੈਂ ਨਹੀਂ ਜਾਣਦਾ। ਆਪਣੀ ਸਾਧਨਾ ਦੇ ਬਾਰੇ ਵਿਚ ਗੀਤਾ ਅ:8 ਸਲੋਕ13 ਵਿੱਚ ਕਿਹਾ ਹੈ ਕਿ ਮੇਰੀ ਭਗਤੀ ਦਾ ਤਾਂ ਕੇਵਲ ਇਕ 'ਓਮ' ਅੱਖਰ ਹੈ ਜਿਸਦਾ ਉਚਾਰਣ ਕਰਕੇ ਅੰਤਿਮ ਸੁਆਂਸ (ਤਯਜਨ ਦੇਹਮ) ਤੱਕ ਜਾਪ ਕਰਨ ਨਾਲ ਮੇਰੇ ਵਾਲੀ ਪਰਮਗਤੀ ਨੂੰ ਪ੍ਰਾਪਤ ਹੋਵੇਗਾ। ਫਿਰ ਗੀਤਾ ਅ:7 ਸਲੋਕ18 ਵਿੱਚ ਕਿਹਾ ਹੈ ਕਿ ਜੋ ਪ੍ਰਭੂ ਚਾਹਣ ਵਾਲੀ ਆਤਮਾਵਾਂ ਨੂੰ ਤੱਤਵਦਰਸ਼ੀ ਸੰਤ ਨਹੀਂ ਮਿਲਿਆ ਜੋ ਪੂਰਣ ਬ੍ਰਹਮ ਦੀ ਸਾਧਨਾ ਜਾਣਦਾ ਹੋਵੇ, ਇਸਲਈ ਉਹ ਉਦਾਰ ਆਤਮਾਵਾਂ ਮੇਰੇ ਵਾਲੀ (ਅਨੁਤਮਾਮ) ਅਤਿਘਟੀਆ ਪਰਮਗਤੀ ਵਿੱਚ ਹੀ ਆਸ਼ਰਿਤ ਹਨ। (ਪਵਿੱਤਰ ਗੀਤਾ ਜੀ ਬੋਲਣ ਵਾਲਾ ਪ੍ਰਭੂ ਸਵੈਂ ਕਹਿ ਰਿਹਾ ਹੈ ਕਿ ਮੇਰੀ ਸਾਧਨਾ ਤੋਂ ਹੋਣ ਵਾਲੀ ਗਤੀ ਅਰਥਾਤ ਮੁਕਤੀ ਵੀ ਅਤਿ ਆਸ਼੍ਰੇਸ਼ਟ ਹੈ।)

## "ਹੋਰ ਦੇਵਤਾਵਾਂ (ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਣੂ ਜੀ, ਤਮਗੁਣ ਸ਼ਿਵਜੀ) ਦੀ ਪੂਜਾ ਬੁੱਧੀਹੀਣ ਹੀ ਕਰਦੇ ਹਨ।"

ਅਧਿਆਏ 7 ਸਲੋਕ 20 ਵਿਚ ਕਿਹਾ ਹੈ ਕਿ ਜਿਸਦਾ ਸਬੰਧ ਅ:7 ਦੇ ਸਲੋਕ 15 ਤੋਂ ਲਗਾਤਾਰ ਹੈ- ਸਲੋਕ 15 ਵਿੱਚ ਕਿਹਾ ਕਿ ਤ੍ਰਿਗੁਣ ਮਾਇਆ (ਜੋ ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਣੂ ਜੀ, ਤਮਗੁਣ ਸ਼ਿਵਜੀ ਦੀ ਪੂਜਾ ਤਕ ਸੀਮਤ ਹਨ ਤਥਾ ਇਨ੍ਹਾਂ ਤੋਂ ਪ੍ਰਾਪਤ ਛਿਣਕ ਭਰ ਸੁੱਖ) ਦੇ ਦੁਆਰਾ ਜਿਨ੍ਹਾਂ ਦਾ ਗਿਆਨ ਹਰਿਆ ਜਾ


ਗੀਤਾ ਅਧਿਆਏ ਨੰ. 15
ਸਲੋਕ ਨੰ. 1 ਤੋਂ 4 ਤਥਾ
ਸਲੋਕ ਨੰ. 16 ਤੇ 17
ਦਾ ਆਸ਼ਯ
ਪੂਰਣ ਬ੍ਰਹਮ ਕਬੀਰ ਸਾਹਿਬ
ਮੂਲ ਜੜ੍ਹ
ਤਣਾ
(ਅਕਸ਼ਰ ਪੁਰਸ਼ ਪਰਬ੍ਰਹਮ)
ਕਬੀਰ - ਅਕਸ਼ਰ ਪੁਰਸ਼ ਇੱਕ ਪੇੜ ਹੈ,
ਨਿਰੰਜਨ ਵਾਕੀ ਡਾਰ।
ਤਿੰਨੋਂ ਦੇਵਾ ਸ਼ਾਖਾ ਹੈਂ,
ਪਾਤ ਰੂਪ ਸੰਸਾਰ॥
ਡਾਰ ਬ੍ਰਹਮ
(ਛਰ ਪੁਰਸ਼)
ਵਿਸ਼ਣੂ
ਬ੍ਰਹਮਾ
ਸ਼ਿਵ
ਸ਼ਾਸਤਰ ਵਿਰੁੱਧ ਸਾਧਨਾ
ਅਰਥਾਤ ਉਲਟਾ ਬੀਜਿਆ ਹੋਇਆ ਭਗਤੀ ਰੂਪੀ ਪੌਦਾ


ਗੀਤਾ ਅਧਿਆਏ ਨੰ. 15
ਸਲੋਕ ਨੰ. 1 ਤੋਂ 4 ਤਥਾ
ਸਲੋਕ ਨੰ. 16 ਤੇ 17
ਦਾ ਆਸ਼ਯ
ਬ੍ਰਹਮਾ
ਸ਼ਿਵ
ਵਿਸ਼ਣੂ
ਕਬੀਰ - ਅਕਸ਼ਰ ਪੁਰਸ਼ ਇੱਕ ਪੇੜ ਹੈ,
ਨਿਰੰਜਨ ਵਾਕੀ ਡਾਰ।
ਤਿੰਨੋਂ ਦੇਵਾ ਸ਼ਾਖਾ ਹੈਂ,
ਪਾਤ ਰੂਪ ਸੰਸਾਰ॥
ਡਾਰ ਬ੍ਰਹਮ
(ਛਰ ਪੁਰਸ਼)
ਤਣਾ
(ਅਕਸ਼ਰ ਪੁਰਸ਼ ਪਰਬ੍ਰਹਮ)
ਕਬੀਰ ਸਾਹਿਬ
(ਮੂਲ ਜੜ੍ਹ)
ਸ਼ਾਸਤਰ ਅਨੁਕੂਲ ਸਾਧਨਾ
ਅਰਥਾਤ ਸਿੱਧਾ ਬੀਜਿਆ ਹੋਇਆ ਭਗਤੀ ਰੂਪੀ ਪੌਦਾ

ਚੁੱਕਿਆ ਹੈ ਐਸੇ ਅਸੁਰ ਸੁਭਾਅ ਨੂੰ ਧਾਰਨ ਕੀਤੇ ਨੀਚ ਵਿਅਕਤੀ ਦੁਸ਼ਕਰਮ ਕਰਨ ਵਾਲੇ ਮੂਰਖ ਮੈਨੂੰ ਵੀ ਨਹੀਂ ਭਜਦੇ। ਅਧਿਆਏ 7 ਦੇ ਸਲੋਕ 20 ਵਿਚ ਉਨ੍ਹਾਂ-ਉਨ੍ਹਾਂ ਭੋਗਾਂ ਦੀ ਕਾਮਨਾ ਦੇ ਕਾਰਨ ਜਿਨ੍ਹਾਂ ਦਾ ਗਿਆਨ ਹਰਿਆ ਜਾ ਚੁੱਕਿਆ ਹੈ ਉਹ ਆਪਣੇ ਸੁਭਾਅਵਸ਼ ਪ੍ਰੇਰਿਤ ਹੋ ਕੇ ਅਗਿਆਨ ਅੰਧਿਕਾਰ ਵਾਲੇ ਨਿਯਮ ਦੇ ਆਸ਼ਰਿਤ ਹੋਰ ਦੇਵਤਾਵਾਂ ਨੂੰ ਪੂਜਦੇ ਹਨ। ਅਧਿਆਏ 7 ਦੇ ਸਲੋਕ 21 ਵਿਚ ਕਿਹਾ ਹੈ ਕਿ ਜੋ-ਜੋ ਭਗਤ ਜਿਸ-ਜਿਸ ਦੇਵਤਾ ਦੇ ਸਵਰੂਪ ਨੂੰ ਸ਼ਰਧਾ ਨਾਲ ਪੂਜਣਾ ਚਾਹੁੰਦਾ ਹੈ ਉਸ-ਉਸ ਭਗਤ ਦੀ ਸ਼ਰਧਾ ਨੂੰ ਮੈਂ ਉਸੀ ਦੇਵਤਾ ਦੇ ਪ੍ਰਤੀ ਸਥਿਰ ਕਰਦਾ ਹਾਂ।

ਅਧਿਆਏ 7 ਦੇ ਸਲੋਕ 22 ਵਿੱਚ ਕਿਹਾ ਹੈ ਕਿ ਉਹ ਜਿਸ ਸ਼ਰਧਾ ਨਾਲ ਯੁਕਤ ਹੋਕੇ ਜਿਸ ਦੇਵਤਾ ਦੀ ਪੂਜਾ ਕਰਦਾ ਹੈ ਕਿਉਂਕਿ ਉਸ ਦੇਵਤਾ ਤੋਂ ਮੇਰੇ ਦੁਆਰਾ ਹੀ ਵਿਧਾਨ ਕੀਤੇ ਹੋਏ ਕੁਝ ਇੱਛਤ ਭੋਗਾਂ ਨੂੰ ਪ੍ਰਾਪਤ ਕਰਦਾ ਹੈ। ਜਿਵੇਂ ਮੁੱਖਮੰਤਰੀ ਕਹੇ ਕਿ ਨੀਚੇ ਦੇ ਅਧਿਕਾਰੀ ਮੇਰੇ ਹੀ ਨੌਕਰ ਹਨ। ਮੈਂ ਉਸਨੂੰ ਕੁਝ ਅਧਿਕਾਰ ਦੇ ਰੱਖੇ ਹਨ ਜੋ ਉਨ੍ਹਾਂ ਦੇ (ਅਧਿਕਾਰੀਆਂ ਦੇ) ਹੀ ਆਸ਼ਿ੍ਤ ਹੈ, ਉਹ ਲਾਭ ਵੀ ਮੇਰੇ ਦੁਆਰਾ ਹੀ ਦਿੱਤਾ ਜਾਂਦਾ ਹੈ, ਪ੍ਰੰਤੂ ਪੂਰਣ ਲਾਭ ਨਹੀਂ ਹੈ। ਅ: 7 ਦੇ ਸਲੋਕ 23 ਵਿੱਚ ਵਰਣਨ ਹੈ ਕਿ ਪ੍ਰੰਤੂ ਉਨ੍ਹਾਂ ਮੰਦਬੁੱਧੀ ਵਾਲਿਆਂ ਦਾ ਉਹ ਫਲ ਨਾਸ਼ਵਾਨ ਹੁੰਦਾ ਹੈ ਦੇ ਵਤਾਵਾਂ ਨੂੰ ਪੂਜਣ ਵਾਲੇ ਦੇਵਤਾਵਾਂ ਨੂੰ ਪ੍ਰਾਪਤ ਹੁੰਦੇ ਹਨ। (ਮਦਭਗਤ) ਮਤਾਬਲੰਬੀ ਜੋ ਵੇਦਾਂ ਵਿਚ ਵਰਣਿਤ ਭਗਤੀ ਵਿਧੀ ਅਨੁਸਾਰ ਭਗਤੀ ਕਰਨ ਵਾਲੇ ਭਗਤ ਹੀ ਮੈਨੂੰ ਪ੍ਰਾਪਤ ਹੁੰਦੇ ਹਨ ਅਰਥਾਤ ਕਾਲ ਦੇ ਜਾਲ ਵਿਚੋਂ ਕੋਈ ਬਾਹਰ ਨਹੀਂ ਹੈ।

ਵਿਸ਼ੇਸ਼:- ਅ:7 ਦੇ ਸਲੋਕ 20-23 ਵਿੱਚ ਕਿਹਾ ਹੈ ਕਿ ਉਹ ਜੋ ਵੀ ਸਾਧਨਾ ਕਿਸੇ ਵੀ ਪਿੱਤਰ, ਭੂਤ, ਦੇਵੀ-ਦੇਵਤਾ ਆਦਿ ਦੀ ਪੂਜਾ ਸੁਭਾਓ ਵਸ਼ ਕਰਦੇ ਹਨ। ਮੈਂ (ਬ੍ਰਹਮ-ਕਾਲ) ਹੀ ਉਨ੍ਹਾਂ ਮੰਦ ਬੁੱਧੀ ਲੋਕਾਂ (ਭਗਤਾਂ) ਨੂੰ ਉਸੇ ਦੇਵਤਾ ਦੇ ਪ੍ਰਤੀ ਆਸ਼ਕਤ ਕਰਦਾ ਹਾਂ। ਉਹ ਨਾਦਾਨ ਸਾਧਕ ਜੋ ਲਾਭ ਦੇਵਤਾਂਵਾ ਤੋਂ ਪਾਉਂਦੇ ਹਨ। ਮੈਂ (ਕਾਲ ਨੇ ) ਹੀ ਦੇਵਤਾਵਾਂ ਨੂੰ ਕੁਝ ਸ਼ਕਤੀ ਦੇ ਰੱਖੀ ਹੈ। ਉਸੀ ਆਧਾਰ ਉੱਤੇ ਉਨ੍ਹਾਂ ਦੇ (ਦੇਵਤਾਂਵਾ ਦੇ) ਪੁਜਾਰੀ ਦੇਵਤਾਂਵਾ ਨੂੰ ਪ੍ਰਾਪਤ ਹੋ ਜਾਣਗੇ। ਪ੍ਰੰਤੂ ਉਨ੍ਹਾਂ ਬੁੱਧੀਹੀਣ ਸਾਧਕਾਂ ਦੀ ਉਹ ਪੂਜਾ 84 ਲੱਖ ਜੂਨੀਆਂ ਵਿੱਚ ਜਲਦੀ ਹੀ ਲੈ ਜਾਣ ਵਾਲੀ ਹੈ ਤਥਾ ਜੋ ਮੈਨੂੰ (ਕਾਲ) ਨੂੰ ਪੂਜਦੇ ਹਨ ਉਹ ਤਪਤਸ਼ਿਲਾ ਉੱਤੇ ਫਿਰ ਮੇਰੇ ਮਹਾਂਸਵਰਗ (ਬ੍ਰਹਮਲੋਕ) ਵਿੱਚ ਚਲੇ ਜਾਂਦੇ ਹਨ ਤਥਾ ਉਸਤੋਂ ਬਾਅਦ ਜਨਮ-ਮਰਨ ਵਿੱਚ ਹੀ ਰਹਿਣਗੇ ਮੋਕਸ਼ ਪ੍ਰਾਪਤ ਨਹੀਂ ਹੋਵੇਗਾ। ਭਾਵ ਅਰਥ ਹੈ ਦੇਵੀ-ਦੇਵਤਾਂਵਾ ਤਥਾ ਬ੍ਰਹਮਾ, ਵਿਸ਼ਣੂ, ਸ਼ਿਵ ਤਥਾ ਮਾਤਾ ਤੋਂ ਭਗਵਾਨ ਬ੍ਰਹਮ ਦੀ ਸਾਧਨਾ ਜਿਆਦਾ ਲਾਭਦਾਇਕ ਹੈ। ਭਲੇ ਹੀ ਮਹਾਂਸਵਰਗ ਵਿੱਚ ਗਏ ਸਾਧਕ ਦਾ ਸਵਰਗ ਸਮੇਂ ਇੱਕ ਮਹਾਂਕਲਪ ਤੱਕ ਵੀ ਹੋ ਸਕਦਾ ਹੈ, ਪ੍ਰੰਤੂ ਮਹਾਂਸਵਰਗ ਵਿੱਚ ਸ਼ੁਭ ਕਰਮਾਂ ਦਾ ਸੁੱਖ ਭੋਗਕੇ ਫਿਰ ਨਰਕ ਤਥਾ ਹੋਰ ਪ੍ਰਾਣੀਆਂ ਦੇ ਸਰੀਰ ਵਿੱਚ ਵੀ ਕਸ਼ਟ ਬਣਿਆ ਰਹੇਗਾ, ਪੂਰਣ ਮੋਕਸ਼ ਨਹੀਂ ਅਰਥਾਤ ਕਾਲਜਾਲ ਤੋਂ ਮੁਕਤੀ ਨਹੀਂ।

## "ਹੋਰ ਪਰਮਾਣ"

ਪਵਿੱਤਰ ਗੀਤਾ ਤਥਾ ਪਵਿੱਤਰ ਵੇਦਾਂ ਵਿੱਚ ਹੋਰ ਦੇਵਤਾਂਵਾ ਦੀ ਪੂਜਾ ਤਥਾ ਪਿੱਤਰ ਪੂਜਾ (ਸ਼ਰਾਧ) ਕੱਢਣਾ ਤਥਾ ਭੂਤ ਪੂਜਾ (ਅਸਥੀਆਂ ਚੁੱਕਣਾ, ਅਰਥਾਤ ਫੁੱਲ ਚੁੱਗਣਾ, ਪਿੰਡ ਭਰਵਾਨਾ, ਮੜ੍ਹੀਆਂ ਦੀ ਪੂਜਾ) ਕਰਨਾ ਮਨ੍ਹਾ ਕੀਤਾ ਹੈ।

## "ਪਵਿੱਤਰ ਚਾਰੋਂ ਵੇਦਾਂ ਅਨੁਸਾਰ ਸਾਧਨਾਂ ਦਾ ਪ੍ਰੀਣਾਮ ਕੇਵਲ ਸਵਰਗ-ਮਹਾਂਸਵਰਗ ਪ੍ਰਾਪਤੀ, ਮੁਕਤੀ ਨਹੀਂ"

ਪਵਿੱਤਰ ਗੀਤਾ ਅਧਿਆਏ 9 ਦੇ ਸਲੋਕ 20, 21 ਵਿੱਚ ਕਿਹਾ ਹੈ ਕਿ ਜੋ

ਮਨੋਕਾਮਨਾਂ (ਸਕਾਮ) ਸ਼ਿੱਧੀ ਦੇ ਲਈ ਮੇਰੀ ਪੂਜਾ ਤਿੰਨੋਂ ਵੇਦਾਂ ਵਿੱਚ ਵਰਣਿਤ ਸਾਧਨਾ ਸ਼ਾਸਤਰ ਅਨੁਕੂਲ ਕਰਦੇ ਹਨ ਉਹ ਆਪਣੇ ਕ੍ਰਮਾਂ ਦੇ ਆਧਾਰ ਉੱਤੇ ਮਹਾਂਸਵਰਗ ਵਿੱਚ ਆਨੰਦ ਮਾਨ ਕੇ ਫਿਰ ਜਨਮ-ਮਰਨ ਵਿੱਚ ਆ ਜਾਂਦੇ ਹਨ ਅਰਥਾਤ ਯੱਗ ਚਾਹੇ ਸ਼ਾਸਤਰ ਅਨੁਕੂਲ ਵੀ ਹੋਵੇ, ਉਸਦਾ ਇੱਕ ਮਾਤਰ ਲਾਭ ਸੰਸਾਰਿਕ ਭੋਗ, ਸਵਰਗ ਤਥਾ ਫਿਰ ਨਰਕ ਤਥਾ 84 ਲੱਖ ਜੂਨੀਆਂ ਹੀ ਹਨ। ਜਦੋਂ ਤੱਕ ਤਿੰਨੋਂ ਮੰਤਰ (ਓਮ ਤਥਾ ਤਤ ਵ ਸਤਿ ਸੰਕੇਤਿਕ) ਪੂਰਣ ਸੰਤ ਤੋਂ ਪ੍ਰਾਪਤ ਨਹੀਂ ਹੁੰਦੇ। ਅਧਿਆਏ 9ਦੇ ਸਲੋਕ 22ਵਿੱਚ ਕਿਹਾ ਹੈ ਕਿ ਜੋ ਨਿਸ਼ਕਾਮ ਭਾਵ ਨਾਲ ਮੇ ਰੀ ਸ਼ਾਸਤਰ ਅਨੁਕੂਲ ਪੂਜਾ ਕਰਦੇ ਹਨ, ਉਨ੍ਹਾਂ ਦੀ ਪੂਜਾ ਦੀ ਸਾਧਨਾ ਦੀ ਰੱਖਿਆ ਮੈਂ ਆਪ ਕਰਦਾ ਹਾਂ, ਮੁਕਤੀ ਨਹੀਂ।

## "ਸ਼ਾਸਤਰ ਵਿਧੀ ਵਿਰੁੱਧ ਸਾਧਨਾ ਪਤਨ ਦਾ ਕਾਰਨ"

ਪਵਿੱਤਰ ਗੀਤਾ ਅਧਿਆਏ 9 ਸਲੋਕ 23, 24 ਵਿੱਚ ਕਿਹਾ ਹੈ ਕਿ ਜੋ ਵਿਅਕਤੀ ਹੋਰ ਦੇਵਤਾਂਵਾ ਨੂੰ ਪੂਜਦੇ ਹਨ ਉਹ ਵੀ ਮੇਰੀ (ਕਾਲ ਜਾਲ ਵਿਚ ਰਹਿਣ ਵਾਲੀ) ਪੂਜਾ ਹੀ ਕਰ ਰਹੇ ਹਨ। ਪ੍ਰੰਤੂ ਉਨ੍ਹਾਂ ਦੀ ਇਹ ਪੂਜਾ ਅਵਿਧੀ ਪੂਰਵਕ ਹੈ (ਅਰਥਾਤ ਸ਼ਾਸਤਰ ਵਿਰੁੱਧ ਹੈ ਭਾਵ ਅਰਥ ਹੈ ਕਿ ਹੋਰ ਦੇਵਤਾਵਾ ਨੂੰ ਨਹੀਂ ਪੂਜਣਾ ਚਾਹੀਦਾ)। ਕਿਉਂਕਿ ਸੰਪੂਰਨ ਯੱਗਾਂ ਦਾ ਭੋਗਤਾ ਅਤੇ ਸੁਆਮੀ ਮੈਂ ਹੀ ਹਾਂ। ਉਹ ਭਗਤ ਮੈਨੂੰ ਚੰਗੀ ਤਰ੍ਹਾਂ ਨਹੀਂ ਜਾਣਦੇ। ਇਸਲਈ ਪਤਨ ਨੂੰ ਪ੍ਰਾਪਤ ਹੁੰਦੇ ਹਨ। ਨਰਕ ਤਥਾ 84 ਲੱਖ ਜੂਨੀਆਂ ਦਾ ਕਸ਼ਟ। ਜਿਵੇਂ ਗੀਤਾ ਅਧਿਆਏ 3 ਸਲੋਕ 14-15 ਵਿੱਚ ਕਿਹਾ ਹੈ ਕਿ ਸਰਵ ਯੱਗਾਂ ਵਿੱਚ ਪ੍ਰਤਿਸ਼ਠਿਤ ਅਰਥਾਤ ਸਨਮਾਨਿਤ, ਜਿਨ੍ਹਾਂ ਨੂੰ ਯੱਗ ਸਮਰਪਣ ਕੀਤੀ ਜਾਂਦੀ ਹੈ ਉਹ ਪ੍ਰਮਾਤਮਾ (ਸਰਵ ਗਤਿਮ ਬ੍ਰਹਮ) ਪੂਰਨ ਬ੍ਰਹਮ ਹੈ। ਉਹ ਕਰਮਾਧਾਰ ਬਣਾਕੇ ਸਰਵ ਪ੍ਰਾਣੀਆਂ ਨੂੰ ਪ੍ਰਦਾਨ ਕਰਦਾ ਹੈ। ਪ੍ਰੰਤੂ ਪੂਰਣ ਸੰਤ ਨਾ ਮਿਲਣ ਤੱਕ ਸਰਵਯੱਗਾਂ ਦਾ ਭੋਗ (ਆਨੰਦ) ਕਾਲ (ਮਨ ਰੂਪ ਵਿੱਚ) ਹੀ ਭੋਗਦਾ ਹੈ, ਇਸਲਈ ਕਹਿ ਰਿਹਾ ਹੈ ਕਿ ਮੈਂ ਸਰਵ ਭੋਗਤਾ ਤੇ ਯੱਗਾਂ ਦਾ ਸਵਾਮੀ ਹਾਂ।

## "ਸ਼ਰਾਧ ਕੱਢਣੇ (ਪਿੱਤਰ ਪੂਜਣੇ) ਵਾਲੇ ਪਿੱਤਰ ਬਣਨਗੇ, ਮੁਕਤੀ ਨਹੀਂ"

ਗੀਤਾ ਅਧਿ: 9 ਦੇ ਸਲੋਕ 25 ਵਿੱਚ ਕਿਹਾ ਹੈ ਕਿ ਦੇਵਤਾਂਵਾ ਨੂੰ ਪੂਜਣ ਵਾਲੇ ਦੇਵਤਾਂਵਾ ਨੂੰ ਪ੍ਰਾਪਤ ਹੁੰਦੇ ਹਨ, ਪਿੱਤਰਾਂ ਨੂੰ ਪੂਜਣ ਵਾਲੇ ਪਿੱਤਰਾਂ ਨੂੰ ਪ੍ਰਾਪਤ ਹੁੰਦੇ ਹਨ, ਭੂਤਾਂ ਨੂੰ ਪੂਜਣ (ਪਿੰਡ ਦਾਨ ਕਰਨੇ) ਵਾਲੇ ਭੂਤਾਂ ਨੂੰ ਪ੍ਰਾਪਤ ਹੁੰਦੇ ਹਨ ਅਰਥਾਤ ਭੂਤ ਬਣ ਜਾਂਦੇ ਹਨ, ਸ਼ਾਸ਼ਤਰ ਅਨੁਸਾਰ (ਪਵਿੱਤਰ ਵੇਦਾਂ ਤਥਾ ਗੀਤਾ ਅਨੁਸਾਰ) ਪੂਜਾ ਕਰਨ ਵਾਲੇ ਮੈਨੂੰ ਹੀ ਪ੍ਰਾਪਤ ਹੁੰਦੇ ਹਨ ਅਰਥਾਤ ਕਾਲ ਦੁਆਰਾ ਨਿਰਮਿਤ ਸਵਰਗ ਤਥਾ ਮਹਾਂਸਵਰਗ ਆਦਿ ਦੇ ਕੁਝ ਜਿਆਦਾ ਸਮਾਂ ਮੌਜ ਕਰ ਲੈਂਦੇ ਹਨ।

ਵਿਸ਼ੇਸ਼:- ਜਿਵੇਂ ਕੋਈ ਤਹਿਸੀਲਦਾਰ ਦੀ ਨੌਕਰੀ (ਸੇਵਾ-ਪੂਜਾ) ਕਰਦਾ ਹੈ ਤਾਂ ਉਹ ਤਹਿਸੀਲਦਾਰ ਨਹੀਂ ਬਣ ਸਕਦਾ। ਹਾਂ ਉਸਤੋਂ ਪ੍ਰਾਪਤ ਧੰਨ ਤਥਾ ਰੋਜੀ-ਰੋਟੀ ਚੱਲੇਗੀ ਅਰਥਾਤ ਉਸਦੇ ਆਧੀਨ ਹੀ ਰਹੇਗਾ। ਠੀਕ ਇਸੇ ਤਰ੍ਹਾਂ ਜੋ ਜਿਸ ਦੇਵ (ਸ਼੍ਰੀ ਬ੍ਰਹਮਾ ਦੇਵ, ਸ਼੍ਰੀ ਵਿਸ਼ਨੂ ਦੇਵ, ਸ਼੍ਰੀ ਸ਼ਿਵ ਦੇਵ ਅਰਥਾਤ ਤ੍ਰਿਦੇਵ) ਦੀ ਪੂਜਾ (ਨੌਕਰੀ) ਕਰਦਾ ਹੈ ਤਾਂ ਉਨ੍ਹਾਂ ਤੋਂ ਮਿਲਣ ਵਾਲੇ ਲਾਭ ਹੀ ਪ੍ਰਾਪਤ ਕਰਦਾ ਹੈ। ਤ੍ਰਿਗੁਣਮਈ ਮਾਇਆ ਅਰਥਾਤ ਤਿੰਨੋਂ ਗੁਣ (ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਨੂ ਜੀ ਤਥਾ ਤਮਗੁਣ ਸ਼ਿਵਜੀ) ਦੀ ਪੂਜਾ ਦਾ ਨਿਛੇਧ ਪਵਿੱਤਰ ਗੀਤਾ ਅਧਿ: 7 ਸਲੋਕ 12, 15 ਤਥਾ 20, 23 ਤੱਕ ਵਿੱਚ ਵੀ ਹੈ। ਇਸੇ ਪ੍ਰਕਾਰ ਕੋਈ ਪਿੱਤਰਾ ਦੀ ਪੂਜਾ (ਨੌਕਰੀ-ਸੇਵਾ) ਕਰਦਾ ਹੈ ਤਾਂ ਪਿੱਤਰਾ ਦੇ ਕੋਲ ਛੋਟਾ ਪਿੱਤਰ ਬਣਕੇ ਉਨ੍ਹਾਂ ਦੇ ਕੋਲ ਹੀ ਕਸ਼ਟ

ਭੋਗੇਗਾ। ਇਸ ਪ੍ਰਕਾਰ ਕੋਈ ਭੂਤਾਂ (ਪ੍ਰੇਤਾਂ) ਦੀ ਪੂਜਾ (ਸੇਵਾ) ਕਰਦਾ ਹੈ ਤਾਂ ਭੂਤ ਬਣੇਗਾ ਕਿਉਂਕਿ ਸਾਰਾ ਜੀਵਨ ਜਿਸ ਵਿੱਚ ਆਸ਼ੱਕਤਾ ਬਣੀ ਹੈ ਅੰਤ ਵਿੱਚ ਉਨ੍ਹਾਂ ਵਿੱਚ ਹੀ ਮਨ ਫਸਿਆ ਰਹਿੰਦਾ ਹੈ। ਜਿਸ ਕਾਰਣ ਉਨ੍ਹਾਂ ਕੋਲ ਚਲਾ ਜਾਂਦਾ ਹੈ। ਕੁਝ ਦਾ ਕਹਿਣਾ ਹੈ ਪਿੱਤਰ-ਭੂਤ-ਦੇਵ ਪੂਜਾਵਾਂ ਵੀ ਕਰਦੇ ਰਹੇਂਗੇ, ਆਪ ਤੋਂ ਉਪਦੇਸ਼ ਲੈ ਕੇ ਸਾਧਾਨਾਂ ਵੀ ਕਰਦੇ ਰਹਾਂਗੇ। ਐਸਾ ਨਹੀਂ ਚਲੇਗਾ। ਜੋ ਸਾਧਨਾ ਪਵਿੱਤਰ ਗੀਤਾ ਜੀ ਤਥਾ ਪਵਿੱਤਰ ਚਾਰਾਂ ਵੇਦਾਂ ਵਿਚ ਮਨ੍ਹਾਂ ਹੈ ਉਹ ਕਰਨਾ ਸ਼ਾਸਤਰ ਵਿਰੁੱਧ ਹੋਇਆ। ਜਿਸਨੂੰ ਪਵਿੱਤਰ ਗੀਤਾ ਅਧਿਆਏ 16 ਸਲੋਕ 23-24 ਵਿੱਚ ਮਨ੍ਹਾ ਕੀਤਾ ਹੈ ਜੋ ਸ਼ਾਸਤਰ ਵਿਧੀ ਤਿਆਗਕੇ ਮਨਮਾਨੀ ਆਚਰਣ (ਪੂਜਾ) ਕਰਦੇ ਹਨ ਉਹ ਨਾ ਤਾਂ ਸੁਖ ਨੂੰ ਪ੍ਰਾਪਤ ਕਰਦੇ ਹਨ ਨਾ ਪਰਮਗਤੀ ਨੂੰ ਤਥਾ ਨਾ ਹੀ ਕੋਈ ਕਾਰਜ ਸਿੱਧ ਕਰਨ ਵਾਲੀ ਸ਼ਿਧੀ ਨੂੰ ਹੀ ਪ੍ਰਾਪਤ ਕਰਦੇ ਹਨ ਅਰਥਾਤ ਜੀਵਨ ਵਿਅਰਥ ਕਰ ਜਾਂਦੇ ਹਨ। ਇਸਲਈ ਅਰਜੁਨ ਤੇਰੇ ਲਈ ਕਰਤੱਵ (ਜੋ ਸਾਧਨਾ ਦੇ ਕਰਮ ਕਰਨੇ ਯੋਗ ਹਨ) ਤਥਾ ਅਕਰਤੱਵ (ਜੋ ਸਾਧਨਾ ਦੇ ਕਰਮ ਨਹੀਂ ਕਰਨੇ ਯੋਗ ਹਨ) ਦੀ ਵਿਵਸਥਾ (ਨਿਯਮ ਵਿੱਚ) ਵਿੱਚ ਸ਼ਾਸਤਰ ਹੀ ਪ੍ਰਮਾਣ ਹਨ। ਹੋਰ ਸਾਧਨਾ ਵਰਜਿਤ ਹਨ।

ਇਸਦਾ ਪ੍ਰਮਾਣ ਮਾਰਕੰਡੇ ਪੁਰਾਣ (ਗੀਤਾ ਪ੍ਰੈਸ ਗੋਰਖਪੁਰ ਤੋਂ ਪ੍ਰਕਾਸ਼ਿਤ ਸਫਾ 237 'ਤੇ ਹੈ, ਜਿਸ ਵਿੱਚ ਮਾਰਕੰਡੇ ਪੁਰਾਣ ਤਥਾ ਬ੍ਰਹਮ ਪੁਰਾਣਾਂਕ ਇਕੱਠਾ ਹੀ ਜਿਲਦ ਕੀਤਾ ਹੈ) ਵਿੱਚ ਵੀ ਹੈ ਕਿ ਇੱਕ ਰੁਚੀ ਨਾਮ ਦਾ ਸਾਧਕ ਬ੍ਰਹਮਚਾਰੀ ਰਹਿਕੇ ਵੇਦਾਂ ਅਨੁਸਾਰ ਸਾਧਨਾ ਕਰ ਰਿਹਾ ਸੀ। ਜਦੋਂ ਉਹ 40 ਸਾਲ ਦਾ ਹੋਇਆ ਤਦ ਉਸਨੂੰ ਆਪਣੇ 4 ਪੂਰਵਜ ਜੋ ਸ਼ਾਸਤਰ ਵਿਰੁੱਧ ਸਾਧਨਾ ਕਰਕੇ ਪਿੱਤਰ ਬਣੇ ਹੋਏ ਸਨ ਤਥਾ ਕਸ਼ਟ ਭੋਗ ਰਹੇ ਸਨ, ਦਿਖਾਈ ਦਿੱਤੇ। "ਪਿੱਤਰਾਂ ਨੇ ਕਿਹਾ ਕਿ ਬੇਟਾ ਰੁਚੀ ਸ਼ਾਦੀ ਕਰਵਾਕੇ ਸਾਡੇ ਸ਼ਰਾਧ ਕੱਢ, ਅਸੀਂ ਤਾਂ ਦੁੱਖੀ ਹੋ ਰਹੇ ਹਾਂ। ਰੁਚੀ ਰਿਸ਼ੀ ਨੇ ਕਿਹਾ ਪਿੱਤਰਮਹੋ ਵੇਦ ਵਿੱਚ ਕਰਮ ਕਾਂਡ ਮਾਰਗ (ਸ਼ਰਾਧ, ਪਿੰਡ ਭਰਵਾਉਣਾ ਆਦਿ) ਨੂੰ ਮੂਰਖਾ ਦੀ ਸਾਧਨਾ ਕਿਹਾ ਹੈ। ਫਿਰ ਆਪ ਮੈਨੂੰ ਉਸ ਗਲਤ (ਸ਼ਾਸਤਰ ਵਿਧੀ ਰਹਿਤ) ਸਾਧਨਾ ਉੱਤੇ ਕਿਉਂ ਲਗਾ ਰਹੇ ਹੋ। ਪਿੱਤਰ ਬੋਲੇ ਪੁੱਤਰ ਇਹ ਗੱਲ ਤਾਂ ਤੇਰੀ ਸੱਚ ਹੈ ਕਿ ਵੇਦ ਵਿੱਚ ਤਾਂ ਪਿੱਤਰ ਪੂਜਾ, ਭੂਤ ਪੂਜਾ, ਦੇਵੀ-ਦੇਵਤਿਆਂ ਦੀ ਪੂਜਾ (ਕਰਮ ਕਾਂਡ) ਨੂੰ ਅਵਿੱਦਿਆ ਹੀ ਕਿਹਾ ਹੈ ਇਸ ਵਿੱਚ ਤਨਿਕ ਵੀ ਮਿਥਿਆ ਨਹੀਂ ਹੈ। "ਇਸੀ ਉਪਰੋਕਤ ਮਾਰਕੰਡੇ ਪੁਰਾਣ ਵਿੱਚ ਇਸੀ ਲੇਖ ਵਿੱਚ ਪਿੱਤਰਾਂ ਨੇ ਕਿਹਾ ਕਿ ਫਿਰ ਪਿੱਤਰ ਕੁਝ ਤਾਂ ਲਾਭ ਦਿੰਦੇ ਹਨ।

ਵਿਸ਼ੇਸ:-ਇਹ ਆਪਣੀ ਅਟਕਲੇ ਪਿੱਤਰਾਂ ਨੇ ਲਗਾਈ ਹੈ, ਉਹ ਅਸੀਂ ਪਾਲਣਾ ਨਹੀਂ ਕਰਨੀ ਕਿਉਂਕਿ ਪੁਰਾਣਾਂ ਵਿੱਚ ਆਦੇਸ਼ ਕਿਸੀ ਰਿਸ਼ੀ ਵਿਸ਼ੇਸ਼ ਦਾ ਹੈ ਜੋ ਪਿੱਤਰ-ਪੂਜਣ, ਭੂਤ ਜਾਂ ਹੋਰ ਦੇਵ-ਪੂਜਣ ਨੂੰ ਕਿਹਾ ਹੈ। ਪ੍ਰੰਤੂ ਵੇਦਾਂ ਵਿੱਚ ਪ੍ਰਮਾਣ ਨਾ ਹੋਣ ਦੇ ਕਾਰਨ ਪ੍ਰਭੂ ਦਾ ਆਦੇਸ਼ ਨਹੀਂ ਹੈ। ਇਸਲਈ ਕਿਸੀ ਸੰਤ ਜਾਂ ਰਿਸ਼ੀ ਦੇ ਕਹਿਣ ਨਾਲ ਪ੍ਰਭੂ ਦੀ ਆਗਿਆ ਦੀ ਉਲੰਘਣਾ ਕਰਨ ਨਾਲ ਸਜਾ ਦੇ ਭਾਗੀ ਹੋਵਾਂਗੇ।

ਇੱਕ ਸਮੇਂ ਇੱਕ ਵਿਅਕਤੀ ਦੀ ਦੋਸਤੀ ਇੱਕ ਪੁਲਿਸ ਥਾਣੇਦਾਰ ਦੇ ਨਾਲ ਹੋ ਗਈ। ਉਸ ਵਿਅਕਤੀ ਨੇ ਆਪਣੇ ਦੋਸਤ ਥਾਣੇਦਾਰ ਨੂੰ ਕਿਹਾ ਕਿ ਮੇਰਾ ਗੁਆਂਢੀ ਮੈਨੂੰ ਬਹੁਤ ਪ੍ਰੇਸ਼ਾਨ ਕਰਦਾ ਹੈ। ਥਾਣੇਦਾਰ (S.H.O.) ਨੇ ਕਿਹਾ ਕਿ ਮਾਰ ਲੱਠ ਮੈਂ ਆਪਹੀ ਦੇਖ ਲਵਾਂਗਾ। ਥਾਣੇਦਾਰ ਦੋਸਤ ਦੀ ਆਗਿਆ ਦਾ ਪਾਲਣ ਕਰਕੇ ਉਸ ਵਿਅਕਤੀ ਨੇ ਆਪਣੇ ਗਵਾਢੀ ਦੇ ਲੱਠ ਮਾਰੀ, ਸਿਰ ਉੱਤੇ ਸੱਟ ਲੱਗਣ ਦੇ ਕਾਰਣ ਉਸਦੀ ਮ੍ਰਿਤੂ ਹੋ ਗਈ। ਉਸ ਖੇਤਰ ਦਾ ਅਧਿਕਾਰੀ ਹੋਣ ਦੇ ਕਾਰਣ ਉਹ ਥਾਣਾ ਪ੍ਰਭਾਰੀ ਆਪਣੇ ਦੋਸਤ ਨੂੰ ਪਕੜਕੇ ਲਿਆਇਆ, ਜੇਲ ਵਿਚ ਸੁੱਟ ਦਿੱਤਾ ਤਥਾ ਉਸਨੂੰ ਮਿਤੂ ਦੰਡ ਮਿਲਿਆ। ਉਸਦਾ ਦੋਸਤ ਥਾਣੇਦਾਰ ਕੁਝ ਮੱਦਦ ਨਹੀਂ ਕਰ ਸਕਿਆ ਕਿਉਂਕਿ ਰਾਜੇ ਦਾ ਸੰਵਿਧਾਨ ਹੈ ਜੇਕਰ ਕੋਈ ਕਿਸੇ ਦੀ ਹੱਤਿਆ ਕਰਦਾ ਹੈ ਤਾਂ

ਉਸਨੂੰ ਸ਼ਜਾ ਮਿਲੇਗੀ। ਉਸ ਨਾਦਾਨ ਵਿਅਕਤੀ ਨੇ ਆਪਣੇ ਦੋਸਤ ਦੀ ਆਗਿਆ ਮੰਨਕੇ ਸੰਵਿਧਾਨ ਭੰਗ ਕਰ ਦਿੱਤਾ। ਜਿਸ ਕਾਰਨ ਜੀਵਨ ਤੋਂ ਹੱਥ ਧੋ ਬੈਠਾ। ਠੀਕ ਇਸੇਤਰ੍ਹਾਂ ਪਵਿੱਤਰ ਗੀਤਾਜੀ ਤਥਾ ਪਵਿੱਤਰ ਵੇਦ ਇਹ ਪ੍ਰਭੂ ਦਾ ਸੰਵਿਧਾਨ ਹੈ। ਜਿਸ ਵਿੱਚ ਕੇਵਲ ਇੱਕ ਪੂਰਣ ਪ੍ਰਮਾਤਮਾ ਦੀ ਪੂਜਾ ਦਾ ਹੀ ਵਿਧਾਨ ਹੈ। ਹੋਰ ਦੇਵਤਾਵਾਂ- ਪਿਤਰਾਂ-ਭੂਤਾਂ ਦੀ ਪੂਜਾ ਕਰਨਾ ਮਨ੍ਹਾਂ ਹੈ ਪੁਰਾਣਾਂ ਵਿੱਚ ਰਿਸ਼ੀਆਂ (ਥਾਣੇਦਾਰ) ਦਾ ਆਦੇਸ਼ ਹੈ। ਜਿਸਦੀ ਆਗਿਆ ਪਾਲਣ ਕਰਨ ਨਾਲ ਪ੍ਰਭੂ ਦਾ ਸੰਵਿਧਾਨ ਭੰਗ ਹੋਣ ਉੱਤੇ ਕਸ਼ਟ ਉਠਾਉਣਾ ਪਵੇਗਾ। ਇਸਲਈ ਆਮ ਉਪਾਸਨਾ ਪੂਰਣ ਮੋਕਸ਼ ਵਿੱਚ ਬਾਧਕ ਹੈ।

## "ਸਤਿ ਕਥਾ"

ਮੇਰੇ ਪੂਜਯ ਗੁਰੂਦੇਵ ਸਵਾਮੀ ਰਾਮਦੇਵਾਨੰਦ ਦੀ ਲਗਭਗ ਸੋਲ੍ਹਾਂ ਸਾਲ ਦੀ ਉਮਰ ਵਿੱਚ ਪੂਰਣ ਪ੍ਰਮਾਤਮਾ ਦੀ ਪ੍ਰਾਪਤੀ ਦੇ ਲਈ ਅਚਾਨਕ ਘਰ ਤਿਆਗਕੇ ਨਿੱਕਲੇ ਗਏ । ਪ੍ਰਤੀਦਿਨ ਪਹਿਨਣ ਵਾਲੇ ਵਸਤਰਾਂ ਨੂੰ ਆਪਣੇ ਹੀ ਖੇਤਾਂ ਦੇ ਨਿੱਕਟ ਘਣੇ ਜੰਗਲ ਵਿੱਚ ਕਿਸੇ ਮ੍ਰਿਤ ਪਸ਼ੂ ਦੀ ਅਸਥੀਆਂ ਦੇ ਕੋਲ ਰੱਖ ਗਏ। ਸ਼ਾਮ ਨੂੰ ਘਰ ਨਾ ਪਹੁੰਚਣ ਦੇ ਕਾਰਨ ਘਰ ਵਾਲਿਆਂ ਨੇ ਜੰਗਲ ਵਿੱਚ ਤਲਾਸ਼ ਕੀਤੀ। ਰਾਤ ਦਾ ਸਮਾਂ ਸੀ। ਕੱਪੜੇ ਪਹਿਚਾਣਕੇ ਦੁੱਖੀ ਮਨ ਨਾਲ ਪਸ਼ੂ ਦੀਆਂ ਅਸਥਿਆਂ ਨੂੰ ਬੱਚੇ ਦੀਆਂ ਅਸਥੀਆਂ ਸਮਝਕੇ ਚੁੱਕ ਲਿਆ ਤਥਾ ਇਹ ਸੋਚਿਆ ਕਿ ਬੱਚਾ ਜੰਗਲ ਵਿੱਚ ਚਲਾ ਗਿਆ, ਕਿਸੇ ਹਿੰਸਕ ਪਸ਼ੂ ਨੇ ਖਾ ਲਿਆ। ਅੰਤਿਮ ਸੰਸਕਾਰ ਕਰ ਦਿੱਤਾ। ਸਰਵ ਕ੍ਰਿਆਵਾਂ ਕੀਤੀਆਂ ਤੇਰ੍ਹਵੀਂ ਬਰਸੀ ਆਦਿ ਕੀਤੀ ਤਥਾ ਸ਼ਰਾਧ ਵੀ ਕੱਢਦੇ ਰਹੇ। ਲਗਭਗ 104 ਸਾਲ ਉਮਰ ਪ੍ਰਾਪਤ ਹੋਣ ਦੇ ਬਾਅਦ ਸੁਆਮੀ ਜੀ ਅਚਾਨਕ ਆਪਣੇ ਪਿੰਡ ਬੜਾ ਪੈਂਤਾਵਾਸ ਜ਼ਿਲ੍ਹਾ ਭਿਵਾਨੀ, ਤਹਿ. ਚਰਖੀਦਾਦਰੀ, ਹਰਿਆਣਾ ਵਿੱਚ ਪਹੁੰਚ ਗਏ। ਸੁਆਮੀ ਜੀ ਦਾ ਬਚਪਨ ਦਾ ਨਾਮ ਸ੍ਰੀ ਹਰਿਦੁਆਰੀ ਜੀ ਸੀ ਤਥਾ ਪਵਿੱਤਰ ਬ੍ਰਹਾਮਣ ਕੁਲ ਵਿੱਚ ਜਨਮ ਸੀ। ਮੁਝ ਦਾਸ ਨੂੰ ਪਤਾ ਚੱਲਿਆ ਤਾਂ ਮੈਂ ਵੀ ਦਰਸ਼ਨਾ ਲਈ ਪਹੁੰਚ ਗਿਆ। ਸੁਆਮੀ ਜੀ ਦੀ ਭਾਬੀ ਜੀ ਜੋ ਲਗਭਗ 92 ਸਾਲ ਦੀ ਉਮਰ ਦੀ ਸੀ। ਮੈਂ ਉਸ ਬ੍ਰਿਧਾ ਨੂੰ ਪੁੱਛਿਆ ਕਿ ਸਾਡੇ ਗੁਰੂ ਜੀ ਦੇ ਘਰ ਤਿਆਗਣ ਜਾਣ ਦੇ ਉਪਰੰਤ ਕੀ ਮਹਿਸੂਸ ਕੀਤਾ? ਉਸ ਬਿਰਧਾ ਨੇ ਦੱਸਿਆ ਕਿ ਮੇਰਾ ਵਿਆਹ ਹੋਇਆ ਤਦ ਮੈਨੂੰ ਦੱਸਿਆ ਗਿਆ ਕਿ ਇਨ੍ਹਾਂ ਦਾ ਇਕ ਭਾਈ ਹਰਿਦੁਆਰੀ ਸੀ ਜੋ ਕਿਸੇ ਹਿੰਸਕ ਜਾਨਵਰ ਨੇ ਜੰਗਲ ਵਿਚ ਖਾ ਲਿਆ ਸੀ। ਉਸਦੇ ਸ਼ਰਾਧ ਕੱਢੇ ਜਾ ਰਹੇ ਸੀ। ਮੈਨੂੰ ਵੀ ਇਨ੍ਹਾਂ ਦੇ ਸ਼ਰਾਧ ਕੱਢਣ ਲਈ ਕਿਹਾ ਗਿਆ। ਬ੍ਰਿਧਾ ਨੇ ਦੱਸਿਆ ਕਿ 70 ਸ਼ਰਾਧ ਤਾਂ ਮੈਂ ਆਪਣੇ ਹੱਥਾਂ ਨਾਲ ਕੱਢ ਚੁੱਕੀ ਹਾਂ। ਜਦੋਂ ਕਦੇ ਫਸਲ ਚੰਗੀ ਨਹੀਂ ਹੁੰਦੀ ਜਾਂ ਕੋਈ ਘਰ ਦਾ ਮੈਂਬਰ ਬਿਮਾਰ ਹੋ ਜਾਂਦਾ ਹੈ ਤਾਂ ਆਪਣੇ ਪ੍ਰੋਹਿਤ (ਗੁਰੂ ਜੀ) ਤੋਂ ਕਾਰਣ ਪੁੱਛਦੇ ਤਾਂ ਉਹ ਕਿਹਾ ਕਰਦੇ ਕਿ ਹਰਿਦੁਆਰੀ ਪਿੱਤਰ ਬਣਿਆ ਹੈ, ਉਹ ਆਪਨੂੰ ਦੁੱਖੀ ਕਰ ਰਿਹਾ ਹੈ। ਸ਼ਰਾਧਾਂ ਦੇ ਕੱਢਣ ਵਿੱਚ ਕੋਈ ਅਸ਼ੁੱਧੀ ਰਹੀ ਹੈ। ਇਸਵਾਰ ਸਰਵ ਕ੍ਰਿਆ ਮੈਂ ਆਪਣੇ ਹੱਥਾਂ ਨਾਲ ਕਰਾਂਗਾ। ਪਹਿਲਾਂ ਮੈਨੂੰ ਸਮੇਂ ਨਹੀਂ ਮਿਲਿਆ ਸੀ, ਕਿਉਂਕਿ ਇੱਕ ਦਿਨ ਵਿੱਚ ਕਈ ਜਗ੍ਹਾਂ ਸ਼ਰਾਧ ਕ੍ਰਿਆਵਾਂ ਕਰਨ ਜਾਣਾ ਪਿਆ। ਇਸਲਈ ਬੱਚਿਆਂ ਨੂੰ ਭੇਜਿਆ ਸੀ। ਤਦ ਤੱਕ ਕੁਝ ਭੇਂਟ ਚੜਾਉ ਤਾਂ ਕਿ ਉਸਨੂੰ ਸ਼ਾਂਤ ਕੀਤਾ ਜਾਵੇ। ਤਦ ਉਸਨੂੰ 21 ਜਾਂ 51 ਜੋ ਵੀ ਕਹਿੰਦਾ ਸੀ ਡਰਦੇ ਭੇਂਟ ਕਰਦੇ ਸਨ, ਫਿਰ ਸ਼ਰਾਧਾਂ ਦੇ ਸਮੇਂ ਗੁਰੂ ਜੀ ਸਵੈਂ ਸ਼ਰਾਧ ਕਰਦੇ ਸਨ। ਤਦ ਮੈਂ ਕਿਹਾ ਮਾਤਾ ਜੀ ਹੁਣ ਤਾਂ ਛੱਡ ਦੇਵੋ ਇਸ ਗੀਤਾ ਜੀ ਵਿਰੁੱਧ ਸਾਧਨਾਂ ਨੂੰ, ਨਹੀਂ ਤਾਂ ਆਪ ਵੀ ਪ੍ਰੇਤ ਬਣੋਗੀ। ਗੀਤਾ ਅਧਿਆਏ 9 ਸਲੋਕ 25 ਸੁਣਾਇਆ ਤਦ ਉਹ ਬ੍ਰਿਧਾ ਕਹਿਣ ਲੱਗੀ ਗੀਤਾ ਮੈਂ ਵੀ ਪੜ੍ਹਦੀ ਹਾਂ। ਦਾਸ ਨੇ

ਕਿਹਾ ਆਪ ਪੜ੍ਹਿਆ ਹੈ, ਪ੍ਰੰਤੂ ਸਮਝਿਆ ਨਹੀਂ। ਅੱਗੇ ਤੋਂ ਬੰਦ ਕਰ ਦਿਉ ਇਸ ਨਾਦਾਨ ਸਾਧਨਾ ਨੂੰ। ਬ੍ਰਿਧਾ ਨੇ ਉੱਤਰ ਦਿੱਤਾ ਨਾ ਭਾਈ, ਕਿਵੇਂ ਛੱਡ ਦੇਵਾਂ ਸ਼ਰਾਧ ਕੱਢਣਾ, ਇਹ ਤਾਂ ਸਦੀਆਂ ਪੁਰਾਣੀ (ਲਾਗ) ਪ੍ਰੰਪਰਾ ਹੈ। ਇਹ ਦੋਸ਼ ਭੋਲੀ ਆਤਮਾਂਵਾ ਦਾ ਨਹੀਂ ਹੈ। ਇਹ ਦੋਸ਼ ਮੂਰਖ ਗੁਰੂਆਂ (ਨੀਮ ਹਕੀਮਾਂ) ਦਾ ਹੈ, ਜਿਨ੍ਹਾਂ ਨੇ ਆਪਣੇ ਪਵਿੱਤਰ ਸ਼ਾਸਤਰਾਂ ਨੂੰ ਸਮਝੇ ਬਿਨਾਂ ਮਨਮਾਨਾ ਆਚਰਣ (ਪੂਜਾ ਦਾ ਮਾਰਗ) ਦੱਸ ਦਿੱਤਾ। ਜਿਸ ਕਾਰਨ ਨਾ ਤਾਂ ਕੋਈ ਕਾਰਜ ਸਿੱਧ ਹੁੰਦਾ ਹੈ, ਨਾ ਪਰਮਗਤੀ ਤਥਾ ਨਾ ਕੋਈ ਸੁੱਖ ਹੀ ਪ੍ਰਾਪਤ ਹੁੰਦਾ ਹੈ। ਪ੍ਰਮਾਣ ਪਵਿੱਤਰ ਗੀਤਾ ਅਧਿਆਏ 16 ਸਲੋਕ 23-24।

ਹੁਣ ਦਾਸ ਦੀ ਪ੍ਰਾਥਨਾ ਹੈ ਕਿ ਸਿੱਖਿਅਤ ਵਰਗ ਜ਼ਰੂਰ ਧਿਆਨ ਦੇਣ ਤਥਾ ਸ਼ਾਸਤਰਵਿਧੀ ਅਨੁਸਾਰ ਸਾਧਨਾ ਕਰਕੇ ਪੂਰਨ ਪ੍ਰਮਾਤਮਾ ਦੇ ਸਨਾਤਨ ਪਰਮਧਾਮ (ਸ਼ਾਸ਼ਵਤਮ ਸਥਾਨਮ) ਅਰਥਾਤ ਸਤਲੋਕ ਨੂੰ ਪ੍ਰਾਪਤ ਕਰੋ, ਜਿਸਨਾਲ ਪੂਰਣ ਮੋਕਸ਼ ਤਥਾ ਪਰਮ ਸ਼ਾਂਤੀ ਪ੍ਰਾਪਤ ਹੁੰਦੀ ਹੈ। (ਗੀਤਾ ਅਧਿਆਏ 18 ਸਲੋਕ 62) ਇਸਦੇ ਲਈ ਤੱਤਵਦਰਸ਼ੀ ਸੰਤ ਦੀ ਤਲਾਸ ਕਰੋ। ਗੀਤਾ ਅਧਿਆਏ 4 ਸਲੋਕ 34।

ਇੱਕ ਸ਼ਰਧਾਲੂ ਨੇ ਕਿਹਾ ਕਿ ਮੈਂ ਆਪਦੇ ਤੋਂ ਉਪਦੇਸ਼ ਲੈ ਕੇ ਆਪਦੇ ਦੁਆਰਾ ਦੱਸੀ ਸਾਧਨਾ ਵੀ ਕਰਦਾ ਰਹਾਂਗਾ ਤਥਾ ਸ਼ਰਾਧ ਵੀ ਕੱਢਦਾ ਰਹਾਂਗਾ ਤਥਾ ਘਰੇਲੂ ਦੇਵੀ-ਦੇਵਤਿਆਂ ਨੂੰ ਵੀ ਉਪਰਲੇ ਮਨ ਤੋਂ ਪੂਜਦਾ ਰਹਾਂਗਾ। ਇਸਵਿਚ ਕੀ ਦੋਸ਼ ਹੈ।

ਇਸ ਦਾਸ ਦੀ ਪ੍ਰਾਥਨਾ:- ਸੰਵਿਧਾਨ ਦੀ ਕਿਸੇ ਵੀ ਧਾਰਾ ਦਾ ਉਲੰਘਣ ਕਰ ਦੇਣ ਉੱਤੇ ਸਜ਼ਾ ਜਰੂਰ ਮਿਲੇਗੀ। ਇਸਲਈ ਪਵਿੱਤਰ ਗੀਤਾ ਜੀ ਤਥਾ ਪਵਿੱਤਰ ਚਾਰੋਂ ਵੇਦਾਂ ਵਿੱਚ ਵਰਣਿਤ ਤੇ ਵਰਜਿਤ ਵਿਧੀ ਦੇ ਵਿਪਰੀਤ ਸਾਧਨਾ ਕਰਨਾ ਵਿਅਰਥ ਹੈ (ਪ੍ਰਮਾਣ ਪਵਿੱਤਰ ਗੀਤਾ ਜੀ ਅਧਿਆਏ 16 ਸਲੋਕ 23-24 ਵਿੱਚ)। ਜੇ ਕੋਈ ਕਹੇ ਕਿ ਮੈਂ ਕਾਰ ਵਿੱਚ ਪੈਂਚਰ ਉਪੱਰਲੇ ਮਨ ਤੋਂ ਕਰ ਦੇਵਾਂਗਾ। ਨਹੀਂ, ਰਾਮ ਨਾਮ ਦੀ ਗੱਡੀ ਦਾ ਪੈਂਚਰ ਕਰਨਾ ਮਨ੍ਹਾ ਹੈ। ਠੀਕ ਇਸੇ ਪ੍ਰਕਾਰ ਸ਼ਾਸਤਰ ਵਿਰੁੱਧ ਸਾਧਨਾ ਹਾਨੀਕਾਰਕ ਹੀ ਹੈ।

ਇਕ ਸ਼ਰਧਾਲੂ ਨੇ ਕਿਹਾ ਕਿ ਮੈਂ ਹੋਰ ਕੋਈ ਵਿਕਾਰ (ਮਦਿਰਾ-ਮਾਸ ਆਦਿ ਸੇਵਨ) ਨਹੀਂ ਕਰਦਾ। ਕੇਵਲ ਤੰਬਾਕੂ (ਬੀੜੀ-ਸਿਗ੍ਰਟ-ਹੁੱਕਾ) ਸੇਵਨ ਕਰਦਾ ਹਾਂ। ਆਪਦੇ ਦੁਆਰਾ ਦੱਸੀ ਪੂਜਾ ਤੇ ਗਿਆਨ ਅਤਿਉੱਤਮ ਹੈ। ਮੈਂ ਗੁਰੂ ਜੀ ਵੀ ਬਣਾਇਆ ਹੈ, ਪ੍ਰੰਤੂ ਇਹ ਗਿਆਨ ਅੱਜ ਤੱਕ ਕਿਸੇ ਸੰਤ ਦੇ ਕੋਲ ਨਹੀਂ ਹੈ, ਮੈਂ 25 ਸਾਲ ਤੋਂ ਘੁੰਮ ਰਿਹਾ ਹਾਂ ਤਥਾ ਤਿੰਨ ਗੁਰੂਦੇਵ ਬਦਲ ਚੁੱਕਾ ਹਾਂ। ਕ੍ਰਿਪਾ ਮੈਨੂੰ ਤੰਬਾਕੂ ਸੇਵਨ ਦੀ ਛੁੱਟ ਦੇ ਦੇਵੋ, ਬਾਕੀ ਸਭ ਸ਼ਰਤਾਂ ਮੰਜੂਰ ਹਨ। ਤੰਬਾਕੂ ਨਾਲ ਭਗਤੀ ਵਿੱਚ ਕੀ ਰੁਕਾਵਟ ਆਉਂਦੀ ਹੈ?

ਦਾਸ ਦੀ ਪ੍ਰਾਥਨਾ :-ਦਾਸ ਨੇ ਪ੍ਰਾਥਨਾ ਕੀਤੀ ਕਿ ਆਪਣੇ ਸਰੀਰ ਨੂੰ ਆਕਸੀਜਨ ਦੀ ਜਰੂਰਤ ਹੈ। ਤੰਬਾਕੂ ਦਾ ਧੂੰਆਂ ਕਾਰਬਨ-ਡਾਈ-ਅਕਸਾਇਡ ਹੈ ਜੋ ਫੇਫੜਿਆਂ ਨੂੰ ਕੰਮਜ਼ੋਰ ਤੇ ਰਕਤ ਦੂਸ਼ਿਤ ਕਰਦਾ ਹੈ। ਮਾਨਵ ਸਰੀਰ ਪ੍ਰਭੂ ਪ੍ਰਾਪਤੀ ਤੇ ਆਤਮ ਕਲਿਆਣ ਦੇ ਲਈ ਹੀ ਪ੍ਰਾਪਤ ਹੋਇਆ ਹੈ। ਇਸ ਵਿਚ ਪ੍ਰਮਾਤਮਾ ਪਾਉਣ ਦਾ ਰਸਤਾ ਸੁਸ਼ਮਨਾ ਨਾੜੀ ਤੋਂ ਸ਼ੁਰੂ ਹੁੰਦਾ ਹੈ। ਜੋ ਨੱਕ ਦੇ ਦੋਨੋਂ ਛੇਦ ਹਨ ਸੱਜੇ ਨੂੰ ਇੜਾ ਤਥਾ ਖੱਬੇ ਨੂੰ ਪਿੰਗੁਲਾ ਕਹਿੰਦੇ ਹਨ। ਇਨ੍ਹਾਂ ਦੋਨ੍ਹਾਂ ਦੇ ਮੱਧ ਵਿੱਚ ਸੁਸ਼ਮਨਾ ਨਾੜੀ ਹੈ ਜਿਸਵਿੱਚ ਇਕ ਛੋਟੀ ਸੂਈ (**needel**) ਵਿੱਚ ਧਾਗਾ ਪ੍ਰੋਣ ਵਾਲਾ ਛੇਦ ਦੇ ਸਮਾਨ ਦੁਆਰ ਹੁੰਦਾ ਹੈ, ਜੋ ਤੰਬਾਕੂ ਦੇ ਧੂੰਏ ਨਾਲ ਬੰਦ ਹੋ ਜਾਂਦਾ ਹੈ। ਜਿਸਤੋਂ ਪ੍ਰਭੂ ਪ੍ਰਾਪਤੀ ਦੇ ਮਾਰਗ ਅਵਰੋਧ ਹੋ ਜਾਂਦਾ ਹੈ। ਜੇ ਪ੍ਰਭੂ ਪਾਉਣ ਦਾ ਰਸਤਾ ਹੀ ਬੰਦ ਹੋ ਗਿਆ ਤਾਂ ਮਨੁੱਖੀ ਸਰੀਰ ਵਿਅਰਥ ਹੋਇਆ। ਇਸਲਈ ਪ੍ਰਭੂ ਭਗਤੀ ਕਰਨ ਵਾਲੇ ਸਾਧਕ ਨੂੰ ਪ੍ਰਤੇਕ ਨਸ਼ੀਲੇ ਵ ਅਖਾਦਯ (ਮਾਸ ਆਦਿ) ਪਦਾਰਥਾਂ ਦਾ ਸਰਵਦਾ ਨਿਛੇਧ ਹੈ।

ਇੱਕ ਸਰਧਾਲੂ ਨੇ ਕਿਹਾ ਕਿ ਮੈਂ ਤੰਬਾਕੂ ਪ੍ਰਯੋਗ ਨਹੀਂ ਕਰਦਾ। ਮਾਸ ਤਥਾ ਮਦਿਰਾ ਸੇਵਨ ਜਰੂਰ ਕਰਦਾ ਹਾਂ। ਇਸ ਤੋਂ ਭਗਤੀ ਵਿੱਚ ਕੀ ਰੁਕਾਵਟ ਹੈ?ਇਹ ਤਾਂ ਖਾਣ-ਪੀਣ ਦੇ ਲਈ ਬਣਾਈ ਹੈ ਤਥਾ ਪੇੜ-ਪੌਦਿਆਂ ਵਿੱਚ ਵੀ ਤਾਂ ਜੀਵ ਹੈ, ਉਹ ਤਾਂ ਖਾਣਾ ਵੀ ਤਾਂ ਮਾਸ ਭਕਸ਼ਣ ਤੁੱਲ ਹੈ।

**ਦਾਸ ਦੀ ਪ੍ਰਾਥਨਾ:-ਜੇਕਰ ਕੋਈ ਸਾਡੇ ਮਾਤਾ-ਪਿਤਾ-ਭਾਈ-ਭੈਣ ਤੇ ਬੱਚੇ ਆਦਿ ਨੂੰ ਮਾਰਕੇ ਖਾਏ ਤਾਂ ਕੈਸਾ ਲੱਗੇ?** "ਜੈਸਾ ਦਰਦ ਆਪਣੇ ਹੋਵੇ, ਵੈਸਾ ਜਾਨ ਬਿਰਾਨੇ । ਕਹੈ ਕਬੀਰ ਵੇ ਜਾਏ ਨਰਕ ਮੇਂ, ਜੋ ਕਾਟੇ ਸ਼ੀਸ਼ ਖੁਰਾਨੇ" **ਜੋ ਵਿਅਕਤੀ ਪਸ਼ੂਆਂ ਨੂੰ ਮਾਰਦੇ ਸਮੇਂ ਖੁਰਾਂ ਤਥਾ ਸ਼ੀਸ਼ ਨੂੰ ਬੇਰਹਿਮੀ ਨਾਲ ਕੱਟਕੇ ਮਾਸ ਖਾਂਦੇ ਹਨ ਉਹ ਨਰਕ ਦੇ ਭਾਗੀ ਹੋਣਗੇ। ਜੈਸਾ ਦੁੱਖ ਆਪਣੇ ਬੱਚਿਆਂ ਤੇ ਸੰਬੰਧੀਆਂ ਦੀ ਹੱਤਿਆ ਦਾ ਹੁੰਦਾ ਹੈ ਐਸਾ ਹੀ ਦੂਸਰੇ ਨੂੰ ਜਾਨਣਾ ਚਾਹੀਏ। ਰਹੀ ਗੱਲ ਪੇੜ-ਪੌਦਿਆਂ ਨੂੰ ਖਾਣ ਦੀ। ਉਨ੍ਹਾਂ ਨੂੰ ਖਾਣ ਦਾ ਪ੍ਰਭੂ ਦਾ ਆਦੇਸ਼ ਹੈ ਤਥਾ ਇਹ ਜੜ੍ਹ ਜੂਨੀ ਦੇ ਹਨ। ਹੋਰ ਚੇਤਨ ਪ੍ਰਾਣੀਆਂ ਦੀ ਹੱਤਿਆ ਪ੍ਰਭੂ ਆਦੇਸ਼ ਵਿਰੁੱਧ ਹੈ, ਇਸਲਈ ਅਪਰਾਧ (ਪਾਪ) ਹੈ।**

ਮਦਿਰਾ ਸੇਵਨ ਵੀ ਪ੍ਰਭੂ ਦਾ ਆਦੇਸ਼ ਨਹੀਂ ਹੈ, ਪ੍ਰੰਤੂ ਸਪੱਸ਼ਟ ਮਨ੍ਹਾ ਹੈ ਤਥਾ ਮਾਨਵ ਜੀਵਨ ਨੂੰ ਬਰਬਾਦ ਕਰਨ ਦਾ ਹੈ। ਸ਼ਰਾਬ ਪਾਨ ਕੀਤਾ ਹੋਇਆ ਵਿਅਕਤੀ ਕੁਝ ਵੀ ਗਲਤੀ ਕਰ ਸਕਦਾ ਹੈ। ਮਦਿਰਾ ਪਾਨ ਧੰਨ-ਤਨ ਤੇ ਪਰਿਵਾਰਿਕ ਸ਼ਾਂਤੀ ਤਥਾ ਸਮਾਜ ਸੱਭਿਅਤਾ ਦੀ ਮਹਾਂ ਦੁਸ਼ਮਣ ਹੈ। ਪਿਆਰੇ ਬੱਚਿਆਂ ਦੇ ਭਾਵੀ ਚਰਿੱਤਰ ਉੱਤੇ ਵੀ ਕੁਪ੍ਰਭਾਵ ਪੈਂਦਾ ਹੈ। ਮਦਿਰਾ ਪਾਣ ਕਰਨ ਵਾਲਾ ਵਿਅਕਤੀ ਕਿੰਨਾ ਵੀ ਨੇਕ ਹੋਵੇ ਪ੍ਰੰਤੂ ਉਸਦੀ ਨਾ ਇੱਜਤ ਰਹਿੰਦੀ ਹੈ ਤਥਾ ਨਾ ਹੀ ਵਿਸ਼ਵਾਸ਼।

ਇੱਕ ਸਮੇਂ ਇਹ ਦਾਸ ਇੱਕ ਪਿੰਡ ਵਿੱਚ ਸਤਿਸੰਗ ਕਰਨ ਗਿਆ ਹੋਇਆ ਸੀ। ਉਸ ਦਿਨ ਨਸ਼ਾ ਨਿਛੇਧ ਉੱਤੇ ਸਤਿਸੰਗ ਕੀਤਾ। ਸਤਿਸੰਗ ਦੇ ਉਪ੍ਰੰਤ ਇੱਕ 11 ਸਾਲ ਦੀ ਕੰਨਿਆ ਫੁਟ-2 ਕੇ ਰੋਣ ਲੱਗੀ। ਪੁੱਛਣ ਉੱਤੇ ਉਸ ਬੇਟੀ ਨੇ ਦੱਸਿਆ ਕਿ ਮਹਾਰਾਜ ਜੀ ਮੇਰੇ ਪਿਤਾਜੀ ਪਾਲਮ ਹਵਾਈ ਅੱਡੇ ਉੱਤੇ ਵਧੀਆ ਨੌਕਰੀ ਕਰਦੇ ਹਨ। ਪ੍ਰੰਤੂ ਸਾਰੇ ਪੈਸੇ ਦੀ ਸ਼ਰਾਬ ਪੀ ਜਾਂਦੇ ਹਨ। ਮੇਰੀ ਮੰਮੀ ਦੇ ਮਨ੍ਹਾਂ ਕਰਨ ਉੱਤੇ ਇੰਨਾਂ ਕੁੱਟਦੇ ਹਨ ਕਿ ਸਰੀਰ ਉੱਤੇ ਨੀਲੇ ਦਾਗ ਪੈ ਜਾਂਦੇ ਹਨ। ਇੱਕ ਦਿਨ ਮੇਰੇ ਪਾਪਾ ਜੀ ਮੇਰੀ ਮੰਮੀ ਨੂੰ ਕੁੱਟਣ ਲੱਗੇ। ਮੈਂ ਆਪਣੀ ਮੰਮੀ ਦੇ ਉੱਤੇ ਡਿੱਗਕੇ ਬਚਾਓ ਕਰਨ ਲੱਗੀ ਤਾਂ ਮੈਨੂੰ ਵੀ ਕੁੱਟਿਆ। ਮੇਰਾ ਬੁੱਲ੍ਹ ਸੁਜ ਗਿਆ। ਦਸ ਦਿਨ ਵਿੱਚ ਠੀਕ ਹੋਇਆ। ਮੇਰੀ ਮੰਮੀ ਜੀ ਸਾਨੂੰ ਛੱਡਕੇ ਮੇਰੇ ਮਾਮਾ ਜੀ ਦੇ ਘਰ ਚਲੀ ਗਈ। ਛੇ ਮਹੀਨੇ ਪਿਛੋਂ ਮੇਰੀ ਦਾਦੀ ਜੀ ਜਾਕੇ ਲਿਆਈ। ਤੱਦ ਤੱਕ ਅਸੀਂ ਆਪਣੀ ਦਾਦੀ ਜੀ ਦੇ ਪਾਸ ਰਹੇ। ਪਾਪਾ ਜੀ ਨੇ ਦਵਾਈ ਵੀ ਨਹੀਂ ਦਿਵਾਈ। ਸਵੇਰੇ ਜਲਦੀ ਉੱਠਕੇ ਨੌਕਰੀ'ਤੇ ਚਲੇ ਗਏ। ਸ਼ਾਮ ਨੂੰ ਸ਼ਰਾਬ ਪੀ ਕੇ ਆਉਂਦੇ। ਅਸੀਂ ਤਿੰਨ ਭੈਣਾਂ ਹਾਂ, ਦੋ ਮੇਰੇ ਤੋਂ ਛੋਟੀਆਂ ਹਨ। ਹੁਣ ਜਦੋਂ ਪਾਪਾ ਜੀ ਸ਼ਾਮ ਨੂੰ ਆਉਂਦੇ ਤਾਂ ਅਸੀਂ ਤਿੰਨੇ ਭੈਣਾਂ ਮੰਜੇ ਨੀਚੇ ਲੁੱਕ ਜਾਂਦੀਆਂ।

ਵਿਚਾਰ ਕਰੋ ਪੁੰਨਆਤਮਾਓਂ, ਜਿੰਨਾਂ ਬੱਚਿਆਂ ਨੂੰ ਪਿਤਾਜੀ ਨੂੰ ਸੀਨੇ ਨਾਲ ਲਗਾਉਣਾ ਚਾਹੀਦਾ ਸੀ ਤਥਾ ਬੱਚੇ ਪਿਤਾ ਜੀ ਦੇ ਘਰ ਵਿੱਚ ਆਉਣ ਦੀ ਰਾਹ ਦੇਖ਼ਦੇ ਹਨ ਕਿ ਪਾਪਾ ਜੀ ਘਰ ਆਏਂਗੇ, ਫਲ ਲਿਆਉਣਗੇ। ਅੱਜ ਇਸ ਮਾਨਵ ਸਮਾਜ ਦੀ ਦੁਸ਼ਮਨ ਸ਼ਰਾਬ ਨੇ ਕੀ ਘਰ ਘਾਲ ਦਿੱਤੇ। ਸ਼ਰਾਬੀ ਵਿਅਕਤੀ ਆਪਣੀ ਤਾਂ ਹਾਨੀ ਕਰਦਾ ਹੈ ਨਾਲ ਹੀ ਬਹੁਤ ਵਿਅਕਤੀਆਂ ਦੀ ਆਤਮਾ ਨੂੰ ਦੁਖਾਉਣ ਦਾ ਵੀ ਪਾਪ ਸਿਰ ਰੱਖਦਾ ਹੈ। ਜਿਵੇਂ ਪਤਨੀ ਦੇ ਦੁੱਖ ਵਿਚ ਉਸਦੇ ਮਾਤਾ-ਪਿਤਾ, ਭਾਈ-ਭੈਣ ਦੁੱਖੀ ਫਿਰ ਆਪਦੇ ਮਾਤਾ-ਪਿਤਾ, ਭਾਈ-ਭੈਣ, ਦਾਦਾ-ਦਾਦੀ ਆਦਿ ਪ੍ਰੇਸ਼ਾਨ। ਇੱਕ ਸ਼ਰਾਬੀ ਵਿਅਕਤੀ ਆਸ-ਪਾਸ ਦੇ ਭਦਰ ਵਿਅਕਤੀਆਂ ਦੀ ਅਸ਼ਾਂਤੀ ਦਾ ਕਾਰਨ ਬਣਦਾ ਹੈ। ਕਿਉਂਕਿ ਘਰ ਵਿੱਚ ਝਗੜਾ ਕਰਦਾ ਹੈ। ਪਤਨੀ ਤੇ ਬੱਚਿਆਂ

ਦੀ ਚਿਲਾਹਟ ਸੁਣਕੇ ਗੁਆਂਢੀ ਵਿੱਚ ਬਚਾਓ ਕਰਨ ਤਾਂ ਸ਼ਰਾਬੀ ਗਲੇ ਪੈ ਜਾਣ, ਨਹੀਂ ਕਰਨ ਤਾਂ ਨੇਕ ਵਿਅਕਤੀ ਨੂੰ ਨੀਂਦ ਨਹੀਂ ਆਉਂਦੀ। ਇਸ ਦਾਸ ਤੋਂ ਉਪਦੇਸ਼ ਲੈਣ ਤੋਂ ਉਪਰੰਤ ਪ੍ਰਤੀਦਿਨ ਸ਼ਰਾਬ ਪੀਣ ਵਾਲੇ ਲਗਭਗ ਇੱਕ ਲੱਖ ਵਿਅਕਤੀਆਂ ਨੇ ਸਰਵ ਨਸ਼ੀਲੇ ਪਦਾਰਥ ਤਥਾ ਮਾਸ, ਪੂਰਣ ਰੂਪ ਵਿੱਚ ਤਿਆਗ ਦਿੱਤਾ ਹੈ ਤਥਾ ਜਿਸ ਸਮੇਂ ਸ਼ਾਮ ਨੂੰ ਸ਼ਰਾਬ ਪ੍ਰੇਤਨੀ ਦਾ ਨ੍ਰਿਤ ਹੁੰਦਾ ਸੀ ਹੁਣ ਉਹ ਪੁੰਨਆਤਮਾਵਾਂ ਆਪਣੇ ਬੱਚਿਆਂ ਨਾਲ ਬੈਠਕੇ ਸ਼ੰਧਿਆ ਆਰਤੀ ਕਰਦੇ ਹਨ। ਹਰਿਆਣਾ ਪ੍ਰਦੇਸ਼ ਤੇ ਨਿੱਕਟਵਰਤੀ ਪ੍ਰਾਂਤਾ ਵਿੱਚ ਲਗਭਗ ਦੱਸ ਹਜ਼ਾਰ ਪਿੰਡਾਂ ਤੇ ਸ਼ਹਿਰਾਂ ਵਿੱਚ ਅੱਜ ਵੀ ਪ੍ਰਤੇਕ ਵਿੱਚ ਚਾਰ-ਪੰਜ ਚੈਂਪਿਅਨ (ਇੱਕ ਨੰਬਰ ਦੇ ਸ਼ਰਾਬੀ) ਉਦਾਹਰਣ ਹਨ। ਜੋ ਸਰਵ ਵਿਕਾਰਾਂ ਤੋਂ ਰਹਿਤ ਹੋ ਕੇ ਆਪਣਾ ਮਾਨਵ ਜੀਵਨ ਸਫਲ ਕਰ ਰਹੇ ਹਨ। ਕੁਝ ਕਹਿੰਦੇ ਹਨ ਕਿ ਅਸੀਂ ਇੰਨੀ ਨਹੀਂ ਖਾਂਦੇ-ਪੀਂਦੇ, ਬਸ ਕਦੇ ਲੈ ਲੈਂਦੇ ਹਾਂ। ਜ਼ਹਿਰ ਤਾਂ ਥੋੜ੍ਹਾ ਹੀ ਬੁਰਾ ਹੈ, ਜੋ ਭਗਤੀ ਵ ਮੁੱਕਤੀ ਵਿੱਚ ਬਾਧਕ ਹੈ।

ਮੰਨਲਉ ਦੋ ਕਿਲੋ ਗ੍ਰਾਮ ਘੀ ਦਾ ਹਲਵਾ ਬਣਾਇਆ (ਸਤਿਭਗਤੀ ਕੀਤੀ)। ਫਿਰ 250 ਗ੍ਰਾਮ ਬਾਲੂ ਰੇਤ (ਤੰਬਾਕੂ-ਮਾਸ-ਮਦਿਰਾ ਸੇਵਨ ਤੇ ਆਣ ਉਪਾਸ਼ਨਾ ਕਰ ਲਈ) ਵੀ ਪਾ ਦਿੱਤਾ। ਉਹ ਤਾਂ ਕੀਤਾ ਕਰਾਇਆ ਵਿਅਰਥ ਹੋਇਆ। ਇਸਲਈ ਪੂਰਣ ਪ੍ਰਮਾਤਮਾ ਦੀ (ਪਰਮ ਅਕਸ਼ਰ ਬ੍ਰਹਮ) ਦੀ ਪੂਜਾ ਪੂਰਨ ਸੰਤ ਤੋਂ ਪ੍ਰਾਪਤ ਕਰਕੇ ਅਜੀਵਨ ਮਰਿਯਾਦਾ ਵਿਚ ਕਰਦੇ ਰਹਿਣ ਨਾਲ ਹੀ ਪੂਰਨ ਮੋਕਸ਼ ਲਾਭ ਹੁੰਦਾ ਹੈ।

## "ਤੱਤਵਗਿਆਨ ਪ੍ਰਾਪਤੀ ਦੇ ਬਾਅਦ ਹੀ ਭਗਤੀ ਆਰੰਭ ਹੁੰਦੀ ਹੈ"

ਅਧਿਆਏ 9 ਦੇ ਸਲੋਕ 26,27,28 ਦਾ ਭਾਵ ਹੈ ਕਿ ਜੋ ਵੀ ਅਧਿਆਤਮਿਕ ਜਾਂ ਸੰਸਾਰਿਕ ਕੰਮ ਕਰੇ, ਸਭ ਮੇਰੇ ਮਤਅਨੁਸਾਰ ਵੇਦਾਂ ਵਿੱਚ ਵਰਣਿਤ ਪੂਜਾ ਵਿਧੀ ਅਨੁਸਾਰ ਹੀ ਕਰਮ ਕਰੇ, ਉਹ ਉਪਾਸਕ ਮੁਝ (ਕਾਲ) ਤੋਂ ਹੀ ਲਾਭਾਵਿੰਤ ਹੁੰਦਾ ਹੈ। ਇਸਦਾ ਵਰਨਣ ਇਸੀ ਅਧਿਆਏ ਦੇ ਸਲੋਕ 20-21ਵਿੱਚ ਕੀਤਾ ਹੈ। ਅਧਿਆਏ 9 ਦੇ ਸਲੋਕ 29 ਵਿੱਚ ਭਗਵਾਨ ਕਹਿਦੇ ਹਨ ਕਿ ਮੈਨੂੰ ਕਿਸੇ ਨਾਲ ਦ੍ਵੈਸ਼ ਜਾਂ ਪਿਆਰ ਨਹੀਂ ਹੈ। ਪ੍ਰੰਤੂ ਤੁਰੰਤ ਹੀ ਕਹਿ ਰਹੇ ਹਨ ਕਿ ਜੋ ਮੈਨੂੰ ਪ੍ਰੇਮ ਨਾਲ ਭਜਦੇ ਹਨ ਤਥਾ ਉਹ ਮੈਨੂੰ ਪਿਆਰੇ ਹਨ ਤਥਾ ਮੈਂ ਉਨ੍ਹਾਂ ਨੂੰ ਪਿਆਰਾ ਹਾਂ ਅਰਥਾਤ ਮੈਂ ਉਨ੍ਹਾਂ ਵਿੱਚ ਹਾਂ ਤਥਾ ਉਹ ਮੇਰੇ ਵਿੱਚ ਹਨ। ਰਾਗ ਤੇ ਦ੍ਵੈਸ਼ ਦਾ ਪ੍ਰਤੱਖ ਪ੍ਰਮਾਣ ਹੈ-ਜਿਵੇਂ ਪ੍ਰਹਿਲਾਦ ਵਿਸ਼ਣੂ ਜੀ ਦੇ ਆਸ਼ਰਿਤ ਸਨ ਤਥਾ ਹਿਰਣਾਕਸ਼ਿਪੁ ਦ੍ਵੈਸ਼ ਕਰਦਾ ਸੀ। ਤਦ ਨਰਸਿੰਘ ਰੂਪ ਧਾਰਕੇ ਭਗਵਾਨ ਨੇ ਆਪਨੇ ਪਿਆਰੇ ਭਗਤ ਦੀ ਰੱਖਿਆ ਕੀਤੀ ਤਥਾ ਰਾਖਸ਼ਸ਼ ਹ੍ਰਿਣਾਕਸ਼ਿਪੁ ਦੀਆਂ ਆਂਦਰਾਂ ਕੱਢਕੇ ਉਸਨੂੰ ਸਮਾਪਤ ਕੀਤਾ। ਪ੍ਰਹਿਲਾਦ ਨਾਲ ਪ੍ਰੇਮ ਤਥਾ ਹਿਰਣਾਕਸ਼ਿਪੁ ਨਾਲ ਦਵੈਸ਼ ਪ੍ਰਤੱਖ਼ ਸਿੱਧ ਹੈ।

ਇਸਲਈ ਪਵਿੱਤਰ ਸ੍ਰੀਮਦ ਭਗਵਦ ਗੀਤਾ ਅਧਿਆਏ 2 ਸਲੋਕ 53 ਵਿੱਚ ਕਿਹਾ ਹੈ ਕਿ ਤੱਤਵਗਿਆਨ ਹੋ ਜਾਣ ਉੱਤੇ ਹੀ ਕਈ ਪ੍ਰਕਾਰ ਦੇ ਭ੍ਰਮਿਤ ਕਰਨ ਵਾਲੇ ਵਚਨਾਂ ਤੋਂ ਵਿੱਚਲਿਤ ਹੋਈ ਤੇਰੀ ਬੁੱਧੀ ਇਕ ਪੂਰਣ ਪ੍ਰਮਾਤਮਾ ਵਿੱਚ ਦ੍ਰਿੜਤਾ ਨਾਲ ਸਥਿਰ ਹੋ ਜਾਵੇਗੀ। ਤਦ ਤੂੰ ਯੋਗੀ ਬਣੇਗਾ ਅਰਥਾਤ ਤਦ ਤੇਰੀ ਅਨੰਨਯ ਮਨ ਨਾਲ ਨਿਰਸੰਸੇ ਹੋ ਕੇ ਤੇਰੀ ਇੱਕ ਪੂਰਨ ਪ੍ਰਮਾਤਮਾ ਦੀ ਭਗਤੀ ਆਰੰਭ ਹੋਵੇਗੀ।

ਪਵਿੱਤਰ ਗੀਤਾ ਅਧਿਆਏ 2 ਸਲੋਕ 46 ਵਿੱਚ ਕਿਹਾ ਹੈ ਕਿ ਜੈਸੇ ਬਹੁਤ ਵੱਡੇ ਜਲਾਸ਼ਯ (ਜਿਸਦਾ ਜਲ 10 ਸਾਲ ਤੱਕ ਵੀ ਸਮਾਪਤ ਨਾ ਹੋਵੇ) ਦੇ ਪ੍ਰਾਪਤ ਹੋ ਜਾਣਦੇ ਪਿੱਛੋਂ ਛੋਟਾ ਜਲਾਸ਼ਯ (ਜਿਸਦਾ ਜਲ 1 ਸਾਲ ਤੱਕ ਵਰਖ਼ਾ ਨਾ ਹੋਣ ਕਾਰਨ ਸਮਾਪਤ ਹੋ ਜਾਂਦਾ ਹੈ) ਵਿੱਚ ਜਿੰਨਾ ਪ੍ਰਯੋਜਨ ਰਹਿ ਜਾਂਦਾ ਹੈ। ਇਸ ਪ੍ਰਕਾਰ ਪੂਰਣ ਪ੍ਰਮਾਤਮਾ (ਪਰਮ ਅਕਸ਼ਰ ਪੁਰਸ਼) ਦੇ ਗੁਣਾਂ ਦਾ ਗਿਆਨ ਤੱਤਵਗਿਆਨ ਦੁਆਰਾ ਹੋ ਜਾਣ

ਉੱਤੇ ਆਪਦੀ ਆਸਥਾ ਹੋਰ ਗਿਆਨਾਂ ਵਿੱਚ ਤਥਾ ਹੋਰ ਭਗਵਾਨਾਂ (ਹੋਰ ਦੇਵਤਾਵਾਂ ਵਿੱਚ ਜੈਸੇ ਬ੍ਰਹਮਾ, ਵਿਸ਼ਣੂ ਵਿੱਚ ਸ਼ਿਵ ਤਥਾ ਛਰਪੁਰਸ਼ ਅਰਥਾਤ ਬ੍ਰਹਮ ਵਿੱਚ ਤਥਾ ਅਕਸ਼ਰ ਪੁਰਸ਼ ਅਰਥਾਤ ਪ੍ਰਬ੍ਰਹਮ) ਵਿੱਚ ਉਨੀ ਹੀ ਰਹਿ ਜਾਂਦੀ ਹੈ। ਜਿਵੇਂ ਛੋਟਾ ਜਲਾਸ਼ਯ ਬੁਰਾ ਨਹੀਂ ਲਗਦਾ ਪ੍ਰੰਤੂ ਉਸਦੀ ਸ਼ਮਤਾ (ਔਕਾਤ) ਦਾ ਪਤਾ ਲੱਗ ਜਾਂਦਾ ਹੈ ਕਿ ਉਹ ਕੰਮ ਚਲਾਊ ਸਹਾਰਾ ਹੈ ਜੋ ਜੀਵਨ ਦੇ ਲਈ ਪੂਰਾ ਨਹੀਂ ਹੈ ਤਥਾ ਬਹੁਤ ਵੱਡਾ ਜਲਾਸ਼ਯ ਪ੍ਰਾਪਤ ਹੋਣ ਉੱਤੇ ਪਤਾ ਚੱਲ ਜਾਂਦਾ ਹੈ ਕਿ ਜੇ ਅਕਾਲ ਗਿਰੇਗਾ ਤਾਂ ਵੀ ਸਮੱਸਿਆ ਨਹੀਂ ਆਵੇਗੀ ਤਥਾ ਛੋਟੇ ਜਲਾਸ਼ਯ ਨੂੰ ਤਿਆਗਕੇ ਵੱਡੇ ਜਲਾਸ਼ਯ ਉੱਤੇ ਆਸ਼ਰਿਤ ਹੋ ਜਾਵੇਗਾ।

ਇਸੀ ਪ੍ਰਕਾਰ ਤੱਤਵਦਰਸ਼ੀ ਸੰਤ ਤੋਂ ਪੂਰਨ ਪ੍ਰਮਾਤਮਾ ਦੇ ਤੱਤ੍ਵਗਿਆਨ ਦੇ ਦੁਆਰਾ ਪੂਰਨ ਬ੍ਰਹਮ ਦੀ ਮਹਿਮਾ ਤੋਂ ਪ੍ਰੀਚਿਤ ਹੋ ਜਾਣ ਦੇ ਪਿੱਛੋਂ ਸਾਧਕ ਪੂਰਨ ਰੂਪ ਨਾਲ (ਅਨਨੰਯ ਮਨ) ਉਸ ਪੂਰਣ ਪ੍ਰਮਾਤਮਾ (ਪ੍ਰਮੇਸ਼ਵਰ) ਉੱਤੇ ਸਰਵ ਭਾਵ ਨਾਲ ਆਸ਼ਰਿਤ ਹੋ ਜਾਂਦਾ ਹੈ।

ਗੀਤਾ ਅਧਿਆਏ 18 ਸਲੋਕ 62 ਵਿੱਚ ਕਿਹਾ ਹੈ ਕਿ ਹੇ ਅਰਜੁਨ ਤੂੰ ਸਰਵ ਭਾਵ ਨਾਲ ਉਸ ਪ੍ਰਮੇਸ਼ਵਰ ਦੀ ਸ਼ਰਨ ਵਿੱਚ ਜਾ, ਉਸ ਪ੍ਰਮਾਤਮਾ ਦੀ ਕ੍ਰਿਪਾ ਤੋਂ ਹੀ ਪਰਮ ਸ਼ਾਂਤੀ ਨੂੰ ਪ੍ਰਾਪਤ ਹੋਵੇਂਗਾ ਤਥਾ ਸ਼ਾਸਵਤ ਸਥਾਨ ਅਰਥਾਤ ਸਨਾਤਨ ਪਰਮ ਧਾਮ ਅਰਥਾਤ ਕਦੇ ਨਾ ਨਸ਼ਟ ਹੋਣ ਵਾਲੇ ਸਤਲੋਕ ਨੂੰ ਪ੍ਰਾਪਤ ਹੋਵੇਗਾ।

ਗੀਤਾ ਅਧਿਆਏ 18 ਸਲੋਕ 63 ਵਿੱਚ ਕਿਹਾ ਹੈ ਕਿ ਮੈਂ ਤੈਨੂੰ ਇਹ ਰਹੱਸ ਅਤਿ ਗੋਪਨੀਏ (ਗੀਤਾ ਦਾ) ਗਿਆਨ ਕਹਿ ਦਿੱਤਾ। ਹੁਣ ਜਿਵੇਂ ਤੇਰਾ ਮਨ ਚਾਹੇ ਵੈਸਾ ਕਰ। (ਕਿਉਂਕਿ ਇਹ ਗੀਤਾ ਦੇ ਅੰਤਿਮ ਅਧਿਆਏ 18 ਦੇ ਅੰਤਿਮ ਸਲੋਕ ਚੱਲ ਰਹੇ ਹਨ ਇਸ ਲਈ ਕਿਹਾ ਹੈ)।

## "ਗੀਤਾ ਗਿਆਨਦਾਤਾ ਬ੍ਰਹਮ ਦਾ ਇਸ਼ਟ (ਪੂਜਯ) ਦੇਵ ਪੂਰਣਬ੍ਰਹਮ ਹੈ"

ਗੀਤਾ ਅਧਿਆਏ 18 ਸਲੋਕ 64 ਵਿੱਚ ਕਿਹਾ ਹੈ ਕਿ ਸਰਵ ਗੁਪਤ ਤੋਂ ਗੁਪਤ ਗਿਆਨ ਇਕ ਵਾਰ ਫਿਰ ਸੁਣਕੇ ਇਹੀ ਪੂਰਣ ਪ੍ਰਮਾਤਮਾ (ਜਿਸਦੇ ਵਿਸ਼ੇ ਵਿੱਚ ਅਧਿਆਏ 18 ਸਲੋਕ 62 ਵਿੱਚ ਕਿਹਾ ਹੈ) ਮੇਰਾ ਪੱਕਾ ਪੂਜਯ ਦੇਵ ਹੈ ਅਰਥਾਤ ਮੈਂ (ਬ੍ਰਹਮ ਛਰ ਪੁਰਸ਼) ਵੀ ਉਸੀ ਦੀ ਪੂਜਾ ਕਰਦਾ ਹਾਂ। ਇਹ ਤੇਰੇ ਹਿੱਤ ਵਿੱਚ ਕਹਾਂਗਾ। (ਕਿਉਂਕਿ ਇਹੀ ਜਾਣਕਾਰੀ ਗੀਤਾ ਗਿਆਨਦਾਤਾ ਪ੍ਰਭੂ ਗੀਤਾ ਅਧਿਆਏ 15 ਸਲੋਕ 4 ਵਿੱਚ ਵੀ ਦਿੱਤੀ ਹੈ। ਜਿਸ ਵਿੱਚ ਕਿਹਾ ਹੈ ਕਿ ਮੈਂ ਉਸੇ ਆਦਿ ਪੁਰਸ਼ ਪ੍ਰਮੇਸ਼ਵਰ ਦੀ ਸ਼ਰਨ ਵਿੱਚ ਹਾਂ। ਇਸਲਈ ਇੱਥੇ ਕਿਹਾ ਹੈ ਕਿ ਇਹੀ ਗੁਪਤ ਤੋਂ ਵੀ ਅਤਿਗੁਪਤ ਗਿਆਨ ਫਿਰ ਸੁਣ।)

ਵਿਸ਼ੇਸ਼:- ਹੋਰ ਗੀਤਾ ਦੇ ਅਨੁਵਾਦ ਕਰਤਾਵਾਂ ਨੇ ਗਲਤ ਅਨੁਵਾਦ ਕੀਤਾ ਹੈ। "ਇਸ਼ਟਹ ਅਸਿ ਮੇ ਦ੍ਰਿੜਮ ਇਤੀ" ਦਾ ਅਰਥ ਕੀਤਾ ਹੈ ਕਿ ਤੂੰ ਮੇਰਾ ਪ੍ਰਿਯ ਹੈ। ਜਦਕਿ ਅਰਥ ਬਣਦਾ ਹੈ

ਅਧਿਆਏ 18 ਦਾ ਸਲੋਕ 64

ਸ੍ਵਗੁਹ੍ਯਤਮਮ, ਭੂਯਹ, ਸ੍ਰਣੁ, ਮੇ, ਪਰਮਮ, ਵਚਹ, ਇਸ਼ਟਹ, ਅਸਿ, ਮੇ, ਦ੍ਰਿੜਹੁ, ਇਤਿ, ਤਤਹ, ਵਕਸ਼ਯਾਮਿ, ਤੇ, ਹਿਤਮ॥

ਅਨੁਵਾਦ:- (ਸ੍ਵਗੁਹ੍ਯਤਮਮ) ਸੰਪੂਰਨ ਗੋਪਨੀਯੋਂ ਸੇ ਅਤਿ ਗੋਪੀਨੀਏ (ਮੇ) ਮੇਰੇ (ਪਰਮਮ) ਪਰਮ ਰਹੱਸਯੁਕਤ (ਹਿਤਮ) ਹਿੱਤਕਾਰਕ (ਵਚਹ) ਵਚਨ (ਤੇ) ਤੈਨੂੰ (ਭੂਯੇਹ) ਫਿਰ (ਵਕਸ਼ਯਾਮਿ) ਕਹੂੰਗਾ (ਤਤਹ) ਇਸੇ (ਸ਼ਰਣੂੰ) ਸੁਣ (ਇਤੀ) ਇਹ ਪੂਰਨ ਬ੍ਰਹਮ (ਮੇ) ਮੇਰਾ (ਦ੍ਰਿੜਮ) ਪੱਕਾ ਨਿਸ਼ਚਿਤ (ਇਸ਼ਟਹ) ਪੂਜੇਦੇਵ (ਅਸਿ) ਹੈ।

ਗੀਤਾ ਅਧਿ: 18 ਸਲੋਕ 65 ਵਿੱਚ ਗੀਤਾ ਗਿਆਨਦਾਤਾ ਪ੍ਰਭੂ (ਕਾਲ ਭਗਵਾਨ ਛਰਪੁਰਸ਼) ਕਹਿ ਰਿਹਾ ਹੈ ਕਿ ਜੇ ਮੇਰੀ ਸ਼ਰਣ ਵਿੱਚ ਰਹਿਣਾ ਹੈ ਤਾਂ ਮੇਰੀ ਪੂਜਾ ਅਨੰਨਯ ਮਨ ਨਾਲ ਕਰ। ਹੋਰ ਦੇਵਤਾਵਾਂ (ਬ੍ਰਹਮਾ, ਵਿਸ਼ਣੂ, ਸ਼ਿਵ) ਤਥਾ ਪਿੱਤਰਾਂ ਆਦਿ ਦੀ ਪੂਜਾ ਤਿਆਗ ਦੇ। ਫਿਰ ਮੈਨੂੰ ਹੀ ਪ੍ਰਾਪਤ ਹੋਵੇਂਗਾ ਅਰਥਾਤ ਬ੍ਰਹਮਲੋਕ ਬਣੇ ਮਹਾਂਸਵਰਗ ਵਿੱਚ ਚਲਾ ਜਾਵੇਂਗਾ। ਮੈਂ ਤੈਨੂੰ ਸਤ ਪ੍ਰਤਿੱਗਿਆ ਕਰਦਾ ਹਾਂ। ਤੂੰ ਮੇਰਾ ਪ੍ਰਿਯ ਹੈਂ।

ਗੀਤਾ ਅਧਿਆਏ 18 ਸਲੋਕ 66 ਵਿੱਚ ਕਿਹਾ ਹੈ ਕਿ ਜੇ (ਏਕਮ) ਉਸ ਅਦ੍ਵਿਤੀਐ ਅਰਥਾਤ ਜਿਸਦੀ ਤੁਲਨਾ ਵਿੱਚ ਹੋਰ ਨਾ ਹੋਵੇ ਉਸ ਇੱਕ ਸਰਵ ਸ਼ਕਤੀਮਾਨ, ਸਰਵ ਬ੍ਰਹਿਮੰਡਾਂ ਦਾ ਰਚਨਹਾਰ, ਸਰਵ ਦੇ ਧਾਰਣ-ਪੋਸ਼ਣ ਕਰਨ ਵਾਲੇ ਪ੍ਰਮੇਸ਼ਵਰ ਦੀ ਸ਼ਰਨ ਵਿੱਚ ਜਾਣਾ ਹੈ ਤਾਂ ਮੇਰੇ ਸਤਰ ਦੀ ਸਾਧਨਾ ਜੋ ਓਮ ਨਾਮ ਦੇ ਜਾਪ ਦੀ ਕਮਾਈ ਤਥਾ ਹੋਰ ਧਾਰਮਿਕ ਸ਼ਾਸਤਰ ਅਨੁਕੂਲ ਯੱਗ ਸਾਧਨਾਵਾਂ ਮੇਰੇ ਵਿੱਚ ਛੱਡ (ਜਿਸਤੋਂ ਤੂੰ ਮੇਰੇ ਤੋਂ ਰਿਣਮੁਕਤ ਹੋ ਜਾਂਏਂਗਾ)। ਉਸ (ਏਕਮ) ਅਦ੍ਵਿਤੀਐ ਅਰਥਾਤ ਜਿਸਦਾ ਕੋਈ ਸਾਨੀ ਨਹੀਂ ਹੈ, ਦੀ ਸ਼ਰਨ ਵਿੱਚ (ਵ੍ਰਜ) ਜਾ। ਮੈਂ ਤੈਨੂੰ ਸਰਵ ਪਾਪਾਂ (ਕਾਲ ਦੇ ਰਿਣਾਂ) ਤੋਂ ਮੁਕਤ ਕਰ ਦੇਵਾਂਗਾ, ਤੂੰ ਚਿੰਤਾ ਮਤ ਕਰ।

ਵਿਸ਼ੇਸ:- ਗੀਤਾ ਦੇ ਹੋਰ ਅਨੁਵਾਦ ਕ੍ਰਤਾਂਵਾਂ ਨੇ ਸਲੋਕ 66 ਦਾ ਅਨੁਵਾਦ ਗਲਤ ਕੀਤਾ ਹੈ। ਵ੍ਰਜ ਦਾ ਅਰਥ ਆਉਣਾ ਕੀਤਾ ਹੈ ਜਦਕਿ ਵ੍ਰਜ ਦਾ ਅਰਥ ਜਾਣਾ ਹੁੰਦਾ ਹੈ। ਕ੍ਰਿਪਿਆ ਵਾਸਤਵਿਕ ਅਨੁਵਾਦ ਪੜ੍ਹੋ।

ਅਧਿਆਏ 18 ਦਾ ਸਲੋਕ 66

ਸ੍ਰਵਧਰਮਾਨ, ਪਰਿਤਯਜਯੇ, ਮਾਮ, ਏਕਮ, ਸ਼ਰਣਮ, ਵਿਰਜ,<br>ਅਹਿਮ, ਤਵਾ, ਸਰਵਪਾਪੇਭਯਹ, ਮੋਕਸ਼ਯਿਸ਼ਯਾਮਿ, ਮਾ, ਸ਼ਚਹ॥

ਅਨੁਵਾਦ:- (ਮਾਮ) ਮੇਰੀ (ਸ੍ਰਵਧਰਮਾਨ) ਸੰਪੂਰਨ ਪੂਜਾਵਾਂ ਨੂੰ (ਪਰਿਤਯਜਯੇ) ਤਿਆਗਕੇ ਤੂੰ ਕੇਵਲ (ਏਕਮ) ਇੱਕ ਉਸ ਪੂਰਣ ਪ੍ਰਮਾਤਮਾਂ ਦੀ (ਸ਼ਰਣਮ) ਸ਼ਰਣ ਵਿੱਚ (ਵਿਰਜ) ਜਾ। (ਅਹਮ) ਮੈਂ (ਤਵਾ) ਤੈਨੂੰ (ਸਰਵਪਾਪੇਭਯਹ) ਸੰਪੂਰਨ ਪਾਪਾਂ ਤੋਂ (ਮੋਕਸ਼ਯਿਸ਼ਯਾਮਿ) ਛੁਡਵਾ ਦੇਵਾਂਗਾ ਤੂੰ (ਮਾ, ਸ਼ੁਚਹ) ਸ਼ੋਕ ਮਤ ਕਰ।

## "ਬ੍ਰਹਮ ਦਾ ਸਾਧਕ ਬ੍ਰਹਮ ਨੂੰ ਤਥਾ ਪੂਰਣਬ੍ਰਹਮ ਦਾ ਸਾਧਕ ਪੂਰਣਬ੍ਰਹਮ ਨੂੰ ਹੀ ਪ੍ਰਾਪਤ ਹੁੰਦਾ ਹੈ।"

ਗੀਤਾ ਅਧਿਆਏ 8 ਸਲੋਕ 5, 10, 13 ਗੀਤਾ ਅਧਿਆਏ 17 ਸਲੋਕ 23 ਵਿੱਚ ਨਿਰਣਾਇਕ ਗਿਆਨ ਹੈ। ਗੀਤਾ ਅਧਿਆਏ 8 ਸਲੋਕ 13 ਵਿੱਚ ਕਿਹਾ ਹੈ ਕਿ ਮੇਰੀ ਬ੍ਰਹਮ ਦੀ ਸਾਧਨਾ ਤਾਂ ਕੇਵਲ ਇੱਕ ਓਮ ਅਖੱਰ ਹੈ। ਜੋ ਉਚਾਰਨ ਕਰਕੇ ਜਾਪ ਕਰਨ ਦਾ ਹੈ। ਜੋ ਸਾਧਕ ਅੰਤਿਮ ਸੁਆਂਸ ਤੱਕ ਜਾਪ ਕਰਦਾ ਹੈ ਉਹ ਪਰਮਗਤੀ ਨੂੰ ਪ੍ਰਾਪਤ ਹੁੰਦਾ ਹੈ। (ਆਪਣੀ ਪਰਮਗਤੀ ਨੂੰ ਗੀਤਾ ਗਿਆਨਦਾਤਾ ਪ੍ਰਭੂ ਨੇ ਅਧਿਆਏ 7 ਸਲੋਕ 18 ਵਿੱਚ ਅਤਿ ਅਨੁਤਮਾਮ ਅਰਥਾਤ ਅਤਿ ਘਟੀਆ ਕਿਹਾ ਹੈ।)

ਗੀਤਾ ਅਧਿਆਏ 17 ਸਲੋਕ 23 ਵਿੱਚ ਕਿਹਾ ਹੈ ਕਿ ਪੂਰਣ ਪ੍ਰਮਾਤਮਾ ਦੀ ਪ੍ਰਾਪਤੀ ਦਾ ਕੇਵਲ ਤਿੰਨ ਮੰਤਰ ਓਮ ਤਤ ਸਤਿ ਦੇ ਜਾਪ ਦਾ ਹੀ ਨਿਰਦੇਸ਼ ਹੈ। (ਜਿਸ ਵਿੱਚ ਓਮ ਜਾਪ ਬ੍ਰਹਮ ਦਾ ਹੈ, ਤਤ ਇਹ ਸੰਕੇਤਿਕ ਹੈ ਜੋ ਪਰਬ੍ਰਹਮ ਦਾ ਜਾਪ ਹੈ ਤਥਾ ਸਤਿ ਇਹ ਵੀ ਸੰਕੇਤਿਕ ਹੈ ਜੋ ਪੂਰਣਬ੍ਰਹਮ ਦਾ ਜਾਪ ਹੈ) ਉਸ ਪੂਰਣ ਪਰਮਾਤਮਾ ਦੇ ਤੱਤਵਗਿਆਨ ਨੂੰ ਤੱਤਵਦਰਸ਼ੀ ਸੰਤ ਹੀ ਜਾਣਦਾ ਹੈ, ਉਸਤੋਂ ਪ੍ਰਾਪਤ ਕਰ। ਮੈਂ (ਗੀਤਾ ਗਿਆਨਦਾਤਾ ਛਰਪੁਰਸ਼) ਨਹੀਂ ਜਾਣਦਾ।

ਗੀਤਾ ਅਧਿਆਏ 8 ਸਲੋਕ 6 ਵਿੱਚ ਕਿਹਾ ਹੈ ਕਿ ਇਹ ਵਿਧਾਨ ਹੈ ਕਿ ਅੰਤ

ਸਮੇਂ ਵਿੱਚ ਸਾਧਕ ਜਿਸ ਵੀ ਪ੍ਰਭੂ ਦਾ ਨਾਮਜਾਪ ਕਰਦਾ ਹੋਇਆ ਸਰੀਰ ਤਿਆਗਕੇ ਜਾਂਦਾ ਹੈ ਉਸੀ ਨੂੰ ਪ੍ਰਾਪਤ ਹੁੰਦਾ ਹੈ।

ਗੀਤਾ ਅਧਿਆਏ 8 ਸਲੋਕ 5 ਤੋਂ 7 ਵਿੱਚ ਕਿਹਾ ਹੈ ਕਿ ਜੋ ਅੰਤ ਸਮੇਂ ਵਿੱਚ ਮੇਰਾ ਸਿਮਰਨ ਕਰਦਾ ਹੋਇਆ ਸਰੀਰ ਤਿਆਗਕੇ ਜਾਂਦਾ ਹੈ ਉਹ ਮੇਰੇ (ਬ੍ਰਹਮ) ਦੇ ਭਾਵ ਵਿੱਚ ਭਾਵਿਤ ਰਹਿੰਦਾ ਹੈ। ਫਿਰ ਕਦੇ ਮਨੁੱਖ ਜਨਮ ਹੁੰਦਾ ਹੈ ਤਾਂ ਉਹ ਸਾਧਕ ਆਪਣੀ ਸਾਧਨਾ ਬ੍ਰਹਮ ਤੋਂ ਹੀ ਆਰੰਭ ਕਰਦਾ ਹੈ। ਉਸਦਾ ਸੁਭਾਅ ਵੈਸਾ ਹੀ ਹੋ ਜਾਂਦਾ ਹੈ। (ਇਸੇ ਦਾ ਪ੍ਰਮਾਣ ਗੀਤਾ ਅਧਿਆਏ 16-17 ਵਿੱਚ ਵੀ ਹੈ ਕਿ ਜੋ ਸਾਧਕ ਪੂਰਵ ਜਨਮ ਵਿੱਚ ਜੈਸੀ ਵੀ ਸਾਧਨਾ ਕਰਕੇ ਆਇਆ ਹੈ ਅਗਲੇ ਜਨਮ ਵਿੱਚ ਵੀ ਸੁਭਾਅਵੱਸ਼ ਵੈਸੀ ਹੀ ਸਾਧਨਾ ਕਰਦਾ ਹੈ)।

ਗੀਤਾ ਅਧਿਆਏ 8 ਸਲੋਕ 7 ਵਿੱਚ ਕਿਹਾ ਹੈ ਕਿ ਸਭ ਸਮੇਂ ਵਿੱਚ ਮੇਰਾ ਸਿਮਰਨ ਕਰ ਤਥਾ ਯੁੱਧ ਵੀ ਕਰ ਨਿਰਸੰਦੇਹ ਮੈਨੂੰ ਹੀ ਪ੍ਰਾਪਤ ਹੋਵੇਂਗਾ।

ਗੀਤਾ ਅਧਿਆਏ 8 ਸਲੋਕ 8 ਤੋਂ 10 ਤਕ ਸਪਸ਼ਟ ਕੀਤਾ ਹੈ ਕਿ ਜੋ ਸਾਧਕ ਅਨੰਨਯ ਮਨ ਨਾਲ ਪ੍ਰਮੇਸ਼ਵਰ ਦੇ ਨਾਮ ਦਾ ਜਾਪ ਕਰਦਾ ਹੈ ਉਹ ਸਦਾ ਉਸੀ ਨੂੰ ਸਿਮਰਨ ਕਰਨ ਵਾਲਾ (ਪਰਮਦਿਵਯਮ ਪੁਰਸ਼ ਯਾਤਿ) ਉਸ ਪਰਮ ਦਿਵਯ ਪੁਰਸ਼ ਆਰਥਾਤ ਪ੍ਰਮੇਸ਼ਵਰ (ਪੂਰਣਬ੍ਰਹਮ) ਨੂੰ ਪ੍ਰਾਪਤ ਹੁੰਦਾ ਹੈ। (ਅਧਿਆਏ 8 ਸਲੋਕ 8)

ਜੋ ਸਾਧਕ ਅਨਾਦਿ ਸਰਵ ਦੇ ਨਿਯੰਤਾ ਸੂਖਮ ਤੋਂ ਅਤਿ ਸੂਖਮ ਦਾ ਸਭਦੇ ਧਾਰਨ-ਪੋਸ਼ਣ ਕਰਨ ਵਾਲਾ ਸੂਰਜ ਦੀ ਤਰ੍ਹਾਂ ਸਵੈਂ ਪ੍ਰਕਾਸ਼ਿਤ ਅਰਥਾਤ ਤੇਜੋਮਈ ਸਰੀਰ ਯੁਕਤ, ਅਗਿਆਨ ਰੂਪ ਅੰਧਿਕਾਰ ਤੋਂ ਪਰੇ (ਕਵਿਮ) ਕਵਿਰਦੇਵ ਸਚਿਦਾਨੰਦਘਣ ਪ੍ਰਮੇਸ਼ਵਰ ਦਾ ਸਿਮਰਨ ਕਰਦਾ ਹੈ। (ਅਧਿਆਏ 8 ਸਲੋਕ 9)

ਉਹ ਭਗਤੀ ਯੁਕਤ ਤਿੰਨ ਮੰਤਰ ਦੇ ਜਾਪ ਦੀ ਸਾਧਨਾ ਦੀ ਸ਼ਕਤੀ (ਨਾਮ ਜਾਪਦੀ ਕਮਾਈ) ਨਾਲ ਅੰਤ ਸਮੇਂ ਵਿੱਚ ਸਰੀਰ ਤਿਆਗਕੇ ਜਾਂਦੇ ਸਮੇਂ ਤ੍ਰਿਕੁਟੀ ਉੱਤੇ ਪਹੁੰਚਕੇ ਅਭਿਆਸ਼ਵੱਸ਼ ਸਾਰ ਨਾਮ ਦਾ ਸਿਮਰਨ ਕਰਦਾ ਹੋਇਆ ਉਸ ਦਿਵਰੂਪ ਅਰਥਾਤ ਤੇਜ਼ੋਮਈ ਅਰਥਾਤ ਸਾਕਾਰ (ਪਰਮਪੁਰਸ਼) ਪ੍ਰਮੇਸ਼ਵਰ ਨੂੰ ਹੀ ਪ੍ਰਾਪਤ ਹੁੰਦਾ ਹੈ। (ਅਧਿਆਏ 8 ਸਲੋਕ 10)

## "ਬ੍ਰਹਮ (ਛਰਪੁਰਸ਼) ਦੀ ਸਾਧਨਾ ਅਨਉਤਮ (ਘਟੀਆ) ਹੈ"

ਗੀਤਾ ਅਧਿਆਏ 2 ਸਲੋਕ 12, ਅਧਿਆਏ 4 ਸਲੋਕ 5, ਅਧਿਆਏ 7 ਸਲੋਕ 18 ਵਿੱਚ ਕਿਹਾ ਹੈ ਕਿ ਮੈਂ (ਗੀਤਾ ਗਿਆਨ ਦਾਤਾ) ਨਾਸ਼ਵਾਨ ਹਾਂ। ਜਨਮ-ਮ੍ਰਿਤੂ ਮੇਰੀ ਤਥਾ ਤੇਰੀ ਸਦਾ ਹੁੰਦੀ ਰਹੇਗੀ। ਕੇਵਲ ਕੀਤਾ ਹੋਇਆ ਕਰਮ ਹੀ ਪ੍ਰਾਪਤ ਹੋਵੇਗਾ, ਮੋਕਸ਼ ਨਹੀਂ ਹੁੰਦਾ। ਮੇਰੀ ਸਾਧਨ ਕਰਨ ਵਾਲੇ ਭਲੇ ਹੀ ਉਦਾਰ ਸਾਧਕ ਹਨ ਪ੍ਰੰਤੂ ਉਹ ਵੀ ਮੇਰੀ ਅਤਿ ਘਟੀਆ (ਅਨੁਤਮਾਮ) ਸਾਧਨਾ ਵਿੱਚ ਹੀ ਵਿਅਸਤ ਹਨ। ਇਸਲਈ ਗੀਤਾ ਅਧਿਆਏ 18 ਸਲੋਕ 62, 64, 66 ਵਿੱਚ ਕਿਹਾ ਹੈ ਕਿ ਉਸ ਪ੍ਰਮੇਸ਼ਵਰ ਦੀ ਸ਼ਰਨ ਵਿੱਚ ਜਾ ਤਥਾ ਮੇਰਾ ਪੂਜਯ ਦੇਵ ਵੀ ਉਹੀ ਹੈ।

ਪ੍ਰਾਰਥਨਾ:- ਉਪਰੋਕਤ ਤਿੰਨ ਮੰਤਰ ਦੀ ਸਾਧਨਾ ਮੁਝ ਦਾਸਾਂ ਦੇ ਵੀ ਦਾਸ ਨੂੰ ਵੀ (ਰਾਮਪਾਲ ਦਾਸ) ਦੇ ਕੋਲ ਉਪਲੱਬਧ ਹੈ ਜੋ ਸਵੈਂ ਪੂਰਨ ਪ੍ਰਮਾਤਮਾ ਕਵਿਰਦੇਵ ਨੇ ਆਪਣੀ ਆਤਮਾਵਾਂ ਉੱਤੇ ਰਹਿਮ (ਦਿਆ) ਕਰਕੇ ਪ੍ਰਦਾਨ ਕੀਤੀ ਹੈ। ਕਿਉਂਕਿ ਹੁਣ ਵਿਚਲੀ (ਮੱਧ ਵਾਲੀ) ਪੀੜ੍ਹੀ ਚੱਲ ਰਹੀ ਹੈ। ਕਿਉਂਕਿ ਕਲਯੁੱਗ ਦੇ ਆਰੰਭ ਵਿੱਚ ਆਪਣੇ ਪੂਰਵਜ ਅਸਿੱਖਿਅਤ ਸੀ। ਉਸ ਸਮੇਂ ਪ੍ਰਮੇਸ਼ਵਰ ਦੇ ਤੱਤਵਗਿਆਨ ਨੂੰ ਨਕਲੀ ਸੰਤਾਂ, ਗੁਰੂਆਂ, ਮਹੰਤਾ ਤਥਾ ਅਚਾਰੀਆਂ ਨੇ ਉਪੱਰ ਨਹੀਂ ਆਉਣ ਦਿੱਤਾ

ਤਥਾ ਕਲਯੁੱਗ ਦੇ ਅੰਤ ਵਿੱਚ ਸਰਵ ਵਿਅਕਤੀ ਭਗਤੀਹੀਣ ਤਥਾ ਮਹਾਂਵਿਕਾਰੀ ਹੋ ਜਾਣਗੇ। ਹੁਣ ਇਹ ਵਰਤਮਾਨ ਦਾ ਸਮਾਂ 20ਵੀਂ ਸਦੀ ਤੋਂ ਸਿੱਖਿਅਕ ਸਮਾਜ ਪ੍ਰਾਰੰਭ ਹੋਇਆ ਹੈ। ਇਹ ਵਿਚਲੀ (ਮੱਧ ਵਾਲੀ) ਪੀੜ੍ਹੀ ਅਰਥਾਤ ਮਨੁੱਖ ਵੰਸ਼ ਚੱਲ ਰਿਹਾ ਹੈ।

ਵਾਸਤਵਿਕ ਗਿਆਨ ਆਪਣੇ ਸਦਗ੍ਰੰਥਾ ਵਿੱਚ ਵਿਦਮਾਨ ਹੈ, ਜਿਸ ਨੂੰ ਨਕਲੀ ਸੰਤ, ਗੁਰੂ, ਮਹੰਤ ਨਹੀਂ ਸਮਝ ਸਕੇ। ਜਿਸ ਕਾਰਨ ਸਰਵ ਭਗਤ ਸਮਾਜ ਸ਼ਾਸਤਰ ਵਿਰੁੱਧ ਗਿਆਨ ਦੇ ਆਧਾਰ ਉੱਤੇ ਦੰਤ ਕਥਾਵਾਂ (ਲੋਕ ਵੇਦ) ਉੱਤੇ ਆਧਾਰਿਤ ਹੋਕੇ ਸ਼ਾਸਤਰ ਵਿਧੀ ਤਿਆਗਕੇ ਮਨਮਾਨੀ ਆਚਰਨ (ਪੂਜਾ) ਕਰਕੇ ਅਨਮੋਲ ਮਾਨਵ ਜੀਵਨ ਵਿਅਰਥ ਕਰ ਰਿਹਾ ਹੈ।

ਸ਼ਾਸਤਰ ਵਿਧੀ ਅਨੁਸਾਰ ਸਾਧਨਾ:-

1. ਪਹਿਲੇ ਚਰਣ ਵਿੱਚ ਬ੍ਰਹਮ ਗਾਇਤਰੀ ਮੰਤਰ ਦਿੱਤਾ ਜਾਂਦਾ ਹੈ, ਜੋ ਕਮਲਾਂ ਨੂੰ ਖੋਲ੍ਹਣ ਦਾ ਹੈ। ਉਪਦੇਸ਼ ਪ੍ਰਾਪਤ ਕਰਨ ਵਾਲੀ ਭਗਤ ਆਤਮਾ ਇਹ ਸੋਚੇਗੀ ਕਿ ਗੁਰੂ ਜੀ ਕਿਹਾ ਤਾਂ ਰਹੇ ਸੀ ਕਿ ਤਿੰਨੇ ਗੁਣਾਂ (ਰਜਗੁਣ-ਬ੍ਰਹਮਾ, ਸਤਗੁਣ-ਵਿਸ਼ਣੂ, ਤਮਗੁਣ-ਸ਼ਿਵ) ਦੀ ਪੂਜਾ ਨਹੀਂ ਕਰਨੀ ਹੈ। ਮੰਤਰ ਜਾਪ ਉਨ੍ਹਾਂ ਦੇ ਹੀ ਦਿੱਤੇ ਹਨ। ਉਨ੍ਹਾਂ ਲਈ ਨਿਵੇਦਨ ਹੈ ਕਿ ਇਹ ਪੂਜਾ ਨਹੀਂ ਹੈ। ਅਸੀਂ ਕਾਲ ਦੇ ਲੋਕ ਵਿੱਚ ਰਹਿ ਰਹੇ ਹਾਂ। ਇੱਥੇ ਸਾਨੂੰ ਜੋ ਸੁਵਿਧਾ ਚਾਹਿਦੀ ਹੋਵੇਗੀ ਉਹ ਬ੍ਰਹਮਾ-ਵਿਸ਼ਣੂ-ਸ਼ਿਵ ਆਦਿ ਹੀ ਪ੍ਰਦਾਨ ਕਰਣਗੇ।

ਜੈਸੇ ਅਸੀਂ ਬਿਜਲੀ ਦਾ ਕੁਨੈਕਸ਼ਨ (ਲਾਭ) ਲੈ ਰੱਖਿਆ ਹੈ। ਉਸਦਾ ਬਿੱਲ (ਖਰਚਾ) ਭਰਨਾ ਹੈ। ਅਸੀਂ ਬਿਜਲੀ ਵਾਲੇ ਮੰਤਰੀ ਦੀ ਜਾ ਵਿਭਾਗ ਦੀ ਪੂਜਾ ਨਹੀਂ ਕਰ ਰਹੇ। ਅਸੀਂ ਉਸਦਾ ਬਿੱਲ ਭਰਾਂਗੇ ਤਾਂ ਹੀ ਬਿਜਲੀ ਦਾ ਲਾਭ ਮਿਲਦਾ ਰਹੇਗਾ। ਇਸ ਪ੍ਰਕਾਰ ਟੈਲੀਫੋਨ (ਦੂਰਸੰਚਾਰ) ਦਾ ਬਿੱਲ ਵ ਪਾਣੀ ਦਾ ਬਿੱਲ ਆਦਿ ਅਦਾ ਕਰਦੇ ਰਹਾਂਗੇ ਤਾਂ ਸਾਨੂੰ ਸੁਵਿਧਾ ਮਿਲਦੀ ਰਹੇਗੀ। ਆਪ ਸ਼ਾਸਤਰ ਵਿਰੁੱਧ ਸਾਧਨਾ ਕਰਕੇ ਭਗਤੀਹੀਣ ਹੋ ਗਏ ਹੋ ਅਰਥਾਤ ਆਪ ਪੁੰਨਹੀਣ ਹੋ ਗਏ ਹੋ। ਜਿਸ ਕਾਰਣ ਤੋਂ ਆਪਨੂੰ ਧੰਨ ਲਾਭ ਆਦਿ ਨਹੀਂ ਹੋ ਰਿਹਾ। ਇਹ ਦਾਸ (ਰਾਮਪਾਲ ਦਾਸ) ਆਪਦੀ ਗਰੰਟਰ (ਜ਼ਿੰਮੇਦਾਰ) ਬਣਕੇ ਇਸ ਕਾਲ ਲੋਕ ਦੀ ਇੱਕ ਬ੍ਰਹਿਮੰਡ ਦੀ ਸ਼ਕਤੀਆਂ (ਬ੍ਰਹਮਾਂ-ਵਿਸ਼ਣੂ-ਸ਼ਿਵ-ਗਣੇਸ਼-ਮਾਤਾ ਆਦਿ) ਤੋਂ ਆਪਨੂੰ ਸਰਵ ਸੁਵਿਧਾਵਾਂ ਪੁਨਰ ਪ੍ਰਾਰੰਭ ਕਰਵਾਏਗਾ ਤਥਾ ਆਪਨੇ ਇਸ ਮੰਤਰ ਦੇ ਜਾਪ ਨਾਲ ਇਨ੍ਹਾਂ ਦਾ ਬਿੱਲ ਭਰਦੇ ਰਹਿਣਾ ਹੈ। ਜੋ ਮੰਤਰ ਪ੍ਰਥਮ (ਸਤਿ ਸੁਕਰਿਤ ਅਵਿਗਤ ਕਬੀਰ) ਹੈ ਇਹ ਆਪਦੀ ਪੂਜਾ ਹੈ, ਇਹ ਪੂਰਣ ਪ੍ਰਮਾਤਮਾ ਹੈ ਤਥਾ ਸਤਯਮ ਲਾਭ (ਫਲ) ਪ੍ਰਾਪਤ ਹੋਵੇ ਗਾ। ਸਤਯਮ ਦਾ ਅਰਥ ਅਵਿਨਾਸ਼ੀ ਅਰਥਾਤ ਸਾਨੂੰ ਅਵਿਨਾਸ਼ੀ ਪਦ ਪ੍ਰਾਪਤ ਕਰਨਾ ਹੈ। ਇਸ ਮੰਤਰ ਦੇ ਚਾਰ ਮਹੀਨੇ ਤੋਂ ਬਾਅਦ ਆਪਨੂੰ ਸਤਿਨਾਮ (ਸੱਚਾਨਾਮ) ਹੋਰ ਮਿਲੇਗਾ, ਜੋ ਦੋ ਮੰਤਰ ਦਾ ਹੋਵੇਗਾ। ਉਸਦਾ ਇੱਕ ਮੰਤਰ ਕਾਲ ਦੇ 21ਬ੍ਰਹਿਮੰਡ ਦਾ ਰਿੱਣ ਉਤਾਰਣ ਦਾ ਹੈ। ਉਸਦੀ ਕਮਾਈ ਕਰਕੇ ਅਸੀਂ ਬ੍ਰਹਮ (ਛਰ ਪੁਰਸ਼) ਅਰਥਾਤ ਕਾਲ ਦਾ ਰਿਣ ਉਤਾਰਨਾ ਹੈ। ਫਿਰ ਇਹ ਕਾਲ ਸਾਨੂੰ ਸਰਵ ਪਾਪਾਂ ਤੋਂ ਮੁਕਤ ਕਰ ਦੇਵੇਗਾ।

**ਗੀਤਾ ਅ:ਨੰ.18 ਦੇ ਸਲੋਕ ਨੰ. 62-66 ਵਿੱਚ ਵਰਣਨ ਹੈ:-**

ਅਧਿਆਏ 18 ਦਾ ਸਲੋਕ 62:

ਤਮ, ਏਵ, ਸ਼ਰਣਮ, ਗਚਛ, ਸਰਵਭਾਵੇਨ, ਭਾਰਤ,

ਤਤਪ੍ਰਸ਼ਾਦਾਤ, ਪਰਾਮ, ਸ਼ਾਂਨਿਤਮ, ਸਥਾਨਮ, ਪ੍ਰਾਪਸਯਸਿ, ਸ਼ਾਸ਼ਵਤਮ॥

ਅਨੁਵਾਦ:- (ਭਾਰਤ) ਹੇ ਭਾਰਤ! ਤੂੰ (ਸਰਵਭਾਵੇਨ) ਸਭ ਪ੍ਰਕਾਰ ਤੋਂ (ਤਮ) ਉਸ ਅਗਿਆਨ ਅੰਧਿਕਾਰ ਵਿੱਚ ਛੁੱਪੇ ਹੋਏ ਪ੍ਰਮੇਸ਼ਵਰ ਦੀ (ਏਵ) ਹੀ (ਸ਼ਰਣਮ) ਸ਼ਰਨ ਵਿੱਚ (ਗੱਛ) ਜਾ। (ਤਤਪ੍ਰਸ਼ਾਦਾਤ) ਉਸ ਪ੍ਰਮਾਤਮਾਂ ਦੀ ਕਿਰਪਾ ਨਾਲ ਹੀ ਤੂੰ (ਪਰਾਮ) ਪਰਮ (ਸ਼ਾਂਤਿੰਮ)

ਸ਼ਾਂਤੀ ਨੂੰ ਤਥਾ (ਸ਼ਾਸ਼ਵਤਮ) ਸਦਾ ਰਹਿਣ ਵਾਲਾ ਸਤ (ਸਥਾਨਮ) ਸਥਾਨ-ਧਾਮ-ਲੋਕ ਨੂੰ (ਪ੍ਰਾਪਸਯਸੇ) ਪ੍ਰਾਪਤ ਹੋਵੇਗਾ।

**ਅਨੁਵਾਦ: ਹੇ ਭਾਰਤ! ਤੂੰ ਸਭ ਪ੍ਰਕਾਰ ਤੋਂ ਉਸ ਅਗਿਆਨ ਅੰਧਿਕਾਰ ਵਿੱਚ ਛੁੱਪੇ ਹੋਏ ਪ੍ਰਮੇਸ਼ਵਰ ਦੀ ਸ਼ਰਣ ਵਿੱਚ ਜਾ। ਉਸ ਪ੍ਰਮਾਤਮਾ ਦੀ ਕ੍ਰਿਪਾ ਨਾਲ ਹੀ ਤੂੰ ਪਰਮ ਸ਼ਾਂਤੀ ਤਥਾ ਸਦਾ ਰਹਿਣ ਵਾਲਾ ਸਤ ਸਥਾਨ-ਧਾਮ-ਲੋਕ ਨੂੰ ਪ੍ਰਾਪਤ ਹੋਵੇਗਾ।**

ਅਧਿਆਏ 18 ਦਾ ਸਲੋਕ 66

ਸਰਵਧਰਮਾਨ, ਪਰਿਤਯਜਯ, ਮਾਮ, ਏਕਮ, ਸ਼ਰਣਮ, ਵਰਜ,
ਅਹਮ, ਤਵਾ, ਸਰਵਪਾਪੇਭਯਹ, ਮੋਕਸ਼ਯਿਸ਼ਯਾਮਿ, ਮਾ, ਸ਼ਚਹ॥

ਅਨੁਵਾਦ:- (ਮਾਮ) ਮੇਰੀ (ਸਰਵਧਰਮਾਨ) ਸੰਪੂਰਨ ਪੂਜਾਨੂੰ (ਪਰਿਤਯਜਯੇ) ਤਿਆਗਕੇ ਤੂੰ ਕੇਵਲ (ਏਕਮ) ਇੱਕ ਉਸ ਪੂਰਨ ਪ੍ਰਮਾਤਮਾਂ ਦੀ (ਸ਼ਰਣਮ) ਸ਼ਰਣ ਵਿੱਚ (ਵਿਰਜ) ਜਾ। (ਅਹਮ) ਮੈਂ (ਤਵਾ) ਤੈਨੂੰ (ਸਰਵਪਾਪੇਭਯਹ) ਸੰਪੂਰਨ ਪਾਪਾਂ ਤੋਂ (ਮੋਕਸ਼ਯਿਯਾਮਿ) ਛੁਡਵਾ ਦੇ ਵਾਂਗਾ ਤੂੰ (ਮਾ, ਸ਼ੁਚਹ) ਸ਼ੋਕ ਮਤ ਕਰ।

**ਅਨੁਵਾਦ: ਮੇਰੀ ਸੰਪੂਰਨ ਪੂਜਾ ਨੂੰ ਤਿਆਗਕੇ ਤੂੰ ਕੇਵਲ ਇੱਕ ਉਸ ਪੂਰਣ ਪ੍ਰਮਾਤਮਾ ਦੀ ਸ਼ਰਣ ਵਿੱਚ ਜਾ। ਮੈਂ ਤੈਨੂੰ ਸੰਪੂਰਣ ਪਾਪਾਂ ਤੋਂ ਛੁੱਟਵਾ ਦੇਵਾਂਗਾ ਤੂੰ ਸ਼ੋਕ ਮਤ ਕਰ।**

ਉਪਰੋਕਤ ਸਲੋਕਾਂ ਦਾ ਭਾਵ ਅਰਥ ਹੈ ਕਿ ਕਾਲ (ਬ੍ਰਹਮ ਅਰਥਾਤ ਛਰ ਪੁਰਸ਼) ਕਹਿ ਰਿਹਾ ਹੈ ਕਿ ਅਰਜੁਨ ਤੂੰ ਮੇਰੀ ਸ਼ਰਣ ਵਿੱਚ ਰਹਿਣਾ ਚਾਹੁੰਦਾ ਹੈ ਤਾਂ ਜਨਮ ਤਥਾ ਮ੍ਰਿਤੂ ਬਣੀ ਰਹੇਗੀ। ਜੇਕਰ ਪਰਮਸ਼ਾਂਤੀ ਤਥਾ ਸਤਲੋਕ ਜਾਣਾ ਚਾਹੁੰਦਾ ਹੈ ਤਾਂ ਉਸ ਪੂਰਣ ਪ੍ਰਮਾਤਮਾ ਦੀ ਸ਼ਰਣ ਵਿੱਚ ਚਲਾ ਜਾ। ਉਸਦੇ ਲਈ ਮੇਰੀ ਸਰਵ ਧਾਰਮਿਕ ਪੂਜਾਵਾਂ ਅਰਥਾਤ ਸਤਿਨਾਮ ਦੇ ਪ੍ਰਥਮ ਮੰਤਰ ਦੇ ਜਾਪ ਦੀ ਕਮਾਈ ਮੇਰੇ ਵਿੱਚ ਛੱਡਕੇ ਫਿਰ ਸਰਵਭਾਵ ਨਾਲ ਉਸ ਇੱਕ (ਸਰਵਸ਼ਕਤੀਮਾਨ ਅਰਥਾਤ ਜਿਸਦੇ ਬਰਾਬਰ ਦੂਸਰਾ ਨਾ ਹੋ ਉਸ ਅਦ੍ਵਿਤੀਐ ਪ੍ਰਮੇਸ਼ਵਰ) ਦੀ ਸ਼ਰਣ ਵਿੱਚ ਚਲਾ ਜਾ ਫਿਰ ਮੈਂ ਤੈਨੂੰ ਸਰਵ ਪਾਪਾਂ (ਰਿਣਾਂ) ਤੋਂ ਮੁਕਤ ਕਰ ਦੂੰਗਾ, ਤੂੰ ਚਿੰਤਾ ਨਾ ਕਰ ਤਥਾ ਸਤਿਨਾਮ ਦੇ ਮੰਤਰ ਦੀ ਕਮਾਈ ਅਸੀਂ ਪਰਬ੍ਰਹਮ ਅਰਥਾਤ ਅਕਸ਼ਰ ਪੁਰਸ਼ ਨੂੰ ਛੱਡ ਦੇਵਾਂਗੇ ਕਿਉਂਕਿ ਸਾਨੂੰ ਅਕਸ਼ਰ ਪੁਰਸ਼ ਦੇ ਲੋਕ ਤੋਂ ਹੋਕੇ ਸਤਲੋਕ ਜਾਣਾ ਹੈ, ਉਸਦਾ ਕਿਰਾਇਆ ਦੇਣਾ ਹੈ। ਫਿਰ ਤੀਸਰਾ ਮੰਤਰ ਸਤਿਸ਼ਬਦ ਅਰਥਾਤ ਸਾਰਨਾਮ ਮਿਲੇ ਗਾ ਜੋ ਸਤਲੋਕ ਵਿੱਚ ਸਥਾਈਤਵ ਪ੍ਰਾਪਤ ਕਰਾਏਗਾ।

ਜੇਕਰ ਕੋਈ ਵਿਅਕਤੀ ਵਿਦੇਸ਼ ਗਿਆ ਹੋਵੇ। ਉੱਥੇ ਉਸ ਉੱਤੇ ਸਰਕਾਰ ਦਾ ਰਿੱਣ ਹੋਵੇ। ਫਿਰ ਵਾਪਸ ਸਵਦੇਸ਼ ਆਉਣਾ ਚਾਹੇਗਾ ਤਾਂ ਉਸਨੂੰ ਪਹਿਲਾਂ ਉਸ ਦੇਸ਼ ਦੇ ਰਿੱਣ ਤੋਂ ਮੁਕਤੀ ਲੈਣੀ ਹੋਵੇਗੀ। ਫ਼ਿਰ (***No Due Certificate***) ਰਿੱਣ ਮੁਕਤ ਪ੍ਰਮਾਣ-ਪੱਤਰ ਪ੍ਰਾਪਤ ਕਰਨਾ ਹੋਵੇਗਾ, ਤਦ ਉਸਦਾ ਵਾਪਸ ਆਉਣ ਦਾ ਪਾਸਪੋਰਟ ਬਣੇਗਾ, ਨਹੀਂ ਤਾਂ ਉਸਨੂੰ ਵਾਪਸ ਨਹੀਂ ਆਉਣ ਦਿੱਤਾ ਜਾਵੇਗਾ।

ਇਸ ਪ੍ਰਕਾਰ ਆਪ ਇਸ ਕਾਲ ਦੇ ਲੋਕ ਵਿੱਚ ਸ਼ਾਸਤਰ ਵਿਰੁੱਧ ਸਾਧਨਾ ਕਰਕੇ ਭਗਤੀ ਹੀਣ ਰਿੱਣੀ ਹੋ ਗਏ ਹੋ। ਪਹਿਲਾਂ ਆਪਨੂੰ ਸ਼ਾਹੂਕਾਰ ਬਣਾਇਆ ਜਾਵੇਗਾ। ਉਸਦੇ ਲਈ ਕਵਿਰਦੇਵ (ਕਬੀਰ ਸਾਹਿਬ ਜਾਂ ਕਵਿਰ ਸਾਹਿਬ) ਨੇ ਮੁਝ ਦਾਸ (ਸੰਤ ਰਾਮਪਾਲ ਦਾਸ) ਨੂੰ ਆਪਣਾ ਪ੍ਰਤੀਨਿਧੀ (Representative) ਬਣਾਕੇ ਭੇਜਿਆ ਹੈ। ਉਸ ਪ੍ਰਮੇਸ਼ਵਰ ਦੀ ਤਰਫ ਤੋਂ ਇਹ ਦਾਸ ਆਪਦਾ (Guaranter) ਜਿੰਮੇਵਾਰ ਬਣੇਗਾ ਤਥਾ ਬ੍ਰਹਮਾ-ਵਿਸ਼ਣੂ-ਸ਼ਿਵ ਆਦਿ ਸ਼ਕਤੀਆਂ ਤੋਂ ਆਪਦੇ ਪੁਨਰ ਕੁਨੈਕਸ਼ਨ (ਸੰਪਰਕ ਦਾ ਲਾਭ) ਨੂੰ ਪ੍ਰਾਰੰਭ ਕਰਾਏਗਾ। ਜੋ ਆਪਣੇ ਇਨ੍ਹਾਂ ਦੇ ਮੰਤਰ ਦੀ ਕਮਾਈ ਕਰਕੇ ਕਿਸ਼ਤਾਂ ਵਿੱਚ ਬਿੱਲ ਭਰਨਾ ਹੈ। ਜਦੋਂ ਤੱਕ ਆਪ ਇੱਥੋਂ ਮੁਕਤ ਨਹੀਂ ਹੁੰਦੇ ਤਦ ਤੱਕ ਆਪਨੂੰ ਸਰਵ ਭੌਤਿਕ ਸੁਵਿਧਾਵਾਂ ਜੋਰ-ਸ਼ੋਰ ਨਾਲ ਮਿਲਦੀਆਂ ਰਹਿਣਗੀਆਂ ਤਥਾ ਆਪ ਪੁੰਨਦਾਨ ਆਦਿ ਕਰਕੇ ਜਿਆਦਾ ਭਗਤੀ ਧਨੀ ਬਣ ਸਕੋਗੇ। ਦੂਸਰੇ ਸ਼ਬਦਾਂ

ਵਿੱਚ ਜਿਵੇਂ ਸਾਡੇ ਸਰੀਰ ਵਿੱਚ ਕਮਲ ਬਣੇ ਹਨ। ਜਦੋਂ ਅਸੀਂ ਸਰੀਰ ਤਿਆਗਕੇ ਪ੍ਰਮਾਤਮਾ ਕੋਲ ਜਾਵਾਂਗੇ ਤਾਂ ਸਾਨੂੰ ਇਨ੍ਹਾਂ ਕਮਲਾਂ ਵਿੱਚੋਂ ਹੋ ਕੇ ਜਾਣਾ ਹੈ। ਜੈਸੇ 1.ਮੂਲ ਕਮਲ ਵਿੱਚ ਗਣੇਸ਼ ਜੀ 2. ਸੁਵਾਦ ਕਮਲ ਵਿੱਚ ਸਾਵਿਤਰੀ-ਬ੍ਰਹਮਾ 3. ਨਾਭੀ ਕਮਲ ਵਿੱਚ ਲੱਕਸ਼ਮੀ ਤਥਾ ਵਿਸ਼ਣੂ ਜੀ 4. ਹਿਰਦੇ ਕਮਲ ਵਿੱਚ ਪਾਰਵਤੀ ਅਤੇ ਸ਼ਿਵਜੀ 5. ਕੰਠ ਕਮਲ ਵਿੱਚ ਦੁਰਗਾ (ਅਸ਼ਟੰਗੀ) ਹੈ। ਇਨ੍ਹਾਂ ਕਮਲਾਂ ਵਿੱਚੋਂ ਅਸੀਂ ਤਦ ਹੀ ਜਾ ਸਕਾਂਗੇ ਜਦੋਂ ਅਸੀਂ ਇਨ੍ਹਾਂ ਦਾ ਰਿੱਣ ਅਦਾ ਕਰ ਦਿਆਂਗੇ। ਪ੍ਰਥਮ ਉਪਦੇਸ਼ ਨਾਲ ਆਪਦੇ ਸਾਰੇ ਕਮਲ ਖਿੱਲ ਜਾਣਗੇ ਅਰਥਾਤ ਆਪ ਰਿੱਣਮੁਕਤ ਹੋ ਜਾਵੋਗੇ। ਜਦ ਆਪ ਅੰਤ ਸਮੇਂ ਵਿੱਚ ਸਰੀਰ ਛੱਡੋਗੇ ਤਾਂ ਆਪਦਾ ਰਸਤਾ ਸਾਫ ਮਿਲੇਗਾ ਅਰਥਾਤ ਆਪਦੇ ਸਰਵ ਰਿੱਣਮੁਕਤ ਪ੍ਰਮਾਣ-ਪੱਤਰ ਤਿਆਰ ਮਿਲੇਗਾ।

ਪ੍ਰੰਤੂ ਅਸੀਂ ਪੂਜਾ ਅਪਣੇ ਮੂਲ ਮਾਲਕ ਕਵਿਰਦੇਵ (ਕਬੀਰ ਸਾਹਿਬ) ਦੀ ਕਰਨੀ ਹੈ। ਜਿਵੇਂ ਪਤੀਵਰਤਾ ਪਤਨੀ ਪੂਜਾ ਤਾਂ ਆਪਣੇ ਪਤੀ ਦੀ ਕਰਦੀ ਹੈ, ਪ੍ਰੰਤੂ ਯਥੋਚਿੱਤ ਆਦਰ ਸਭ ਦਾ ਕਰਦੀ ਹੈ। ਜਿਵੇਂ ਦੇਵਰ ਨੂੰ ਪੁੱਤਰਵੱਤ ਤਥਾ ਜੇਠ ਨੂੰ ਵੱਡੇ ਭਾਈ ਦੀ ਤਰ੍ਹਾਂ ਤਥਾ ਸੱਸ ਵ ਸਹੁਰੇ ਨੂੰ ਮਾਤਾ-ਪਿਤਾ ਦੀ ਤਰ੍ਹਾਂ। ਪ੍ਰੰਤੂ ਜੋ ਭਾਵ ਆਪਣੇ ਪਤੀ ਵਿੱਚ ਹੁੰਦਾ ਹੈ ਉਹ ਹੋਰ ਵਿੱਚ ਨਹੀਂ ਹੋ ਸਕਦਾ। ਠੀਕ ਇਸੇ ਤਰ੍ਹਾਂ ਕਬੀਰ ਪ੍ਰਮੇਸ਼ਵਰ ਦੇ ਭਗਤ ਨੂੰ ਆਪਣੀ ਭਗਤੀ ਸਫਲ ਕਰਨੀ ਹੈ। ਇਸਲਈ ਕਿਸੇ ਅਣਜਾਣ ਦੇ ਬਹਿਕਾਵੇ ਵਿੱਚ ਨਹੀਂ ਆਉਣਾ। ਪੂਰਣ ਵਿਸ਼ਵਾਸ਼ ਦੇ ਨਾਲ ਇਸ ਦਾਸ ਦੁਆਰਾ ਦੱਸੇ ਭਗਤੀ ਮਾਰਗ ਉੱਤੇ ਲੱਗੇ ਰਹਿਣਾ। ਇਹ ਭਗਤੀ ਸਰਵ ਸ਼ਾਸਤਰਾਂ ਦੇ ਆਧਾਰ ਉੱਤੇ ਹੈ।

2. ਦੂਸਰੇ ਚਰਣ ਵਿੱਚ ਸਤਿਨਾਮ ਪ੍ਰਦਾਨ ਕੀਤਾ ਜਾਂਦਾ ਹੈ। ਜੋ ਦੋ ਮੰਤਰ ਦਾ ਹੈ। ਇਕ ਓਮ (ਔਓਮ) ਦੂਜਾ ਤਤ ਜੋ ਸੰਕੇਤਿਕ ਹੈ, ਕੇਵਲ ਸਾਧਕ ਨੂੰ ਹੀ ਦੱਸਿਆ ਜਾਂਦਾ ਹੈ।

3. ਤੀਸਰੇ ਚਰਣ ਵਿੱਚ ਸਾਰਨਾਮ ਦਿੱਤਾ ਜਾਂਦਾ ਹੈ ਜੋ ਕਿ ਤਿੰਨ ਮੰਤਰ ਦਾ ਹੈ। ਓਮ-ਤਤ-ਸਤਿ (ਤਤ-ਸਤਿ ਸੰਕੇਤਿਕ ਹਨ ਜੋ ਸਾਧਕ ਨੂੰ ਹੀ ਦੱਸੇ ਜਾਣਗੇ)।

ਇਸ ਪ੍ਰਕਾਰ ਸਾਰਨਾਮ (ਜੋ ਤਿੰਨ ਮੰਤ੍ਰ ਦਾ ਬਣ ਜਾਏਗਾ) ਦੇ ਸਿਮਰਨ ਦੇ ਅਭਿਆਸ ਨਾਲ ਸਾਧਕ ਪਰਮ ਦਿਭਯਪੁਰਸ਼ ਅਰਥਾਤ ਪ੍ਰਮੇਸ਼ਵਰ ਕਵਿਰਦੇਵ ਨੂੰ ਪ੍ਰਾਪਤ ਹੋਵੇਗਾ ਤਥਾ ਸਤਲੋਕ ਵਿੱਚ ਪਰਮਸ਼ਾਂਤੀ ਅਰਥਾਤ ਪੂਰਣਮੋਕਸ਼ ਨੂੰ ਪ੍ਰਾਪਤ ਹੋ ਜਾਵੇਗਾ।

ਵਿਸ਼ੇਸ਼: ਵਰਤਮਾਨ ਵਿੱਚ ਇਹ ਵਾਸਤਵਿਕ ਸਾਧਨਾਂ ਮੁਝਦਾਸ ਦੇ ਅਤਿਰਿਕਤ ਕਿਸੀ ਦੇ ਕੋਲ ਨਹੀਂ ਹੈ। ਜੇ ਕੋਈ ਮੁਝਦਾਸ ਤੋਂ ਚੁਰਾਕੇ ਸਵੈਂ ਗੁਰੂ ਬਣਕੇ ਨਕਲੀ ਸ਼ਿਸ਼ਯ ਬਣਾ ਰਿਹਾ ਹੋਵੇ ਤਾਂ ਉਸ ਮਨੁੱਖ ਜੀਵਨ ਦੇ ਦੁਸ਼ਮਣ ਤੋਂ ਸਾਵਧਾਨ ਰਹੋ। ਉਹ ਅਣ ਅਧਿਕਾਰੀ ਹੋਣ ਦੇ ਕਾਰਣ ਆਪਣਾ ਜੀਵਨ ਵੀ ਨਸ਼ਟ ਕਰ ਰਿਹਾ ਹੈ ਤਥਾ ਨਾਦਾਨ ਸ਼ਰਧਾਲੂਆਂ ਨੂੰ ਵੀ ਨਰਕ ਦਾ ਭਾਗੀ ਬਣਾ ਰਿਹਾ ਹੈ, ਉਸਨੂੰ ਕਾਲ ਦਾ ਭੇਜਿਆ ਦੂਤ ਜਾਣੋਂ।

## "ਸ਼ੰਕਾ ਸਮਾਧਾਨ"

1.ਪ੍ਰਸ਼ਨ:- ਉਪਰੋਕਤ ਗੀਤਾ ਸਾਰ ਤੋਂ ਸਿੱਧ ਹੁੰਦਾ ਹੈ ਕਿ ਬ੍ਰਹਮਾ ਜੀ, ਵਿਸ਼ਣੂ ਜੀ ਤਥਾ ਸ਼ਿਵਜੀ ਦੀ ਪੂਜਾ ਵਿਅਰਥ ਹੈ। ਪ੍ਰੰਤੂ ਮੈਂ ਤਾਂ 30 ਸਾਲ ਤੋਂ ਸ਼੍ਰੀ ਸ਼ਿਵਜੀ ਦੀ ਪੂਜਾ ਕਰ ਰਿਹਾ ਹਾਂ ਤਥਾ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਮੇਰੇ ਬਹੁਤ ਪਿਆਰੇ ਹਨ। ਮੈਂ ਇਨ੍ਹਾਂ ਪ੍ਰਭੂਆਂ ਨੂੰ ਨਹੀਂ ਛੱਡ ਸਕਦਾ, ਮੇਰਾ ਇਨ੍ਹਾਂ ਨਾਲ ਵਿਸ਼ੇਸ਼ ਲਗਾਓ ਹੋ ਚੁੱਕਾ ਹੈ। ਸ਼੍ਰੀ ਗੀਤਾ ਜੀ ਦਾ ਨਿੱਤ ਪਾਠ ਕਰਦਾ ਹਾਂ। ਹਰੇ ਰਾਮ, ਹਰੇ ਕ੍ਰਿਸ਼ਨ, ਰਾਧੇ ਸ਼ਾਮ, ਸੀਤਾਰਾਮ, ਓਮ ਨਮਹ ਸ਼ਿਵਾਯ, ਓਮ ਨਮੋ ਭਗਵਤੇ ਵਾਸੂਦੇਵਾਏ ਆਦਿ

ਨਾਮ ਜਾਪ ਕਰਦਾ ਹਾਂ। ਸੋਮਵਾਰ ਦਾ ਵਰਤ ਵੀ ਰੱਖਦਾ ਹਾਂ। ਕਾਵੜ ਵੀ ਲਿਆਉਂਦਾ ਹਾਂ ਤਥਾ ਧਾਮਾਂ ਉੱਤੇ ਵੀ ਦਾਨ ਕਰਨ ਜਾਂਦਾ ਹਾਂ। ਮੰਦਿਰ ਵਿੱਚ ਮੂਰਤੀ ਪੂਜਾ ਕਰਨ ਵੀ ਜਾਂਦਾ ਹਾਂ। ਸਵਰਗ ਪ੍ਰਾਪਤੀ ਦੀ ਇੱਛਾ ਕਰਦਾ ਹਾਂ ਤਥਾ ਪ੍ਰੰਪਰਾਗਤ ਪੂਜਾ ਦੇ ਕਾਰਣ ਇੱਕ ਮਹੰਤ ਤੋਂ ਉਪਦੇਸ਼ ਵੀ ਲੈ ਰੱਖਿਆ ਹੈ।

ਉੱਤਰ:- ਕ੍ਰਿਪਾ ਆਪ ਪੁਨਰ ਉਪਰੋਕਤ 'ਗੀਤਾ ਸਾਰ' ਨੂੰ ਪੜ੍ਹੋ, ਜਦ ਤੱਕ ਤਤਵ ਗਿਆਨ ਤੋਂ ਪੂਰਣ ਪ੍ਰੀਚਤ ਆਪ ਨਹੀਂ ਹੋਵੋਂਗੇ, ਤਦ ਤੱਕ ਇਹ ਸ਼ੰਕਾ ਰੂਪੀ ਕੰਡਾਂ ਖੱਟਕਦਾ ਹੀ ਰਹੇਗਾ। ਜਿਵੇਂ ਉਪੱਰ ਉਦਹਾਰਣ ਹੈ ਕਿ ਉਲੱਟਾ ਲੱਟਕਿਆ ਹੋਇਆ ਸੰਸਾਰ ਰੂਪੀ ਬ੍ਰਿਖ ਹੈ, ਜਿਸਦੀ ਮੂਲ (ਜੜ੍ਹ) ਤਾਂ ਪੂਰਣ ਪ੍ਰਮਾਤਮਾ ਪ੍ਰਮੇਸ਼ਵਰ ਹੈ। ਤਿੰਨੋਂ ਗੁਣ ਰੂਪੀ (ਰਜਗੁਣ-ਬ੍ਰਹਮਾ, ਸਤਗੁਣ-ਵਿਸ਼ਣੂ, ਤਮਗੁਣ-ਸ਼ਿਵ) ਸ਼ਾਖਾਵਾਂ ਹਨ। ਆਪਨੇ ਕੋਈ ਅੰਬ ਦਾ ਪੌਦਾ ਲਾਇਆ ਹੈ, ਜੇ ਪੌਦੇ ਦੀ ਜੜ੍ਹ (ਮੂਲ) ਦੀ ਸਿੰਚਾਈ (ਪੂਜਾ) ਕਰੋਗੇ ਜਿਸਤੋਂ ਬ੍ਰਿਖ ਬਣੇਗਾ, ਫਿਰ ਉਸਦੀ ਸ਼ਾਖਾਵਾਂ ਨੂੰ ਫਲ ਲੱਗਣਗੇ। ਸ਼ਾਖ਼ਾ ਤੋੜ੍ਹਣ ਨੂੰ ਥੌੜ੍ਹੇ ਹੀ ਕਿਹਾ ਜਾਂਦਾ ਹੈ। ਇਹ ਦੇਖੋ 'ਸਿੱਧਾ ਬੀਜਿਆ ਹੋਇਆ ਭਗਤੀ ਰੂਪੀ ਪੌਦਾ ਅਰਥਾਤ ਸ਼ਾਸਤਰਵਿਧੀ ਅਨੁਸਾਰ ਸਾਧਨਾ'।

ਇਸ ਪ੍ਰਕਾਰ ਪੂਜਾ ਤਾਂ ਪੂਰਣ ਪ੍ਰਮਾਤਮਾ ਅਰਥਾਤ ਮੂਲ ਦੀ ਕਰਨੀ ਹੈ, ਫਿਰ ਕਰਮਫਲ ਤਿੰਨੋਂ ਗੁਣ (ਬ੍ਰਹਮਾ, ਵਿਸ਼ਣੂ, ਸ਼ਿਵ) ਰੂਪੀ ਸ਼ਾਖਾਵਾਂ ਨੂੰ ਲੱਗਣਗੇ। ਇਸਲਈ ਕੁਝ ਵੀ ਨਹੀ ਛੱਡਣਾ ਹੈ, ਕੇਵਲ ਆਪਣਾ ਭਗਤੀ ਰੂਪੀ ਪੌਦਾ ਸਿੱਧਾ ਬੀਜਣਾ ਹੈ ਅਰਥਾਤ ਸ਼ਾਸਤਰ ਵਿਧੀ ਅਨੁਸਾਰ ਸਾਧਨਾ ਆਰੰਭ ਕਰਨੀ ਹੈ।

ਵਰਤਮਾਨ ਵਿੱਚ ਸਰਵ ਪਵਿੱਤਰ ਭਗਤ ਸਮਾਜ ਸ਼ਾਸਤਰ ਵਿਧੀ ਤਿਆਗਕੇ ਮਨਮਾਨੀ ਪੂਜਾ ਕਰ ਰਿਹਾ ਹੈ ਅਰਥਾਤ ਭਗਤੀ ਰੂਪੀ ਪੌਦਾ ਉਲਟਾ ਲਗਾ ਰੱਖ਼ਿਆ ਹੈ। ਜੇ ਕਿਸੇ ਨੇ ਐਸਾ ਪੌਦਾ ਬੀਜ਼ ਰੱਖਿਆ ਹੈ ਤਾਂ ਉਸਨੂੰ ਮੂਰਖ ਹੀ ਕਿਹਾ ਜਾਂਦਾ ਹੈ। (ਕ੍ਰਿਪਾ ਦੇਖੋ ਉਲਟਾ ਬੀਜ਼ਿਆ ਹੋਇਆ ਭਗਤੀ ਰੂਪੀ ਪੌਦੇ ਦਾ ਚਿੱਤਰ)।

ਇਸਲਈ ਗੀਤਾ ਅਧਿਆਏ 7 ਸਲੋਕ 12 ਤੋਂ 18 ਵਿੱਚ ਤਿੰਨੋਂ ਗੁਣਾਂ (ਰਜਗੁਣ ਬ੍ਰਹਮਾ, ਸਤਗੁਣ ਵਿਸ਼ਣੂ ਜੀ, ਤਮਗੁਣ ਸ਼ਿਵਜੀ) ਦੀ ਪੂਜਾ ਤੱਕ ਹੀ ਸੀਮਤ ਬੁੱਧੀ ਰੱਖਣ ਵਾਲੇ ਜੋ ਇਨ੍ਹਾਂ ਤੋਂ ਇਲਾਵਾ ਕਿਸੀ ਨੂੰ ਨਹੀਂ ਪੂਜਦੇ ਹਨ ਉਨ੍ਹਾਂ ਨੂੰ ਰਾਖਸ਼ਸ਼ ਸੁਭਾਓ ਨੂੰ ਧਾਰਣ ਕੀਤੇ ਹੋਏ, ਮਨੁੱਖਾਂ ਵਿੱਚੋਂ ਨੀਚ, ਦੁਸ਼ਕਰਮ ਕਰਨ ਵਾਲੇ ਮੂਰਖ ਕਿਹਾ ਹੈ ਤਥਾ ਕਿਹਾ ਹੈ ਕਿ ਇਹ ਮੈਨੂੰ ਵੀ ਨਹੀਂ ਪੂਜਦੇ। ਫਿਰ ਆਪਣੀ ਸਾਧਨਾ ਨੂੰ ਵੀ ਗੀਤਾ ਗਿਆਨਦਾਤਾ ਪ੍ਰਭੂ (ਬ੍ਰਹਮ ਅਰਥਾਤ ਛਰ ਪੁਰਸ਼) ਨੇ ਅਤਿ ਘਟੀਆ (ਅਨੁਤਮਾਮ) ਅਰਥਾਤ ਵਿਅਰਥ ਕਿਹਾ ਹੈ। ਇਸਲਈ ਗੀਤਾ ਅਧਿਆਏ 18 ਸਲੋਕ 62, 64, 66 ਤਥਾ ਅਧਿਆਏ 15 ਸਲੋਕ 1-4 ਵਿੱਚ ਕਿਹਾ ਹੈ ਕਿ ਉਸ ਪੂਰਣ ਪ੍ਰਮਾਤਮਾ (ਉਲੱਟੇ ਲੱਟਕੇ ਹੋਏ ਬ੍ਰਿਖ ਦੀ ਮੂਲ ਦੀ ਪੂਜਾ ਕਰ) ਦੀ ਸ਼ਰਣ ਵਿੱਚ ਜਾ, ਉਸਦੀ ਪੂਜਾ ਤੱਤਵਦਰਸ਼ੀ ਸੰਤ ਦੇ ਦੱਸੇ ਮਾਰਗ ਨਾਲ ਕਰ (ਗੀਤਾ ਅਧਿਆਏ 4 ਸਲੋਕ 34 ਵਿੱਚ ਤੱਤਵਦਰਸ਼ੀ ਸੰਤ ਵੱਲ ਸੰਕੇਤ ਕੀਤਾ ਹੈ)। ਉਸੀ ਪੂਰਣ ਪ੍ਰਮਾਤਮਾ ਦੀ ਸ਼ਾਸਤਰ ਵਿਧੀ ਅਨੁਸਾਰ ਸਾਧਨਾ ਕਰਨ ਨਾਲ ਹੀ ਸਾਧਕ ਪਰਮ ਸ਼ਾਂਤੀ ਤਥਾ ਸਤਲੋਕ ਨੂੰ ਪ੍ਰਾਪਤ ਹੁੰਦਾ ਹੈ ਅਰਥਾਤ ਪੂਰਣ ਮੋਕਸ਼ ਨੂੰ ਪ੍ਰਾਪਤ ਕਰਦਾ ਹੈ। ਗੀਤਾ ਗਿਆਨਦਾਤਾ ਪ੍ਰਭੂ (ਛਰ ਪੁਰਸ਼-ਕਾਲ) ਕਹਿ ਰਿਹਾ ਹੈ ਕਿ ਮੈਂ ਵੀ ਉਸਦੀ ਸ਼ਰਣ ਹਾਂ ਅਰਥਾਤ ਮੇਰਾ ਵੀ ਇਸ਼ਟ ਦੇਵ ਉਹੀ ਪੂਰਣ ਪ੍ਰਮਾਤਮਾ ਹੈ, ਮੈਂ ਵੀ ਉਸਦੀ ਪੂਜਾ ਕਰਦਾ ਹਾਂ, ਹੋਰਨਾਂ ਨੂੰ ਵੀ ਉਸਦੀ ਪੂਜਾ ਕਰਨੀ ਚਾਹੀਦੀ ਹੈ। ਆਪ ਗੀਤਾ ਜੀ ਦਾ ਨਿੱਤ ਪਾਠ ਵੀ ਕਰਦੇ ਹੋ ਤਥਾ ਸਾਧਨਾ ਗੀਤਾ ਜੀ ਵਿੱਚ ਵਰਣਿਤ ਵਿਧੀ ਵਿਰੁੱਧ ਕਰਦੇ ਹੋ। ਜਿਨ੍ਹਾਂ ਮੰਤਰਾਂ ਦਾ (ਹਰੇ ਰਾਮ, ਹਰੇ ਕ੍ਰਿਸ਼ਨ, ਰਾਧੇਸ਼ਾਮ, ਸੀਤਾਰਾਮ, ਓਮ ਨਮੋ ਸ਼ਿਵਾਯ, ਓਮ ਨਮੋ ਭਗਵਤੇ ਵਾਸੁਦੇਵਾਯ ਆਦਿ ਮੰਤਰਾਂ ਦਾ) ਆਪ ਜਾਪ ਕਰਦੇ ਹੋ ਤਥਾ ਹੋਰ ਸਾਧਨਾ ਵਰਤ ਕਰਨਾ, ਕਾਵੜ

ਲਿਆਉਣਾ, ਤੀਰਥਾਂ ਤਥਾ ਧਾਮਾਂ ਉੱਤੇ ਦਾਨ ਤਥਾ ਪੂਜਾ ਲਈ ਜਾਣਾ, ਗੰਗਾ ਇਸ਼ਨਾਨ ਤਥਾ ਤੀਰਥਾ ਉੱਤੇ ਲੱਗਣ ਵਾਲੀ ਪ੍ਰਭੀ ਵਿੱਚ ਇਸ਼ਨਾਨ ਪਵਿੱਤਰ ਗੀਤਾਜੀ ਵਿੱਚ ਵਰਣਿਤ ਨਾ ਹੋਣ ਦੇ ਕਾਰਨ ਸ਼ਾਸਤਰ ਵਿਧੀ ਤਿਆਗਕੇ ਮਨਮੰਨਿਆ ਆਚਰਣ (ਪੂਜਾ) ਹੋਇਆ। ਜਿਸਨੂੰ ਪਵਿੱਤਰ ਗੀਤਾਜੀ ਦੇ ਅਧਿ:16 ਸਲੋਕ 23-24 ਵਿੱਚ ਵਿਅਰਥ ਕਿਹਾ ਹੈ।

# "ਗੱਦੀ ਤਥਾ ਮਹੰਤ ਪ੍ਰੰਪਰਾ ਦੀ ਜਾਣਕਾਰੀ"

ਮਹੰਤ ਤਥਾ ਗੱਦੀ ਦੀ ਜਾਣਕਾਰੀ :-ਕਿਸੀ ਇਕਾਂਤ ਸਥਾਨ ਉੱਤੇ ਜਾਂ ਸ਼ਹਿਰ ਵ ਕਿਸੀ ਪਿੰਡ ਵਿੱਚ ਕੋਈ ਮਹਾਨ ਆਤਮਾ ਸੰਤ ਜਾਂ ਸਾਧਕ ਰਿਹਾ ਕਰਦਾ ਸੀ। ਉਸਦੇ ਸਰੀਰ ਤਿਆਗਣ ਦੇ ਪਿੱਛੋਂ ਉਸਦੀ ਯਾਦ ਬਣਾਈ ਰੱਖਣ ਲਈ ਉਸਦੇ ਸਰੀਰ ਦੇ ਅਤਿੰਮ ਸੰਸਕਾਰ ਸਥੱਲ ਉੱਤੇ ਇੱਕ ਪੱਥਰ ਜਾਂ ਇੱਟਾਂ ਦੀ ਯਾਦਗਾਰ ਬਣਾ ਦਿੱਤੀ ਜਾਂਦੀ ਹੈ। ਫਿਰ ਉਸ ਪਵਿੱਤਰਆਤਮਾ ਦੇ ਅਨੁਯਾਈ ਜਾਂ ਵੰਸ਼ਜ ਉਸਦੀ ਪੱਥਰ ਦੀ ਮੂਰਤੀ ਰੱਖ ਲੈਂਦੇ ਹਨ। ਕੁਝ ਸਮੇਂ ਬਾਅਦ ਸ਼ਰਧਾਲੂ ਜਾਂਦੇ ਹਨ। ਕੁਝ ਧੰਨ ਦਾਨ ਕਰਨ ਲੱਗ ਜਾਂਦੇ ਹਨ। ਉਸਨੂੰ ਮੰਦਿਰ ਦਾ ਰੂਪ ਦੇ ਦਿੰਦੇ ਹਨ ਤਥਾ ਉਸ ਸੰਤ ਤੇ ਰਿਸ਼ੀ ਦੇ ਵੰਸ਼ਜਾਂ ਨੂੰ ਧੰਨ ਉਪਰਜਨ ਦਾ ਲਾਲਚ ਹੋ ਜਾਂਦਾ ਹੈ। ਉਹ ਬਹਿਕਾਉਣਾ ਆਰੰਭ ਕਰਦੇ ਹਨ ਕਿ ਜੋ ਇੱਥੇ ਦਰਸ਼ਨ ਕਰਨ ਆਉਂਦਾ ਹੈ ਉਸਨੂੰ ਪੂਰਣ ਮੋਕਸ਼ ਪ੍ਰਾਪਤ ਹੁੰਦਾ ਹੈ। ਸਰਵ ਲਾਭ ਮਿਲਦੇ ਹਨ ਜੋ ਇਸੀ ਮਹਾਂਪੁਰਸ਼ ਦੇ ਜੀਵਨ ਕਾਲ ਵਿੱਚ ਸ਼ਿਸ਼ਾਂ ਨੂੰ ਮਿਲਦੇ ਸੀ। ਇਹ ਮੂਰਤੀ ਸਾਖਸ਼ਾਤ ਉਸੀ ਸੰਤ ਜੀ ਨੂੰ ਹੀ ਜਾਣੋ। ਜੋ ਇੱਥੇ ਨਹੀਂ ਆਏਗਾ ਉਸਦਾ ਮੋਕਸ਼ ਸੰਭਵ ਨਹੀਂ ਆਦਿ-ਆਦਿ।

ਉਨ੍ਹਾਂ ਨਾਦਾਨਾਂ ਨੂੰ ਕੋਈ ਪੁੱਛੇ ਕਿ ਜਿਵੇਂ ਕੋਈ ਵੈਦ ਸੀ, ਉਹ ਨਾੜੀ ਦੇਖਕੇ ਦਵਾਈ ਦਿੰਦਾ ਸੀ, ਰੋਗੀ ਠੀਕ ਹੋ ਜਾਂਦਾ ਸੀ। ਉਸ ਵੈਦ ਦੀ ਮ੍ਰਿਤੂ ਤੋਂ ਪਿੱਛੋਂ ਉਸਦੀ ਮੂਰਤੀ ਬਣਾਕੇ ਸਥਾਪਿਤ ਕਰਕੇ ਕੋਈ ਲਾਲਚੀ ਕਹੇ ਇਹ ਮੂਰਤੀ ਉਸੇ ਵੈਦ ਵਾਲਾ ਕੰਮ ਕਰਦੀ ਹੈ, ਜੋ ਇਸਦੇ ਦਰਸ਼ਨ ਕਰਨ ਆਵੇਗਾ ਉਹ ਪੂਰਣ ਸਵਾਸਥ ਹੋ ਜਾਵੇ ਗਾ ਜਾਂ ਸਵੈਂ ਨਕਲੀ ਵੈਦ ਬਣਕੇ ਬੈਠ ਜਾਵੇ ਕਿ ਮੈਂ ਵੀ ਦਵਾਈ ਦਿੰਦਾ ਹਾਂ। ਪ੍ਰੰਤੂ ਸ੍ਵ ਉਪਚਾਰ ਔਸ਼ਧੀ ਗ੍ਰੰਥ ਦੇ ਵਿਪਰੀਤ ਦੇ ਰਿਹਾ ਹੈ। ਉਹ ਧੋਖਾ ਦੇ ਰਿਹਾ ਹੈ ਕਿਉਂਕਿ ਕੇਵਲ ਧੰਨ ਉਪਰਜਨ ਉਸਦਾ ਉਦੇਸ਼ ਹੈ। ਕਿਸੇ ਵੀ ਸੰਤ ਜਾਂ ਪ੍ਰਭੂ ਦੀ ਮੂਰਤੀ ਆਦਰਣੀਏਂ ਯਾਦਗਰ ਤਾਂ ਹੈ ਪ੍ਰੰਤੂ ਪੂਜਨੀਏ ਨਹੀਂ ਹੈ।

ਐਸੇ ਹੀ ਕਿਸੀ ਸੰਤ ਜਾਂ ਪ੍ਰਭੂ ਦੀ ਮੂਰਤੀ ਬਣਾਕੇ ਉਸਦੀ ਆੜ ਵਿੱਚ ਕੋਈ ਪੂਜਾਰੀ ਜਾਂ ਮਹੰਤ ਕਹੇ ਕਿ ਮੈਂ ਵੀ ਨਾਮ ਦਿੰਦਾ ਹਾਂ। ਉਹ ਮਹਾਨੁਭਾਵ ਸਰਵ ਸਾਧਨਾ ਉਸੀ ਪਵਿੱਤਰ ਸ਼ਾਸਤਰ ਦੇ ਵਿਪਰੀਤ ਦੇ ਰਿਹਾ ਹੈ ਜੋ ਉਸ ਮਹਾਨ ਸੰਤ ਨੇ ਆਪਣੇ ਅਨੁਭਵ ਦਾ ਲਿੱਖਿਆ ਹੈ। ਤਾਂ ਉਹ ਨਕਲੀ ਸੰਤ ਤੇ ਮਹੰਤ ਸਵੈਂ ਵੀ ਦੋਸ਼ੀ ਹੈ ਤਥਾ ਅਨੁਆਈਆਂ ਦਾ ਵੀ ਜੀਵਨ ਵਿਅਰਥ ਕਰਨ ਦਾ ਭਾਰ ਆਪਣੇ ਸ਼ੀਸ਼ ਉੱਤੇ ਲੈ ਰਿਹਾ ਹੈ। ਸੰਤ ਤਾਂ ਇੱਕ ਸਮੇਂ ਵਿੱਚ ਇੱਕ ਹੀ ਆਉਂਦਾ ਹੈ। ਉਸਦੇ ਮਾਰਗ ਵਿੱਚ ਕਰੋੜਾਂ ਨਕਲੀ ਸੰਤ, ਮਹੰਤ ਤਥਾ ਅਚਾਰੀਆ ਬਾਧਕ ਬਣਦੇ ਹਨ।

ਕਿਸੀ ਸੰਤ ਜੀ ਦੇ ਸਰੀਰ ਤਿਆਗਣ ਦੇ ਬਾਅਦ ਸੰਤ ਜਾਂ ਮਹੰਤ ਪ੍ਰੰਪਰਾ ਆਰੰਭ ਹੁੰਦੀ ਹੈ। ਪੂਰਵ ਸੰਤ ਦੇ ਸਥਾਨ ਦੀ ਰੱਖਿਆ ਲਈ ਇੱਕ ਪ੍ਰਬੰਧਕ ਚੁਣਿਆ ਜਾਂਦਾ ਹੈ,ਜਿਸਨੂੰ ਮਹੰਤ ਕਿਹਾ ਜਾਂਦਾ ਹੈ। ਉਹ ਸਿਰਫ ਉਸ ਪਵਿੱਤਰ ਯਾਦਗਾਰ ਦੀ ਦੇਖਭਾਲ ਕਰਨ ਦੇ ਲਈ ਨਿਯੁਕਤ ਕੀਤਾ ਜਾਂਦਾ ਹੈ। ਫਿਰ ਲਾਲਚ ਵੱਸ਼ ਉਹ ਸਵੈਂ ਹੀ ਗੁਰੂ ਬਣ ਬੈਠਦਾ ਹੈ ਤਥਾ ਭਗਤੀ ਚਾਹੁਣ ਵਾਲੀ ਪਿਆਰੀ ਆਤਮਾਂ ਉਸ ਉੱਤੇ ਆਧਾਰਿਤ ਹੋਕੇ ਆਪਣਾ ਜੀਵਨ ਵਿਅਰਥ ਕਰ ਜਾਂਦੀਆਂ ਹਨ। ਮਹੰਤ ਪ੍ਰੰਪਰਾ ਦਾ

ਨਿਯਮ ਬਣਾ ਰੱਖਿਆ ਹੈ ਕਿ ਪੂਰਵ ਮਹੰਤ ਦਾ ਪ੍ਰਥਮ ਪੁੱਤਰ ਮਹੰਤ ਪੱਦ ਦਾ ਅਧਿਕਾਰੀ ਹੋਵੇਗਾ ਚਾਹੇ ਉਹ ਸ਼ਰਾਬੀ ਹੋਵੇ, ਚਾਹੇ ਅਗਿਆਨੀ ਹੋਵੇ। ਇਹ ਭਗਤੀ ਮਾਰਗ ਹੈ। ਇਸ ਵਿੱਚ ਕੇਵਲ ਪੂਰਣ ਸੰਤ ਹੀ ਜੀਵ ਦਾ ਉਦਾਰ ਕਰ ਸਕਦਾ ਹੈ। ਦਾਸ ਨੇ ਦੋ-ਤਿੰਨ ਮਹੰਤ ਪ੍ਰੰਪਰਾ ਦੀ ਪੁਸਤਕ ਪੜ੍ਹੀ। ਉਸ ਵਿੱਚ ਦੇਖਿਆ ਕਿ1. ਇੱਕ ਦੋ ਸਾਲ ਦਾ ਬੱਚਾ ਗੱਦੀ ਉੱਤੇ ਬਿਠਾ ਦਿੱਤਾ। ਫਿਰ ਉਹ ਵੱਡਾ ਹੋ ਕੇ ਨਾਮ ਦਾਨ ਕਰਨ ਲੱਗ ਗਿਆ। ਦੂਸਰੀ ਪੁਸਤਕ ਵਿੱਚ ਪੱੜ੍ਹਿਆ ਕਿ ਇੱਕ ਪੰਜ ਸਾਲ ਦੇ ਬੱਚੇ ਦੇ ਪਿਤਾ ਜੀ ਜੋ ਮਹੰਤ ਜੀ ਸੀ ਅਚਾਨਕ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ। ਬਾਅਦ ਵਿੱਚ ਸੰਗਤ ਤਥਾ ਉਸਦੀ ਮਾਤਾਜੀ ਨੇ ਉਸ ਪੰਜ ਸਾਲਾ ਬੱਚੇ ਨੂੰ ਮਹੰਤ ਪੱਦ ਦੇ ਨਿਯੁਕਤ ਕਰ ਦਿੱਤਾ। ਕੁਝ ਸਾਲਾਂ ਬਾਅਦ ਉਹ ਗੁਰੂ ਜੀ ਬਣ ਗਿਆ। 2. ਇੱਕ ਮਹੰਤ ਪ੍ਰੰਪਰਾ ਦੇ ਇਤਿਹਾਸ ਨੂੰ ਪੜ੍ਹਿਆ ਕਿ ਮਹੰਤ ਦੇ ਕੋਈ ਸੰਤਾਨ ਨਹੀਂ ਹੋਈ। ਉਸਦੀ ਮ੍ਰਿਤੂ ਹੋ ਗਈ। ਭਾਈ ਦੀ ਮ੍ਰਿਤੂ ਪਹਿਲਾਂ ਹੋ ਚੁੱਕੀ ਸੀ। ਕੋਈ ਸੰਤਾਨ ਨਹੀ ਸੀ। ਗੱਦੀ ਦੀ ਰੱਖਵਾਲੀ ਦੇ ਲਈ ਇੱਕ ਸੇਵਕ ਨੂੰ ਉਸ ਕੁੱਲ ਵਿੱਚ ਸੰਤਾਨ ਹੋਣ ਤੱਕ ਅਸਥਾਈ ਮਹੰਤ ਨਿਯੁਕਤ ਕਰ ਦਿੱਤਾ। ਕੁਝ ਸਮੇਂ ਉਪਰੰਤ ਮਹੰਤ ਕੁਲ ਵਿੱਚ ਕਿਸੇ ਦੇ ਲੜਕਾ ਹੋਇਆ, ਅਸਥਾਈ ਮਹੰਤ ਗੱਦੀ ਲੈ ਕੇ ਭੱਜ ਗਿਆ। ਕਿਸੀ ਹੋਰ ਸ਼ਹਿਰ ਵਿੱਚ ਖੁਦ ਹੀ ਗੱਦੀ ਸਥਾਪਨਾ ਕਰਕੇ ਮਹੰਤ ਬਣ ਬੈਠਾ ਉੱਥੇ ਨਵੀਂ ਦੁਕਾਨ ਖੋਲ੍ਹ ਲਈ ਤਥਾ ਪੂਰਵ ਸਥਾਨ ਉੱਤੇ ਇੱਕ ਢਾਈ ਸਾਲ ਦਾ ਬੱਚਾ ਮਹੰਤ ਬਣਾ ਦਿੱਤਾ।

3. ਇੱਕ ਮਹੰਤ ਪ੍ਰੰਪਰਾ ਦਾ ਇਤਹਾਸ ਦੇਖਿਆ ਕਿ ਵੱਡਾ ਬੇਟਾ ਘਰ ਤਿਆਗਕੇ ਚਲਾ ਗਿਆ। ਉਸਤੋਂ ਛੋਟੇ ਨੂੰ ਮਹੰਤ ਪੱਦ ਉੱਤੇ ਨਿਯੁਕਤ ਕਰ ਦਿੱਤਾ। ਕੁਝ ਸਮੇਂ ਪਿੱਛੋਂ ਉੱਥੇ ਮੰਦਿਰ ਬਣ ਗਿਆ ਤਥਾ ਅਧਿੱਕ ਚੜ੍ਹਾਵਾ (ਭੇਂਟ ਪੂਜਾ ਦਾ ਧੰਨ) ਆਉਣ ਲੱਗਾ। ਉਸ ਵੱਡੇ ਵਾਲੇ ਦੀ ਸੰਤਾਨ ਨੇ ਕਿਹਾ ਕਿ ਉਸ ਮੰਦਿਰ ਉੱਤੇ ਸਾਡਾ ਅਧਿਕਾਰ ਹੈ, ਇਸ ਕਾਰਣ ਝਗੜਾ ਆਰੰਭ ਹੋਇਆ। ਗੱਦੀ ਉੱਤੇ ਵਿਰਾਜਮਾਨ ਮਹੰਤ ਦੀ ਹੱਤਿਆ ਕਰ ਦਿੱਤੀ ਗਈ। ਫਿਰ ਉਸਦਾ ਵੱਡਾ ਲੜਕਾ ਮਹੰਤ ਅਰਥਾਤ ਗੱਦੀ ਦਾ ਅਧਿਕਾਰੀ ਨਿਯੁਕਤ ਕਰ ਦਿੱਤਾ। ਉਸਦੀ ਵੀ ਹੱਤਿਆ ਕਰ ਦਿੱਤੀ ਗਈ। ਫਿਰ ਉਸਦਾ ਦੂਸਰਾ ਭਾਈ ਗੱਦੀ ਉੱਤੇ ਬਿਠਾਇਆ ਗਿਆ। ਦੂਸਰੇ ਜੋ ਆਪਣੇ ਨੂੰ ਅਧਿਕਾਰੀ ਦੱਸਦੇ ਸਨ ਉਨ੍ਹਾਂ ਨੇ ਨਵਾਂ ਸਥਾਨ ਬਣਾਕੇ ਨਵੀਂ ਦੁਕਾਨ ਖੋਲ੍ਹ ਲਈ। ਇੱਕ ਦੂਸਰੇ ਉੱਤੇ ਮੁਕਦਮੇ ਕਰਕੇ ਸੁੱਖਮਈ ਜੀਵਨ ਨੂੰ ਲਾਲਚ ਵਿੱਚ ਨਰਕ ਬਣਾ ਲਿਆ। ਇਹ ਧਾਮ ਕਿੱਥੇ ਰਿਹਾ? ਇਹ ਤਾਂ ਕੁਰਕਸ਼ੇਤਰ ਵਾਲਾ ਮਹਾਂਭਾਰਤ ਦੇ ਯੁੱਧ ਦਾ ਮੈਦਾਨ ਹੋ ਗਿਆ। ਕੁਝ ਮਹੰਤਾਂ ਨੇ ਸੰਤ ਬਣਾਉਣ ਦੀ ਏਜੰਸੀ ਲੈ ਰੱਖੀ ਹੈ। ਲਾਲ ਕੱਪੜੇ ਧਾਰਣ ਕਰਵਾਉਂਦੇ ਹਨ। ਪੂਰਵ ਨਾਮ ਨੂੰ ਬਦਲਕੇ ਹੋਰ ਨਾਮ ਰੱਖ ਦਿੰਦੇ ਹਨ। ਫਿਰ ਉਹ ਬਨਾਵਟੀ ਮਹੰਤ ਦਾ ਬਨਾਵਟੀ ਚੇਲਾ ਨਕਲੀ ਸੰਤ ਬਣਾਕੇ ਭੋਲੀ ਆਤਮਾ ਦੇ ਜੀਵਨ ਨਾਲ ਖਿਲਵਾੜ ਕਰਦਾ ਹੈ ਤਥਾ ਅਨਮੋਲ ਮਨੁੱਖੀ ਜੀਵਨ ਨੂੰ ਸਵੈਂ ਵੀ ਵਿਅਰਥ ਕਰ ਰਿਹਾ ਹੈ ਤਥਾ ਭੋਲੀਆਂ ਆਤਮਾਂਵਾਂ ਦੇ ਜੀਵਨ ਨੂੰ ਵੀ ਨਾਸ਼ ਕਰ ਰਿਹਾ ਹੈ ਤਥਾ ਮਹਾਂਪਾਪ ਦਾ ਭਾਗੀ ਬਣ ਰਿਹਾ ਹੈ।

ਜਿਸ ਸਮੇਂ ਰਾਜਾ ਪਰੀਕਸ਼ਿਤ ਜੀ ਨੂੰ ਸੱਪ ਨੇ ਡੱਸਣਾ ਸੀ। ਉਸ ਸਮੇਂ ਪੂਰਣ ਗੁਰੂ ਦੀ ਜ਼ਰੂਰਤ ਪਈ ਕਿਉਂਕਿ ਪੂਰਣ ਸੰਤ ਬਿਨਾਂ ਜੀਵ ਦਾ ਕਲਿਆਣ ਅਸੰਭਵ ਹੈ। ਉਸ ਸਮੇਂ ਪ੍ਰਿਥਵੀ ਦੇ ਸਰਵ ਰਿਸ਼ੀਆਂ ਨੇ ਰਾਜਾ ਪਰੀਕਸ਼ਿਤ ਨੂੰ ਦਿਕਸ਼ਾ ਦੇਣ ਤਥਾ ਸੱਤ ਦਿਨ ਸ਼੍ਰੀਮਦਭਾਗਵਤ ਸੁਧਾਸਾਗਰ ਦੀ ਕਥਾ ਸੁਨਾਉਣ ਤੋਂ ਮਨ੍ਹਾ ਕਰ ਦਿੱਤਾ। ਕਿਉਂਕਿ ਸੱਤਵੇਂ ਦਿਨ ਪੋਲ ਖੁੱਲ੍ਹਣੀ ਸੀ ਇਸੀ ਕਾਰਣ ਕੋਈ ਸਾਹਮਣੇ ਨਹੀਂ ਆਇਆ। ਸਵੈਂ ਸ਼੍ਰੀਮਦਭਾਗਵਤ ਸੁਧਾਸਾਗਰ ਦੇ ਲੇਖਕ ਮਹਾਰਿਸ਼ੀ ਵੇਦਵਿਆਸ ਜੀ ਨੇ ਵੀ ਅਸਮਰੱਥਤਾ ਵਿਅਕਤ ਕੀਤੀ। ਕਿਉਂਕਿ ਰਿਸ਼ੀਜਨ ਪ੍ਰਭੂ ਤੋਂ ਡਰਨ ਵਾਲੇ ਸੀ। ਇਸਲਈ ਵੀ ਰਾਜਾ ਪਰੀਕਸ਼ਿਤ ਦੇ ਜੀਵਨ ਨਾਲ ਖਿਲਵਾੜ ਕਰਨਾ ਉਚਿੱਤ

ਨਹੀਂ ਸਮਝਿਆ।

ਰਾਜਾ ਪਰੀਕਸ਼ਿਤ ਜੀ ਦੇ ਕਲਿਆਣ ਦੇ ਲਈ ਮਹਾਂਰਿਸ਼ੀ ਸੁੱਖਦੇਵ ਜੀ ਨੂੰ ਸਵਰਗ ਤੋਂ ਬੁਲਾਇਆ ਗਿਆ। ਜਿਸਨੇ ਰਾਜਾ ਨੂੰ ਦੀਕਸ਼ਾ ਦਿੱਤੀ ਤਥਾ ਸੱਤ ਦਿਨ ਤੱਕ ਕਥਾ ਸੁਣਾਕੇ ਰਾਜਾ ਪਰੀਕਸ਼ਿਤ ਜੀ ਦਾ ਜਿੰਨਾ ਉਦਾਰ ਰਿਸ਼ੀ ਸੁੱਖਦੇਵ ਜੀ ਕਰ ਸਕਦੇ ਸਨ, ਕੀਤਾ। ਵਰਤਮਾਨ ਦੇ ਗੁਰੂ, ਸੰਤ, ਮਹੰਤ ਤਥਾ ਅਚਾਰੀਆ ਸਵੈਂ ਹੀ ਪ੍ਰਭੂ ਦੇ ਸੰਵਿਧਾਨ ਤੋਂ ਅਪ੍ਰੀਚਿੱਤ ਹਨ। ਇਸਲਈ ਭਿਅੰਕਰ ਦੋਸ਼ ਦੇ ਪਾਤਰ ਬਣਕੇ ਦੋਸ਼ੀ ਹੋ ਰਹੇ ਹਨ।

ਔਰੋਂ ਪੰਥ ਬਤਾਵਹੀਂ, ਸਵਯੰ ਨਾ ਜਾਨੇ ਰਾਹ।
ਅਨਅਧਿਕਾਰੀ ਕਥਾ-ਪਾਠ ਕਰੇ ਵ ਦਿਕਸ਼ਾ ਦੇਵੇਂ, ਬਹੁਤ ਕਰਤ ਗੁਨਾਹ।

ਵਰਤਮਾਨ ਵਿੱਚ ਕਥਾ ਤੇ ਗ੍ਰੰਥਾਂ ਦਾ ਪਾਠ ਕਰਨ ਵਾਲਿਆਂ ਤਥਾ ਨਾਮ ਦਾਨ ਕਰਨ ਵਾਲਿਆਂ ਦੀ ਬਾੜ੍ਹ ਜਹੀ ਆਈ ਹੋਈ ਹੈ। ਕਿਉਂਕਿ ਸਰਵਪਵਿੱਤਰ ਧਰਮਾਂ ਦੀ ਪਵਿੱਤਰ ਆਤਮਾਂਵਾਂ ਤੱਤਵਗਿਆਨ ਤੋਂ ਅਪ੍ਰੀਚਿਤ ਹਨ। ਜਿਸ ਕਾਰਨ ਨਕਲੀ ਗੁਰੂਆਂ ਤੇ ਸੰਤਾਂ ਤਥਾ ਮਹੰਤਾਂ ਦਾ ਦਾਅ ਲੱਗਾ ਹੋਇਆ ਹੈ। ਜਿਸ ਸਮੇਂ ਪਵਿੱਤਰ ਭਗਤ ਸਮਾਜ ਅਧਿਅਤਮਕ ਤੱਤਵਗਿਆਨ ਤੋਂ ਪਰੀਚਿਤ ਹੋ ਜਾਵੇਗਾ ਉਸ ਸਮੇਂ ਇਨ੍ਹਾਂ ਨਕਲੀ ਸੰਤਾਂ, ਗੁਰੂਆਂ ਤੇ ਅਚਾਰੀਆਂ ਨੂੰ ਲੁੱਕਣ ਦਾ ਸਥਾਨ ਨਹੀਂ ਮਿਲੇਗਾ, ਪਲਾਯਨ ਕਰਕੇ ਪਿੱਛਾ ਛੁੜਵਾਨਾ ਪਵੇਗਾ।

## "ਪਵਿੱਤਰ ਤੀਰਥ ਤਥਾ ਧਾਮ ਦੀ ਜਾਣਕਾਰੀ"

ਕਿਸੀ ਸਾਧਕ ਰਿਸ਼ੀ ਜੀ ਨੇ ਕਿਸੀ ਸਥਾਨ ਜਾਂ ਜਲਾਸ਼ਯ ਉੱਤੇ ਬੈਠਕੇ ਸਾਧਨਾ ਕੀਤੀ ਜਾਂ ਆਪਣੀ ਅਧਿਆਤਮਿਕ ਸ਼ਕਤੀ ਦਾ ਪ੍ਰਦਰਸ਼ਨ ਕੀਤਾ। ਉਹ ਆਪਣੀ ਭਗਤੀ ਕਮਾਈ ਕਰਕੇ ਨਾਲ ਲੈ ਗਿਆ ਤਥਾ ਆਪਣੇ ਇਸ਼ਟ ਲੋਕ ਨੂੰ ਪ੍ਰਾਪਤ ਹੋਇਆ। ਉਸ ਸਾਧਨਾ ਸਥੱਲ ਦਾ ਬਾਅਦ ਵਿੱਚ ਤੀਰਥ ਜਾਂ ਧਾਮ ਨਾਮ ਪਿਆ। ਹੁਣ ਕੋਈ ਉਸ ਸਥਾਨ ਨੂੰ ਦੇਖਣ ਜਾਵੇ ਕਿ ਇੱਥੇ ਕੋਈ ਸਾਧਕ ਰਿਹਾ ਕਰਦਾ ਸੀ। ਉਸਨੇ ਬਹੁਤਿਆਂ ਦਾ ਕਲਿਆਣ ਕੀਤਾ। ਹੁਣ ਨਾ ਤਾਂ ਉੱਥੇ ਸੰਤ ਜੀ ਹੈ, ਜੋ ਉਪਦੇ ਸ਼ ਦੇਵੇ। ਉਹ ਤਾਂ ਆਪਣੀ ਕਮਾਈ ਕਰਕੇ ਚਲਾ ਗਿਆ।

ਵਿਚਾਰ ਕਰੋ:- ਕ੍ਰਿਪਾ ਤੀਰਥ ਤੇ ਧਾਮ ਨੂੰ ਹਮਾਮਦਸਤਾ ਜਾਣੋਂ। (ਇੱਕ ਡੇਢ ਫੁਟ ਦਾ ਲੋਹੇ ਦਾ ਗੋਲ ਪਾਤਰ ਲੱਗਭਗ 9 ਇੰਚ ਪਰਿਧੀ ਉਖਲ ਜੈਸਾ ਹੁੰਦਾ ਹੈ ਤਥਾ ਡੇਢ ਫ਼ੁੱਟ ਲੰਬਾ ਤਥਾ 2 ਇੰਚ ਪਰਿਧੀ ਦਾ ਗੋਲ ਲੋਹੇ ਦਾ ਡੰਡਾ-ਸਾ ਮੂਸਲ ਜਿਹਾ ਹੁੰਦਾ ਹੈ ਜੋ ਸਮੱਗਰੀ ਤੇ ਦੁਵਾਈਆਂ ਆਦਿ ਕੁੱਟਣ ਦੇ ਕੰਮ ਆਉਂਦਾ ਹੈ, ਉਸਨੂੰ ਹਮਾਮ-ਦਸਤਾ ਕਹਿੰਦੇ ਹਨ) ਇੱਕ ਵਿਅਕਤੀ ਆਪਣੇ ਗੁਆਂਢੀ ਦਾ ਹਮਾਮਦਸਤਾ ਮੰਗਕੇ ਲਿਆਇਆ। ਉਸਨੇ ਹੱਵਨ ਸਮੱਗਰੀ ਕੁੱਟੀ ਤਥਾ ਮਾਂਝ ਧੋਕੇ ਵਾਪਸ ਦਿੱਤਾ। ਜਿਸ ਕਮਰੇ ਵਿੱਚ ਉਹ ਹਮਾਮ ਦਸਤਾ ਰੱਖਿਆ ਸੀ ਉਸ ਕਮਰੇ ਵਿੱਚ ਸੁਗੰਧ ਆਉਣ ਲੱਗੀ। ਘਰ ਦੇ ਮੈਂਬਰਾਂ ਨੇ ਦੇਖਿਆ ਕਿ ਇਹ ਸੁਗੰਧ ਕਿੱਥੋਂ ਆ ਰਹੀ ਹੈ ਤਾਂ ਪਤਾ ਚੱਲਿਆ ਕਿ ਹਮਾਮਦਸਤੇ ਤੋਂ ਆ ਰਹੀ ਹੈ। ਉਹ ਸਮਝ ਗਏ ਕਿ ਗੁਆਂਢੀ ਲੈ ਗਿਆ ਸੀ, ਉਸਨੇ ਕੋਈ ਸ਼ੁਗੰਧ ਯੁਕਤ ਵਸਤੂ ਕੁੱਟੀ ਹੈ। ਕੁਝ ਦਿਨ ਬਾਅਦ ਉਹ ਸੁਗੰਧ ਵੀ ਆਉਣੀ ਬੰਦ ਹੋ ਗਈ।

ਇਸ ਪ੍ਰਕਾਰ ਤੀਰਥ ਵ ਧਾਮ ਨੂੰ ਇੱਕ ਹਮਾਮਦਸਤਾ ਜਾਣੋ। ਜੈਸੇ ਸਮੱਗਰੀ ਕੁੱਟਣ ਵਾਲੇ ਨੇ ਆਪਣੀ ਸਰਵ ਵਸਤੂ ਪੂੰਝਕੇ ਰੱਖ ਲਈ। ਖਾਲੀ ਹਮਾਮਦਸਤਾ ਮੋੜ ਦਿੱਤਾ। ਹੁਣ ਕੋਈ ਉਸ ਹਮਾਮਦਸਤੇ ਨੂੰ ਸੁੰਘਕੇ ਹੀ ਵਧੀਆ ਮੰਨੇ ਤਾਂ ਨਾਦਾਨੀ ਹੈ। ਉਸਨੂੰ ਵੀ ਸਮੱਗਰੀ ਲਿਆਉਣੀ ਪਵੇਗੀ, ਤਦ ਪੂਰਣ ਲਾਭ ਹੋਵੇਗਾ।

ਠੀਕ ਇਸੇ ਤਰ੍ਹਾਂ ਕਿਸੀ ਧਾਮ ਤੇ ਤੀਰਥ ਉੱਤੇ ਰਹਿਣ ਵਾਲੀ ਪਵਿੱਤਰਆਤਮਾ ਤਾਂ ਰਾਮ ਨਾਮ ਦੀ ਸਮੱਗਰੀ ਕੁੱਟਕੇ ਝਾੜ-ਪੂੰਝਕੇ ਆਪਣੀ ਸਰਵ ਕਮਾਈ ਨੂੰ ਨਾਲ ਲੈ ਗਿਆ। ਬਾਅਦ ਵਿੱਚ ਅਨਜਾਨ ਸ਼ਰਧਾਲੂ, ਉਸ ਸਥਾਨ ਉੱਤੇ ਜਾਣ ਮਾਤਰ ਹੀ ਕਲਿਆਣ ਸਮਝੇ ਤਾਂ ਉਨ੍ਹਾਂ ਦੇ ਮਾਰਗ ਦਰਸ਼ਕ (ਗੁਰੂਆਂ) ਦੀ ਸ਼ਾਸਤਰ ਵਿਧੀ ਰਹਿਤ ਦੱਸੀ ਸਾਧਨਾ ਦਾ ਪਰਿਣਾਮ ਹੈ। ਉਸ ਮਹਾਨ ਆਤਮਾ ਸੰਤ ਦੀ ਤਰ੍ਹਾਂ ਪ੍ਰਭੂ ਸਾਧਨਾ ਕਰਨ ਤੋਂ ਹੀ ਕਲਿਆਣ ਸੰਭਵ ਹੈ। ਉਸਦੇ ਲਈ ਤੱਤਵਦਰਸ਼ੀ ਸੰਤ ਦੀ ਖੋਜ ਕਰਕੇ ਉਸਤੋਂ ਉਪਦੇਸ਼ ਲੈ ਕੇ ਆਜੀਵਨ ਭਗਤੀ ਕਰਕੇ ਮੋਕਸ਼ ਪ੍ਰਾਪਤ ਕਰਨਾ ਚਾਹੀਦਾ ਹੈ। ਸ਼ਾਸਤਰ ਵਿਧੀ ਅਨੁਕੂਲ ਸਤਿ ਸਾਧਨਾ ਮੁਝ ਦਾਸ ਦੇ ਕੋਲ ਉਪਲੱਭਧ ਹੈ ਕ੍ਰਿਪਾ ਨਿਸ਼ੁਲਕ ਪ੍ਰਾਪਤ ਕਰੋ।

## "ਸ਼੍ਰੀ ਅਮਰਨਾਥ ਧਾਮ ਦੀ ਸਥਾਪਨਾ ਕਿਵੇਂ ਹੋਈ?"

ਭਗਵਾਨ ਸ਼ੰਕਰਜੀ ਨੇ ਪਾਰਵਤੀ ਜੀ ਨੂੰ ਏਕਾਂਤ ਸਥਾਨ ਉੱਤੇ ਉਪਦੇਸ਼ ਦਿੱਤਾ ਸੀ ਜਿਸ ਕਾਰਨ ਨਾਲ ਮਾਤਾ ਪਾਰਵਤੀ ਜੀ ਇੰਨੀ ਮੁਕਤ ਹੋ ਗਈ ਕਿ ਜਦ ਤੱਕ ਪ੍ਰਭੂ ਸ਼ਿਵਜੀ (ਤਮੋਗੁਣ) ਦੀ ਮ੍ਰਿਤੂ ਨਹੀਂ ਹੋਵੇਗੀ, ਤਦ ਤੱਕ ਉਮਾ ਜੀ ਦੀ ਵੀ ਮ੍ਰਿਤੂ ਨਹੀਂ ਹੋਵੇਗੀ। ਸੱਤ ਬ੍ਰਹਮਾ ਦੀ (ਰਜੋਗੁਣ) ਦੀ ਮ੍ਰਿਤੂ ਦੇ ਉਪਰੰਤ ਭਗਵਾਨ ਵਿਸ਼ਨੂ (ਸਤੋਗੁਣ) ਦੀ ਮ੍ਰਿਤੂ ਹੋਵੇਗੀ। ਸੱਤ ਵਿਸ਼ਨੂ ਜੀ ਦੀ ਮ੍ਰਿਤੂ ਦੇ ਪਿੱਛੋਂ ਸ਼ਿਵਜੀ ਦੀ ਮ੍ਰਿਤੂ ਹੋਵੇਗੀ। ਤਦ ਮਾਤਾ ਪਾਰਵਤੀ ਜੀ ਵੀ ਮ੍ਰਿਤੂ ਨੂੰ ਪ੍ਰਾਪਤ ਹੋਵੇਗੀ, ਪੂਰਣ ਮੋਕਸ਼ ਨਹੀਂ ਹੋਇਆ। ਫਿਰ ਵੀ ਜਿੰਨਾ ਲਾਭ ਪਾਰਵਤੀ ਜੀ ਨੂੰ ਹੋਇਆ ਉਹ ਵੀ ਅਧਿਕਾਰੀ ਤੋਂ ਮੰਤਰ ਉਪਦੇਸ਼ ਲੈ ਕੇ ਹੋਇਆ। ਬਾਅਦ ਵਿੱਚ ਸ਼ਰਧਾਲੂਆਂ ਨੇ ਉਸ ਸਥਾਨ ਦੀ ਯਾਦ ਬਣਾਈ ਰੱਖਣ ਦੇ ਲਈ ਉਸਨੂੰ ਸੁਰੱਖਿਅਤ ਰੱਖਿਆ ਤਥਾ ਦਰਸ਼ਕ ਜਾਣ ਲੱਗੇ।

ਜਿਵੇਂ ਇਹ ਦਾਸ (ਸੰਤ ਰਾਮਪਾਲ) ਸਥਾਨ-2 ਉੱਤੇ ਜਾ ਕੇ ਸਤਿਸੰਗ ਕਰਦਾ ਹੈ। ਉੱਥੇ ਖੀਰ ਤੇ ਹਲਵਾ ਵੀ ਬਣਾਇਆ ਜਾਂਦਾ ਹੈ। ਜੋ ਭਗਤਆਤਮਾ ਉਪਦੇਸ਼ ਪ੍ਰਾਪਤ ਕਰ ਲੈਂਦਾ ਹੈ, ਉਸਦਾ ਕਲਿਆਣ ਹੋ ਜਾਂਦਾ ਹੈ। ਸਤਿਸੰਗ ਸਮਾਪਣ ਦੇ ਉਪਰੰਤ ਸਰਵ ਟੈਂਟ ਆਦਿ ਉਖਾੜਕੇ ਦੂਸਰੇ ਸਥਾਨ ਉੱਤੇ ਸਤਿਸੰਗ ਦੇ ਲਈ ਚਲੇ ਗਏ, ਪੂਰਵ ਸਥਾਨ ਉੱਤੇ ਸਿਰਫ ਮਿੱਟੀ ਜਾਂ ਇੱਟਾਂ ਦੀ ਬਣਾਈ ਭੱਠੀ ਤੇ ਚੁੱਲ੍ਹੇ ਬਾਕੀ ਛੱਡ ਦਿੱਤੇ। ਫਿਰ ਕੋਈ ਉਸੀ ਸ਼ਹਿਰ ਦੇ ਵਿਅਕਤੀ ਨੂੰ ਕਹੇ ਕਿ ਆਉ ਆਪਨੂੰ ਉਹ ਸਥਾਨ ਦਿਖਾਕੇ ਲਿਆਉਂਦਾ ਹਾਂ, ਜਿੱਥੇ ਸੰਤ ਰਾਮਪਾਲ ਦਾਸ ਜੀ ਦਾ ਸਤਿਸੰਗ ਹੋਇਆ ਸੀ, ਖੀਰ ਬਣੀ ਸੀ। ਬਾਅਦ ਵਿੱਚ ਉਨ੍ਹਾਂ ਭੱਠੀਆਂ ਨੂੰ ਦੇਖਣ ਜਾਣ ਵਾਲੇ ਨੂੰ ਨਾ ਤਾਂ ਖੀਰ ਮਿਲੇ, ਨਾ ਹੀ ਸਤਿਸੰਗ ਦੇ ਅੰਮ੍ਰਿਤ ਵਚਨ ਸੁਣਨ ਨੂੰ ਮਿਲੇ, ਨਾ ਹੀ ਉਪਦੇਸ਼ ਪ੍ਰਾਪਤ ਹੋ ਸਕਦਾ ਜਿਸ ਨਾਲ ਕਲਿਆਣ ਹੋ ਸਕੇ। ਉਸਦੇ ਲਈ ਸੰਤ ਹੀ ਖੋਜਣਾ ਪਵੇਗਾ, ਜਿੱਥੇ ਸਤਿਸੰਗ ਚੱਲ ਰਿਹਾ ਹੋਵੇ, ਉੱਥੇ ਸਰਵ ਕਾਰਜਸਿੱਧ ਹੋਣਗੇ

ਠੀਕ ਇਸੀ ਤਰ੍ਹਾਂ ਤੀਰਥ ਤੇ ਧਾਮ ਉੱਤੇ ਜਾਣਾ ਤਾਂ ਉਸ ਯਾਦਗਾਰ ਸਥਾਨ ਰੂਪੀ ਭੱਠੀ ਨੂੰ ਦੇਖਣ ਮਾਤਰ ਹੈ। ਇਹ ਪਵਿੱਤਰ ਗੀਤਾ ਜੀ ਵਿੱਚ ਵਰਣਿਤ ਨਾ ਹੋਣ ਉੱਤੇ ਸ਼ਾਸਤਰ ਵਿਰੁੱਧ ਹੋਈ। ਜਿਸਤੋਂ ਕੋਈ ਲਾਭ ਨਹੀਂ (ਪ੍ਰਮਾਣ ਪਵਿੱਤਰ ਗੀਤਾ ਅ:16 ਮੰਤ੍ਰ 23,24)।

ਤੱਤਵਗਿਆਨ ਹੀਨ ਸੰਤਾਂ ਜਾਂ ਮਹੰਤਾਂ ਤਥਾ ਅਚਾਰੀਆਂ ਦੁਆਰਾ ਭਰਮਿਤ ਸ਼ਰਧਾਲੂ ਤੀਰਥਾਂ ਤੇ ਧਾਮਾਂ ਉੱਤੇ ਆਤਮ ਕਲਿਆਣਅਰਥ ਜਾਂਦੇ ਹਨ। ਸ਼੍ਰੀ ਅਮਰਨਾਥਜੀ ਦੀ ਯਾਤਰਾ ਉੱਤੇ ਗਏ ਸ਼ਰਧਾਲੂ ਤਿੰਨ-ਚਾਰ ਬਾਰ ਬਰਫ਼ਾਨੀ ਤੂਫ਼ਾਨ ਵਿੱਚ ਦੱਬਕੇ ਮ੍ਰਿਤੂ ਨੂੰ ਪ੍ਰਾਪਤ ਹੋਏ। ਹਰੇਕ ਵਾਰ ਮਰਨ ਵਾਲਿਆਂ ਦੀ ਸੰਖਿਆ ਹਜਾਰਾਂ ਹੁੰਦੀ ਸੀ। ਵਿਚਾਰਣ ਵਿਸ਼ੈ ਹੈ ਕਿ ਜੇ ਸ਼੍ਰੀ ਅਮਰਨਾਥ ਜੀ ਦੇ ਦਰਸ਼ਨ ਤੇ

ਪੂਜਾ ਲਾਭਦਾਇਕ ਹੁੰਦੀ ਤਾਂ ਕੀ ਭਗਵਾਨ ਸ਼ਿਵ ਉਨ੍ਹਾਂ ਸ਼ਰਧਾਲੂਆਂ ਦੀ ਰੱਖਿਆ ਨਹੀਂ ਕਰਦੇ? ਅਰਥਾਤ ਪ੍ਰਭੂ ਸ਼ਿਵਜੀ ਵੀ ਸ਼ਾਸਤਰ ਵਿਰੁੱਧ ਸਾਧਨਾ ਤੋਂ ਅਪ੍ਰਸ਼ੰਨ ਹਨ।

## "ਵੈਸ਼ਣੋਂ ਦੇਵੀ ਦੇ ਮੰਦਿਰ ਦੀ ਸਥਾਪਨਾ ਕਿਵੇਂ ਹੋਈ?"

ਜਦ ਸਤੀ ਜੀ (ਉਮਾ ਦੇਵੀ) ਆਪਣੇ ਪਿਤਾ ਰਾਜਾ ਦਕਸ਼ ਦੇ ਹਵਨਕੁੰਡ ਵਿੱਚ ਛਲਾਂਗ ਲਗਾਕੇ ਜਲਕੇ ਮ੍ਰਿਤੂ ਨੂੰ ਪ੍ਰਾਪਤ ਹੋਈ। ਭਗਵਾਨ ਸ਼ਿਵਜੀ ਉਸਦੀ ਅਸਥੀਆਂ ਦੇ ਕੰਕਾਲ ਨੂੰ ਮੋਹਵਸ਼ ਸਤੀ ਜੀ (ਪਾਰਵਤੀ ਜੀ) ਜਾਨਕੇ ਦਸ ਹਜਾਰ ਸਾਲ ਤੱਕ ਮੋਢੇ ਉੱਤੇ ਰੱਖਕੇ ਪਾਗਲਾਂ ਵਾਂਗ ਘੁੰਮਦੇ ਰਹੇ। ਭਗਵਾਨ ਵਿਸ਼ਣੂ ਜੀ ਨੇ ਸੁਦਰਸ਼ਨ ਚੱਕਰ ਨਾਲ ਸਤੀ ਜੀ ਦੇ ਕੰਕਾਲ ਨੂੰ ਛਿੰਣ-ਭਿੰਨ ਕਰ ਦਿੱਤਾ। ਜਿੱਥੇ ਧੜ ਗਿਰਿਆ ਉੱਥੇ ਉਸਨੂੰ ਜਮੀਨ ਵਿੱਚ ਗੱਡ ਦਿੱਤਾ ਗਿਆ। ਇਸ ਧਾਰਮਿਕ ਘਟਨਾ ਦੀ ਯਾਦ ਬਣਾਏ ਰੱਖਣ ਦੇ ਲਈ ਉਸਦੇ ਉਪੱਰ ਇੱਕ ਮੰਦਿਰ ਵਾਂਗ ਯਾਦਗਾਰ ਬਣਾ ਦਿੱਤੀ ਗਈ ਕਿ ਕਿਤੇ ਆਉਣ ਵਾਲੇ ਸਮੇਂ ਵਿੱਚ ਕੋਈ ਇਹ ਨਾ ਕਹਿ ਦੇਵੇ ਕਿ ਪੁਰਾਣ ਵਿੱਚ ਗਲਤ ਲਿਖਿਆ ਹੈ। ਉਸ ਮੰਦਿਰ ਵਿੱਚ ਇੱਕ ਇਸਤਰੀ ਦਾ ਚਿੱਤਰ ਰੱਖ ਦਿੱਤਾ ਉਸਨੂੰ ਵੈਸ਼ਣੋਂ ਦੇਵੀ ਕਹਿਣ ਲੱਗੇ। ਉਸਦੀ ਦੇਖ-ਰੇਖ ਤੇ ਸ਼ਰਧਾਲੂ ਦਰਸ਼ਕਾਂ ਨੂੰ ਉਸ ਸਥਾਨ ਦੀ ਕਹਾਣੀ ਦੱਸਣ ਦੇ ਲਈ ਇੱਕ ਨੇਕ ਵਿਅਕਤੀ ਨਿਯੁਕਤ ਕਰ ਦਿੱਤਾ। ਉਸਨੂੰ ਹੋਰ ਧਾਰਮਿਕ ਵਿਅਕਤੀ ਕੁਝ ਵੇਤਨ ਦਿੰਦੇ ਸੀ। ਬਾਅਦ ਵਿੱਚ ਉਸਦੇ ਵੰਸ਼ਜਾਂ ਨੇ ਉਸ ਉੱਤੇ ਭੇਂਟ (ਦਾਨ) ਆਰੰਭ ਕਰ ਦਿੱਤਾ ਤਥਾ ਕਹਿਣ ਲੱਗੇ ਕਿ ਇੱਕ ਵਿਅਕਤੀ ਦਾ ਵਪਾਰ ਠੱਪ ਹੋ ਗਿਆ ਸੀ, ਮਾਤਾ ਦੇ 100 ਰੁਪਏ ਸੰਕਲਪ ਕੀਤੇ, ਇੱਕ ਨਾਰੀਅਲ ਚੜ੍ਹਾਇਆ। ਉਹ ਬਹੁਤ ਧੰਨਵਾਨ ਹੋ ਗਿਆ। ਇੱਕ ਨਿਰਸੰਤਾਨ ਦੰਪਤੀ ਸੀ, ਉਸਨੇ ਮਾਤਾ ਦੇ 200ਰੁ:, ਇੱਕ ਸਾੜੀ, ਇੱਕ ਸੋਨੇ ਦਾ ਗਲੇ ਦਾ ਹਾਰ ਚੜ੍ਹਾਣ ਦਾ ਸੰਕਲਪ ਕੀਤਾ। ਉਸਦੇ ਪੁੱਤਰ ਹੋ ਗਿਆ।

ਇਸ ਪ੍ਰਕਾਰ ਭੋਲੀ ਆਤਮਾਵਾਂ ਇਨ੍ਹਾਂ ਦੰਦ ਕਥਾਵਾਂ ਉੱਤੇ ਆਧਾਰਿਤ ਹੋਕੇ ਆਪਣੀ ਪਵਿੱਤਰ ਗੀਤਾ ਜੀ ਤਥਾ ਪਵਿੱਤਰ ਵੇਦਾਂ ਨੂੰ ਭੁੱਲ ਗਏ, ਜਿਸ ਵਿੱਚ ਉਹ ਸਰਵ ਸਾਧਨਾ ਸ਼ਾਸਤਰ ਵਿਧੀ ਰਹਿਤ ਲਿਖੀ ਹੈਂ। ਜਿਸਦੇ ਕਾਰਨ ਨਾ ਕੋਈ ਸੁੱਖ ਹੁੰਦਾ ਹੈ, ਨਾ ਕੋਈ ਕਾਰਜ ਸਿੱਧ ਹੁੰਦਾ ਹੈ, ਨਾ ਹੀ ਪਰਮਗਤੀ ਅਰਥਾਤ ਮੁਕਤੀ ਹੁੰਦੀ ਹੈ। (ਪ੍ਰਮਾਣ ਪਵਿੱਤਰ ਗੀਤਾ ਅਧਿ:16 ਮੰਤਰ 23-24)। ਇਸ ਪ੍ਰਕਾਰ ਜਿੱਥੇ ਦੇਵੀ ਦੀਆਂ ਅੱਖਾਂ ਗਿਰੀਆਂ ਉੱਥੇ ਨੈਣਾਂ ਦੇਵੀ ਦਾ ਮੰਦਿਰ ਵ ਜਿੱਥੇ ਜੀਭ ਗਿਰੀ ਉੱਥੇ ਜ਼ਵਾਲਾ ਜੀ ਦੇ ਮੰਦਿਰ ਤਥਾ ਜਿੱਥੇ ਧੱੜ ਗਿਰਿਆ ਉੱਥੇ ਵੈਸ਼ਣੋਂ ਦੇਵੀ ਦੇ ਮੰਦਿਰ ਦੀ ਸਥਾਪਨਾ ਹੋਈ।

## "ਪੁਰੀ ਵਿੱਚ ਜਗਨਨਾਥ ਜੀ ਦਾ ਮੰਦਿਰ ਅਰਥਾਤ ਧਾਮ ਕਿਵੇਂ ਬਣਿਆ"

ਉੜੀਸਾ ਪ੍ਰਾਂਤ ਵਿਚ ਇੱਕ ਇੰਦਰਦਮਨ ਨਾਮ ਦਾ ਰਾਜਾ ਸੀ। ਉਹ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਦਾ ਅਨੰਨਯ ਭਗਤ ਸੀ। ਇੱਕ ਰਾਤਰੀ ਨੂੰ ਸ਼੍ਰੀ ਕ੍ਰਿਸ਼ਨ ਜੀ ਨੇ ਰਾਜਾ ਨੂੰ ਸੁਪਨੇ ਵਿੱਚ ਦਰਸ਼ਨ ਦੇਕੇ ਤਥਾ ਕਿਹਾ ਕਿ ਜਗਨਨਾਥ ਨਾਮ ਦਾ ਮੇਰਾ ਇੱਕ ਮੰਦਿਰ ਬਣਵਾਦੇ। ਸ਼੍ਰੀ ਕ੍ਰਿਸ਼ਨ ਜੀ ਨੇ ਇਹ ਵੀ ਕਿਹਾ ਸੀ ਕਿ ਮੰਦਿਰ ਵਿੱਚ ਮੂਰਤੀ ਪੂਜਾ ਨਹੀਂ ਕਰਨੀ ਹੈ। ਕੇਵਲ ਇੱਕ ਸੰਤ ਛੱਡਣਾ ਹੈ ਜੋ ਦਰਸ਼ਕਾਂ ਨੂੰ ਪਵਿੱਤਰ ਗੀਤਾ ਅਨੁਸਾਰ ਗਿਆਨ ਪ੍ਰਚਾਰ ਕਰੇ। ਸਮੁੰਦਰ ਤੱਟ ਉੱਤੇ ਉਹ ਸਥਾਨ ਵੀ ਦਿਖਾਇਆ ਜਿੱਥੇ ਮੰਦਿਰ ਬਨਾਉਣਾ ਸੀ। ਸਵੇਰੇ ਉੱਠਕੇ ਰਾਜਾ ਇੰਦਰਦਮਨ ਨੇ ਆਪਣੀ ਪਤਨੀ ਨੂੰ ਦੱਸਿਆ ਕਿ ਅੱਜ ਰਾਤਰੀ ਨੂੰ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਦਿਖਾਈ ਦਿੱਤੇ। ਮੰਦਿਰ

ਬਨਾਉਣ ਦੇ ਲਈ ਕਿਹਾ ਹੈ। ਰਾਣੀ ਨੇ ਕਿਹਾ ਕਿ ਸ਼ੁਭ ਕਾਰਜ ਵਿੱਚ ਦੇਰੀ ਕਿਉ? ਸਰਵ ਸੰਪੱਤੀ ਉਨ੍ਹਾਂ ਦੀ ਹੀ ਦਿੱਤੀ ਹੋਈ ਹੈ। ਉਨ੍ਹਾਂ ਨੂੰ ਹੀ ਸਮਰਪਿਤ ਕਰਨ ਵਿੱਚ ਕੀ ਸੋਚਣਾ ਹੈ?ਰਾਜਾ ਨੇ ਉਸ ਸਥਾਨ ਉੱਤੇ ਮੰਦਿਰ ਬਣਾ ਦਿੱਤਾ ਜੋ ਸ਼੍ਰੀ ਕ੍ਰਿਸ਼ਨ ਜੀ ਨੇ ਸੁਪਨੇ ਵਿੱਚ ਸਮੁੰਦਰ ਦੇ ਕਿਨਾਰੇ ਉੱਤੇ ਦਿਖਾਇਆ ਸੀ। ਮੰਦਿਰ ਬਨਣ ਦੇ ਸਮੁੰਦਰੀ ਤੂਫਾਨ ਉਠਿਆ, ਮੰਦਿਰ ਨੂੰ ਤੋੜ ਦਿੱਤਾ। ਨਿਸ਼ਾਨ ਵੀ ਨਾ ਬਚਿਆ ਕਿ ਉੱਥੇ ਮੰਦਿਰ ਸੀ। ਐਸਾ ਰਾਜੇ ਨੇ ਪੰਜ ਵਾਰ ਮੰਦਿਰ ਬਣਾਇਆ। ਪੰਜੇ ਵਾਰ ਸਮੁੰਦਰ ਨੇ ਤੋੜ ਦਿੱਤਾ।

ਰਾਜਾ ਨੇ ਨਿਰਾਸ਼ ਹੋਕੇ ਮੰਦਿਰ ਨਾ ਬਨਾਉਣ ਦਾ ਨਿਰਣੈ ਲੈ ਲਿਆ। ਇਹ ਸੋਚਿਆ ਕਿ ਨਾ ਜਾਣੇ ਸਮੁੰਦਰ ਮੇਰੇ ਤੋਂ ਕਿਹੜੇ ਜਨਮ ਦਾ ਪ੍ਰਤੀਸ਼ੋਧ ਲੈ ਰਿਹਾ ਹੈ। ਕੋਸ਼ਰਿਕਤ ਹੋ ਗਿਆ, ਮੰਦਿਰ ਨਹੀਂ ਬਣਿਆ। ਕੁਝ ਸਮੇਂ ਉਪਰੰਤ ਪੂਰਣ ਪ੍ਰਮੇਸ਼ਵਰ (ਕਵਿਰਦੇਵ) ਜੋਤੀ ਨਿਰੰਜਨ (ਕਾਲ) ਨੂੰ ਦਿੱਤੇ ਵਚਨ ਅਨੁਸਾਰ ਰਾਜਾ ਇੰਦਰਦਮਨ ਦੇ ਕੋਲ ਆਏ ਤਥਾ ਰਾਜਾ ਨੂੰ ਕਿਹਾ ਕਿ ਆਪ ਮੰਦਿਰ ਬਣਵਾਉ। ਹੁਣ ਇਹ ਸਮੁੰਦਰ ਮੰਦਿਰ (ਮਹਿਲ) ਨਹੀਂ ਤੋੜੇਗਾ। ਰਾਜਾ ਨੇ ਕਿਹਾ ਕਿ ਸੰਤ ਜੀ ਮੈਨੂੰ ਵਿਸ਼ਵਾਸ਼ ਨਹੀਂ। ਮੈਂ ਭਗਵਾਨ ਸ਼੍ਰੀ ਕ੍ਰਿਸ਼ਨ (ਵਿਸ਼ਣੂ) ਜੀ ਦੇ ਆਦੇਸ਼ ਨਾਲ ਮੰਦਿਰ ਬਣਾ ਰਿਹਾ ਹਾਂ। ਸ਼੍ਰੀ ਕ੍ਰਿਸ਼ਨ ਜੀ ਸਮੁੰਦਰ ਨੂੰ ਨਹੀਂ ਰੋਕ ਪਾ ਰਹੇ। ਪੰਜ ਬਾਰ ਮੰਦਿਰ ਬਣਾ ਚੁੱਕਾ ਹਾਂ, ਇਹ ਸੋਚਕੇ ਕਿ ਕਿਤੇ ਭਗਵਾਨ ਮੇਰੀ ਪ੍ਰੀਖਿਆ ਲੈ ਰਹੇ ਹੋਣ। ਪ੍ਰੰਤੂ ਹੁਣ ਤਾਂ ਮੈਂ ਪ੍ਰੀਖਿਆ ਦੇਣਯੋਗ ਵੀ ਨਹੀਂ ਰਿਹਾ ਹਾਂ ਕਿਉਂਕਿ ਕੋਸ਼ ਵੀ ਰਿੱਕਤ ਹੋ ਗਿਆ ਹੈ। ਹੁਣ ਮੰਦਿਰ ਬਨਾਉਣਾ ਮੇਰੇ ਵਸ ਦੀ ਗੱਲ ਨਹੀਂ ਰਹੀ। ਪ੍ਰਮੇਸ਼ਵਰ ਨੇ ਕਿਹਾ ਇੰਦਰਦਮਨ ਜਿਸ ਪ੍ਰਮੇਸ਼ਵਰ ਨੇ ਸਰਵ ਬ੍ਰਹਿਮੰਡਾਂ ਦੀ ਰਚਨਾ ਕੀਤੀ ਹੈ, ਉਹੀ ਸਰਵ ਕਾਰਜ ਕਰਨ ਵਿੱਚ ਸਮਰੱਥ ਹੈ, ਹੋਰ ਪ੍ਰਭੂ ਨਹੀਂ। ਮੈਂ ਉਸ ਪ੍ਰਮੇਸ਼ਵਰ ਦੀ ਵਚਨ ਸ਼ਕਤੀ ਪ੍ਰਾਪਤ ਹਾਂ । ਮੈਂ ਸਮੁੰਦਰ ਨੂੰ ਰੋਕ ਸਕਦਾ ਹਾਂ (ਆਪਣੇ ਆਪਨੂੰ ਛੁਪਾਉਂਦੇ ਹੋਏ ਸੱਚ ਕਹਿ ਰਹੇ ਸਨ)। ਰਾਜਾ ਨੇ ਕਿਹਾ ਕਿ ਸੰਤ ਜੀ ਮੈਂ ਨਹੀਂ ਮੰਨ ਸਕਦਾ ਕਿ ਸ਼੍ਰੀ ਕ੍ਰਿਸ਼ਨ ਜੀ ਤੋਂ ਕੋਈ ਪ੍ਰਬਲ ਸ਼ਕਤੀ ਯੁਕਤ ਪ੍ਰਭੂ ਹੈ। ਜਦ ਉਹ ਵੀ ਸਮੁੰਦਰ ਨੂੰ ਨਹੀਂ ਰੋਕ ਸਕੇ ਤਾਂ ਆਪ ਕਿਸ ਖੇਤ ਦੀ ਮੂਲੀ ਹੋ। ਮੈਨੂੰ ਵਿਸ਼ਵਾਸ ਨਹੀਂ ਹੁੰਦਾ ਤੇ ਨਾ ਹੀ ਮੇਰੀ ਵਿੱਤੀ ਸਥਿਤੀ ਮੰਦਿਰ (ਮਹਿਲ) ਬਨਵਾਉਣ ਦੀ ਹੈ। ਸੰਤ ਰੂਪ ਵਿੱਚ ਆਏ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਨੇ ਕਿਹਾ ਰਾਜਨ ਜੇ ਮੰਦਿਰ ਬਨਾਉਣ ਦਾ ਮਨ ਹੋਵੇ ਤਾਂ ਮੇਰੇ ਕੋਲ ਆ ਜਾਣਾ ਮੈਂ ਅਮੁਕ ਸਥਾਨ ਉੱਤੇ ਰਹਿੰਦਾ ਹਾਂ। ਹੁਣ ਸਮੁੰਦਰ ਮੰਦਿਰ ਨੂੰ ਨਹੀਂ ਤੋੜੇਗਾ। ਇਹ ਕਹਿਕੇ ਪ੍ਰਭੂ ਚਲੇ ਆਏ।

ਉਸ ਰਾਤ ਨੂੰ ਪ੍ਰਭੂ ਸ਼੍ਰੀ ਕ੍ਰਿਸ਼ਨਜੀ ਨੇ ਫਿਰ ਰਾਜਾ ਇੰਦਰਦਮਨ ਨੂੰ ਦਰਸ਼ਨ ਦਿੱਤੇ ਤਥਾ ਕਿਹਾ ਇੰਦਰਦਮਨ ਇੱਕਵਾਰ ਫਿਰ ਮਹਿਲ ਬਣਵਾਦੇ। ਜੋ ਤੇਰੇ ਕੋਲ ਸੰਤ ਆਇਆ ਸੀ ਉਸ ਨਾਲ ਸੰਪਰਕ ਕਰਕੇ ਸਹਾਇਤਾ ਦੀ ਯਾਚਨਾ ਕਰ ਲੈ। ਉਹ ਐਸਾ ਵੈਸਾ ਸੰਤ ਨਹੀਂ ਹੈ। ਉਸਦੀ ਭਗਤੀ ਸ਼ਕਤੀ ਦਾ ਕੋਈ ਵਾਰ-ਪਾਰ ਨਹੀਂ ਹੈ।

ਰਾਜਾ ਇੰਦਰਦਮਨ ਨੀਂਦ ਤੋਂ ਜਾਗਿਆ, ਸੁਪਨੇ ਦਾ ਪੂਰਾ ਵਿਰਤਾਂਤ ਆਪਣੀ ਰਾਣੀ ਨੂੰ ਦੱਸਿਆ। ਰਾਣੀ ਨੇ ਕਿਹਾ ਪ੍ਰਭੂ ਕਹਿ ਰਹੇ ਹਨ ਤਾਂ ਆਪ ਮਤ ਚੂਕੋ। ਪ੍ਰਭੂ ਦਾ ਮਹਿਲ ਫੇਰ ਬਣਵਾ ਦਿਉ। ਰਾਣੀ ਦੀ ਸਦਭਾਵਨਾ ਯੁਕਤ ਵਾਣੀ ਸੁਣਕੇ ਰਾਜੇ ਨੇ ਕਿਹਾ ਕਿ ਹੁਣ ਤਾਂ ਕੋਸ਼ ਵੀ ਖਾਲੀ ਹੋ ਚੁੱਕਾ ਹੈ। ਜੇ ਮੰਦਿਰ ਨਹੀਂ ਬਣਵਾਉਂਗਾ ਤਾਂ ਪ੍ਰਭੂ ਅਪ੍ਰਸ਼ੰਨ ਹੋ ਜਾਣਗੇ। ਮੈਂ ਤਾਂ ਧਰਮ ਸੰਕਟ ਵਿੱਚ ਫਸ ਗਿਆ ਹਾਂ। ਰਾਣੀ ਨੇ ਕਿਹਾ ਮੇਰੇ ਕੋਲ ਗਹਿਣੇ ਰੱਖੇ ਹਨ। ਉਨ੍ਹਾਂ ਨਾਲ ਆਸਾਨੀ ਨਾਲ ਮੰਦਿਰ ਬਣ ਜਾਵੇ ਗਾ। ਆਪ ਇਹ ਗਹਿਣੇ ਲਉ ਤਥਾ ਪ੍ਰਭੂ ਦੇ ਆਦੇਸ਼ ਦਾ ਪਾਲਣ ਕਰੋ, ਇਹ ਕਹਿੰਦੇ ਹੋਏ ਰਾਣੀ ਨੇ ਸਰਵ ਗਹਿਣੇ ਜੋ ਘਰ ਰੱਖੇ ਸੀ ਤਥਾ ਜੋ ਪਹਿਣ ਰੱਖੇ ਸੀ ਕੱਢਕੇ ਪ੍ਰਭੂ ਦੇ ਨਿਮਿਤ ਆਪਣੇ ਪਤੀ ਦੇ ਚਰਣਾਂ ਵਿੱਚ ਸਮਰਪਿਤ ਕਰ ਦਿੱਤੇ।ਰਾਜਾ ਇੰਦਰਦਮਨ



ਪ੍ਰਮੇਸ਼ਵਰ ਕਬੀਰ ਜੀ ਦੁਆਰਾ ਸਮੁੰਦਰ ਤੋਂ ਜਗਨਨਾਥ ਮੰਦਿਰ ਨੂੰ ਤੋੜਨ ਤੋਂ ਬਚਾਇਆ

ਉਸ ਸਥਾਨ ਉੱਤੇ ਗਿਆ ਜੋ ਪ੍ਰਮੇਸ਼ਵਰ ਨੇ ਸੰਤ ਰੂਪ ਵਿੱਚ ਆ ਕੇ ਦੱਸਿਆ ਸੀ।ਕਬੀਰ ਪ੍ਰਭੂ ਅਰਥਾਤ ਆਪ੍ਰੀਚਿਤ ਸੰਤ ਨੂੰ ਖੋਜਕੇ ਉਸ ਸਮੁੰਦਰ ਨੂੰ ਰੋਕਣ ਦੀ ਪ੍ਰਾਥਨਾ ਕੀਤੀ। ਪ੍ਰਭੂ ਕਬੀਰ ਜੀ (ਕਵਿਰਦੇਵ) ਨੇ ਕਿਹਾ ਕਿ ਜਿਸ ਤਰਫ ਸਮੁੰਦਰ ਉੱਠਕੇ ਆਉਂਦਾ ਹੈ, ਉੱਥੇ ਸਮੁੰਦਰ ਦੇ ਕਿਨਾਰੇ ਇੱਕ ਚੌਰਾ (ਚਬੂਤਰਾ) ਬਣਵਾ ਦਿਉ। ਜਿਸ ਉੱਤੇ ਬੈਠਕੇ ਮੈਂ ਪ੍ਰਭੂ ਦੀ ਭਗਤੀ ਕਰਾਗਾਂ ਤਥਾ ਸਮੁੰਦਰ ਨੂੰ ਰੋਕਾਗਾਂ। ਰਾਜਾ ਨੇ ਇੱਕ ਵੱਡੇ ਪੱਥਰ ਨੂੰ ਕਾਰੀਗਰਾਂ ਤੋਂ ਚਬੂਤਰਾ ਜਿਹਾ ਬਣਵਾਇਆ, ਪ੍ਰਮੇਸ਼ਵਰ ਕਬੀਰ ਸਾਹਿਬ ਉਸ ਉੱਤੇ ਬੈਠ ਗਏ। ਛੇਵੀਂ ਬਾਰ ਮੰਦਿਰ ਬਨਣਾ ਆਰੰਭ ਹੋਇਆ। ਉਸੀ ਸਮੇਂ ਇੱਕ ਨਾਥ ਪ੍ਰੰਪਰਾ ਦੇ ਸਿੱਧ ਮਹਾਤਮਾ ਆ ਗਏ। ਨਾਥ ਜੀ ਨੇ ਰਾਜਾ ਨੂੰ ਕਿਹਾ ਕਿ ਰਾਜਾ ਬਹੁਤ ਅੱਛਾ ਮੰਦਿਰ ਬਣਵਾ ਰਹੇ ਹੋ, ਇਸ ਵਿੱਚ ਮੂਰਤੀ ਵੀ ਸਥਾਪਿਤ ਕਰਨੀ ਚਾਹੀਦੀ ਹੈ। ਮੂਰਤੀ ਬਿਨਾਂ ਮੰਦਿਰ ਕੈਸਾ? ਇਹ ਮੇਰਾ ਆਦੇਸ਼ ਹੈ। ਰਾਜਾ ਇੰਦਰਦਮਨ ਨੇ ਹੱਥ ਜੋੜਕੇ ਕਿਹਾ ਕਿ ਨਾਥ ਜੀ ਪ੍ਰਭੂ ਸ਼੍ਰੀ ਕ੍ਰਿਸ਼ਨਜੀ ਨੇ ਮੈਨੂੰ ਸੁਪਨੇ ਵਿੱਚ ਦਰਸ਼ਨ ਦੇਕੇ ਮੰਦਿਰ ਬਣਾਉਣ ਦਾ ਆਦੇਸ਼ ਦਿੱਤਾ ਸੀ ਤਥਾ ਕਿਹਾ ਸੀ ਕਿ ਇਸ ਮਹਿਲ ਵਿੱਚ ਨਾ ਤਾਂ ਮੂਰਤੀ ਰੱਖਣੀ ਹੈ, ਨਾ ਹੀ ਪਾਖੰਡ ਪੂਜਾ ਕਰਨੀ ਹੈ। ਰਾਜਾ ਦੀ ਗੱਲ ਸੁਣਕੇ ਨਾਥ ਨੇ ਕਿਹਾ ਸੁਪਨੇ ਵੀ ਕਦੇ ਸੱਚ ਹੁੰਦੇ ਹਨ। ਮੇਰੇ ਆਦੇਸ਼ ਦਾ ਪਾਲਣ ਕਰੋ ਤਥਾ ਚੰਦਨ ਦੀ ਲੱਕੜੀ ਦੀ ਮੂਰਤੀ ਜਰੂਰ ਸਥਾਪਿਤ ਕਰੋ। ਇਹ ਕਹਿਕੇ ਨਾਥ ਜੀ ਬਿਨਾ ਜਲਪਾਣ ਗ੍ਰਹਿਣ ਕੀਤੇ ਉੱਠ ਗਏ। ਰਾਜਾ ਨੇ ਡਰ ਦੇ ਮਾਰੇ ਚੰਦਨ ਦੀ ਲੱਕੜੀ ਮੰਗਵਾਈ ਤਥਾ ਕਾਰੀਗਰ ਨੂੰ ਮੂਰਤੀ ਬਨਾਉਣ ਦਾ ਆਦੇਸ਼ ਦੇ ਦਿੱਤਾ। ਇੱਕ ਮੂਰਤੀ ਸ਼੍ਰੀ ਕ੍ਰਿਸ਼ਨ ਜੀ ਦੀ ਸਥਾਪਿਤ ਕਰਨ ਦਾ ਆਦੇਸ਼ ਨਾਥਜੀ ਦਾ ਸੀ। ਫਿਰ ਹੋਰ ਗੁਰੂਆਂ-ਸੰਤਾਂ ਨੇ ਰਾਜੇ ਨੂੰ ਰਾਏ ਦਿੱਤੀ ਕਿ ਇਕੱਲੇ ਪ੍ਰਭੂ ਕਿਵੇਂ ਰਹਿਣਗੇ?ਉਹ ਤਾਂ ਬਲਰਾਮ ਨੂੰ ਸਦਾ ਨਾਲ ਰੱਖਦੇ ਸੀ। ਇੱਕ ਨੇ ਕਿਹਾ ਭੈਣ ਸੁਭੱਦਰਾ ਤਾਂ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਦੀ ਲਾਡਲੀ ਭੈਣ ਸੀ, ਉਹ ਆਪਣੇ ਭਾਈ ਬਿਨਾਂ ਕਿਵੇਂ ਰਹਿ ਸਕਦੀ ਹੈ?ਤਿੰਨ ਮੂਰਤੀਆਂ ਬਨਾਉਣ ਦਾ ਨਿਰਣੈ ਲਿਆ ਗਿਆ। ਤਿੰਨ ਕਾਰੀਗਰ ਨਿਯੁਕਤ ਕੀਤੇ। ਮੂਰਤੀਆਂ ਤਿਆਰ ਹੁੰਦੇ ਹੀ ਟੁਕੜੇ-2 ਹੋ ਗਈਆਂ। ਇਸ ਤਰ੍ਹਾਂ ਤਿੰਨ ਬਾਰ ਮੂਰਤੀਆਂ ਖੰਡ ਹੋ ਗਈਆਂ। ਰਾਜਾ ਬਹੁਤ ਚਿੰਤਤ ਹੋਇਆ। ਸੋਚਿਆ ਮੇਰੇ ਭਾਗ ਵਿੱਚ ਇਹ ਯੱਸ਼ ਤੇ ਪੁੰਨ ਕ੍ਰਮ ਨਹੀਂ ਹੈ। ਮੰਦਿਰ ਬਣਦਾ ਹੈ ਟੁੱਟ ਜਾਂਦਾ ਹੈ ਹੁਣ ਮੂਰਤੀਆਂ ਟੁੱਟ ਰਹੀਆਂ ਹਨ। ਨਾਥ ਜੀ ਰੁਸ਼ਟ ਹੋਕੇ ਗਏ ਹਨ। ਜੇਕਰ ਕਹਾਗਾਂ ਕਿ ਮੂਰਤੀਆਂ ਟੁੱਟ ਜਾਂਦੀਆਂ ਹਨ ਤਾਂ ਕਹਿਣਗੇ ਰਾਜਾ ਬਹਾਨਾ ਬਣਾ ਰਿਹਾ ਹੈ। ਕਿਤੇ ਮੈਨੂੰ ਸ਼ਰਾਪ ਨਾ ਦੇ ਦੇਣ। ਚਿੰਤਾ ਗ੍ਰਸਤ ਰਾਜਾ ਨਾ ਆਹਾਰ ਕਰ ਰਿਹਾ ਹੈ, ਨਾ ਰਾਤਰੀ ਭਰ ਨੀਂਦ੍ਰਾ ਆਈ। ਸਵੇਰੇ ਬੇਚੈਨ ਅਵਸਥਾ ਵਿੱਚ ਰਾਜਦਰਬਾਰ ਗਿਆ। ਉਸੀ ਸਮੇਂ ਪੂਰਣ ਪ੍ਰਮਾਤਮਾ (ਕਵਿਰਦੇਵ) ਕਬੀਰ ਪ੍ਰਭੂ ਇੱਕ 80 ਸਾਲਾਂ ਕਾਰੀਗਰ ਦਾ ਰੂਪ ਬਣਾਕੇ ਰਾਜਦਰਬਾਰ ਵਿੱਚ ਉਪਸਥਿਤ ਹੋ ਗਏ। ਕਮਰ ਉੱਤੇ ਇੱਕ ਥੈਲਾ ਲਟਕਾਏ ਹੋਏ ਸੀ ਜਿਸ ਵਿੱਚ ਆਰੀ ਬਾਹਰ ਸਪੱਸ਼ਟ ਦਿਖਾਈ ਦੇ ਰਹੀ ਸੀ, ਮੰਨੋ ਬਿਨਾ ਦੱਸੇ ਕਾਰੀਗਰ ਦਾ ਪ੍ਰੀਚੈ ਦੇ ਰਹੀ ਸੀ ਤਥਾ ਹੋਰ ਬਸੋਲਾ ਬਰਮਾ ਆਦਿ ਥੈਲੇ ਵਿੱਚ ਭਰੇ ਸੀ। ਕਾਰੀਗਰ ਭੇਸ ਵਿੱਚ ਪ੍ਰਭੂ ਨੇ ਰਾਜਾ ਨੂੰ ਕਿਹਾ ਮੈਂ ਸੁਣਿਆ ਹੈ ਕਿ ਪ੍ਰਭੂ ਦੇ ਮੰਦਿਰ ਦੇ ਲਈ ਮੂਰਤੀਆਂ ਪੂਰਣ ਨਹੀਂ ਹੋ ਰਹੀਆਂ ਹਨ। ਮੈਂ 80 ਸਾਲ ਦਾ ਬ੍ਰਿਧ ਹੋ ਚੁੱਕਾ ਹਾਂ ਤਥਾ 60 ਸਾਲ ਦਾ ਅਨੁਭਵ ਹੈ। ਚੰਦਨ ਦੀ ਲੱਕੜੀ ਦੀ ਮੂਰਤੀ ਹਰੇਕ ਕਾਰੀਗਰ ਨਹੀਂ ਬਣਾ ਸਕਦਾ। ਜੇ ਆਪਦੀ ਆਗਿਆ ਹੋਵੇ ਤਾਂ ਸੇਵਕ ਉਪਸਥਿਤ ਹੈ। ਰਾਜੇ ਨੇ ਕਿਹਾ ਕਿ ਕਾਰੀਗਰ ਆਪ ਮੇਰੇ ਲਈ ਭਗਵਾਨ ਹੀ ਕਾਰੀਗਰ ਬਣਕੇ ਆਏ ਲੱਗਦੇ ਹੋ। ਮੈਂ ਬਹੁਤ ਚਿੰਤਤ ਸੀ। ਸੋਚ ਰਿਹਾ ਹੀ ਸੀ ਕਿ ਕੋਈ ਅਨੁਭਵੀ ਕਾਰੀਗਰ ਮਿਲੇ ਤਾਂ ਸਮੱਸਿਆ ਦਾ ਸਮਾਧਾਨ ਬਣੇ। ਆਪ ਜਲਦੀ ਮੂਰਤੀਆਂ ਬਣਾ ਦਿਉ। ਬ੍ਰਿਧ

ਕਾਰੀਗਰ ਰੂਪ ਵਿੱਚ ਆਏ ਕਵਿਰਦੇਵ (ਕਬੀਰ ਪ੍ਰਭੂ) ਨੇ ਕਿਹਾ ਰਾਜਨ ਮੈਨੂੰ ਇੱਕ ਕਮਰਾ ਦੇ ਦਿਉ ਜਿਸ ਜਗ੍ਹਾ ਬੈਠਕੇ ਮੈਂ ਪ੍ਰਭੂ ਦੀ ਮੂਰਤੀ ਤਿਆਰ ਕਰਾਗਾਂ। ਮੈਂ ਅੰਦਰ ਤੋਂ ਦਰਵਾਜਾ ਬੰਦ ਕਰਕੇ ਸ਼ੁਧਤਾ ਨਾਲ ਮੂਰਤੀ ਬਣਾਵਾਗਾਂ। ਜਦ ਮੂਰਤੀਆਂ ਤਿਆਰ ਹੋ ਜਾਣਗੀਆਂ ਤਦ ਦਰਵਾਜਾ ਖੋਲ੍ਹਾਂਗਾ, ਜੇ ਵਿੱਚੋਂ ਕਿਸੇ ਨੇ ਖੋਲ੍ਹ ਦਿੱਤਾ ਤਾਂ ਜਿੰਨੀ ਮੂਰਤੀ ਬਣੀ ਹੈ ਉਨੀ ਹੀ ਰਹਿ ਜਾਵੇਗੀ। ਰਾਜੇ ਨੇ ਕਿਹਾ ਜੈਸਾ ਆਪ ਉਚਿਤ ਸਮਝੋ ਉਸ ਤਰ੍ਹਾਂ ਕਰੋ।

12 ਦਿਨ ਮੂਰਤੀਆਂ ਬਣਾਉਂਦੇ ਹੋ ਗਏ ਤਾਂ ਨਾਥ ਜੀ ਆ ਗਏ। ਨਾਥ ਜੀ ਨੇ ਰਾਜਾ ਜੀ ਤੋਂ ਪੁੱਛਿਆ ਕਿ ਇੰਦਰਦਮਨ ਕੀ ਮੂਰਤੀਆਂ ਬਣਾਈਆਂ? ਰਾਜਾ ਨੇ ਕਰਬੱਧ ਹੋ ਕਿਹਾ ਕਿ ਆਪਦੀ ਆਗਿਆ ਦਾ ਪੂਰਣ ਪਾਲਣ ਕੀਤਾ ਗਿਆ ਹੈ ਮਹਾਤਮਾ ਜੀ। ਪ੍ਰੰਤੂ ਦੁਰਭਾਗ ਹੈ ਕਿ ਮੂਰਤੀਆਂ ਬਣ ਨਹੀਂ ਪਾ ਰਹੀਆਂ ਹਨ। ਅੱਧੀਆਂ ਬਣਦੇ ਹੀ ਟੁਕੜੇ-2 ਹੋ ਜਾਂਦੀਆਂ। ਨੌਕਰਾਂ ਤੋਂ ਮੂਰਤੀਆਂ ਦੇ ਟੁਕੜੇ ਨਾਥ ਜੀ ਨੂੰ ਵਿਸ਼ਵਾਸ਼ ਦਵਾਉਣ ਲਈ ਦਿਖਾਏ। ਨਾਥ ਜੀ ਨੇ ਕਿਹਾ ਮੂਰਤੀ ਜਰੂਰ ਬਨਾਉਣੀ ਹੈ। ਹੁਣ ਬਣਾਉ ਮੈਂ ਦੇਖਦਾ ਹਾਂ ਕਿ ਮੂਰਤੀ ਕਿਵੇਂ ਟੁਟਦੀ ਹੈ। ਰਾਜੇ ਨੇ ਕਿਹਾ ਕਿ ਨਾਥ ਜੀ ਯਤਨ ਕੀਤਾ ਜਾ ਰਿਹਾ ਹੈ। ਪ੍ਰਭੂ ਦਾ ਭੇਜਿਆ ਇੱਕ ਅਨੁਭਵੀ 80 ਸਾਲ ਦਾ ਕਾਰੀਗਰ ਬੰਦ ਕਮਰੇ ਵਿੱਚ ਮੂਰਤੀ ਬਣਾ ਰਿਹਾ ਹੈ। ਉਸਨੇ ਕਿਹਾ ਹੈ ਕਿ ਮੂਰਤੀ ਬਣ ਜਾਣ ਤੇ ਮੈਂ ਆਪਣੇ ਆਪ ਦੁਆਰ ਖੋਲ੍ਹ ਦੇਵਾਗਾਂ। ਜੇਕਰ ਕਿਸੇ ਨੇ ਵਿੱਚੋਂ ਦੁਆਰ ਖੋਲ੍ਹ ਦਿੱਤਾ ਤਾਂ ਜਿੰਨੀਆਂ ਮੂਰਤੀਆਂ ਬਣੀਆ ਹੋਣਗੀਆਂ ਉਨੀਆਂ ਹੀ ਰਹਿ ਜਾਣਗੀਆਂ। ਅੱਜ ਉਸਨੂੰ ਮੂਰਤੀਆਂ ਬਣਾਉਂਦੇ ਹੋਏ 12 ਦਿਨ ਹੋ ਗਏ ਹਨ। ਨਾ ਤਾਂ ਬਾਹਰ ਨਿੱਕਲਿਆ ਹੈ, ਨਾ ਹੀ ਜਲ-ਪਾਣ ਤਥਾ ਆਹਾਰ ਹੀ ਕੀਤਾ ਹੈ। ਨਾਥ ਜੀ ਨੇ ਕਿਹਾ ਮੂਰਤੀਆਂ ਦੇਖਣੀਆਂ ਚਾਹੀਦੀਆਂ ਹਨ, ਕਿਵੇਂ ਬਣਾ ਰਿਹਾ ਹੈ? ਬਨਾਣ ਤੋਂ ਬਾਅਦ ਕੀ ਦੇਖਣਾ ਹੈ। ਠੀਕ ਨਹੀਂ ਬਣੀ ਹੋਵੇਗੀ ਤਾਂ ਠੀਕ ਬਣਵਾਏਂਗੇ। ਇਹ ਕਹਿਕੇ ਨਾਥ ਜੀ ਰਾਜਾ ਇੰਦਰਦਮਨ ਨੂੰ ਨਾਲ ਲੈਕੇ ਉਸ ਕਮਰੇ ਦੇ ਸਾਹਮਣੇ ਗਏ ਜਿੱਥੇ ਮੂਰਤੀ ਬਣਾਈ ਜਾ ਰਹੀ ਸੀ। ਆਵਾਜ ਲਗਾਈ ਕਾਰੀਗਰ ਦੁਆਰ ਖੋਲ੍ਹੋ, ਕਈ ਬਾਰ ਕਿਹਾ ਪ੍ਰੰਤੂ ਨਹੀਂ ਖੁਲ੍ਹਿਆ ਤਥਾ ਜੋ ਖਟ-2 ਦੀ ਆਵਾਜ ਆ ਰਹੀ ਸੀ, ਉਹ ਵੀ ਬੰਦ ਹੋ ਗਈ। ਨਾਥ ਜੀ ਨੇ ਕਿਹਾ ਕਿ 80 ਸਾਲਾ ਬ੍ਰਿਧ ਦੱਸ ਰਹੇ ਹੋ 12 ਦਿਨ ਖਾਣਾ-ਪੀਣਾ ਨਹੀਂ ਕੀਤਾ ਹੈ। ਹੁਣ ਆਵਾਜ ਵੀ ਬੰਦ ਹੈ, ਕਿਤੇ ਮਰ ਨਾ ਗਿਆ ਹੋਵੇ। ਧੱਕਾ ਮਾਰ ਕੇ ਦਰਵਾਜਾ ਤੋੜ ਦਿੱਤਾ। ਦੇਖਿਆ ਤਾਂ ਤਿੰਨ ਮੂਰਤੀਆਂ ਰੱਖੀਆਂ ਸੀ, ਤਿੰਨਾਂ ਦੇ ਹੱਥ ਤੇ ਪੈਰ ਦੇ ਪੰਜੇ ਨਹੀਂ ਬਣੇ ਸੀ। ਕਾਰੀਗਰ ਅੰਤਰਧਿਆਨ ਸੀ।

ਮੰਦਿਰ ਬਣਕੇ ਤਿਆਰ ਹੋ ਗਿਆ ਹੈ ਹੋਰ ਚਾਰਾ ਨਾ ਦੇਖਕੇ ਆਪਣੇ ਹੱਠ ਉੱਤੇ ਅੜਿੱਗ ਨਾਥ ਜੀ ਨੇ ਕਿਹਾ ਇਹੀ ਮੂਰਤੀਆਂ ਸਥਾਪਿਤ ਕਰ ਦਿਉ। ਹੋ ਸਕਦਾ ਹੈ ਪ੍ਰਭੂ ਨੂੰ ਇਹੀ ਸਵੀਕਾਰ ਹੋਵੇ, ਲੱਗਦਾ ਹੈ ਸ਼੍ਰੀ ਕ੍ਰਿਸ਼ਨ ਜੀ ਆਪਹੀ ਮੂਰਤੀਆਂ ਬਣਾਕੇ ਗਏ ਹਨ।

ਮੁੱਖ ਪਾਂਡੇ ਨੇ ਸ਼ੁਭ ਮਹੂਰਤ ਕੱਢਕੇ ਅਗਲੇ ਦਿਨ ਹੀ ਮੂਰਤੀਆਂ ਦੀ ਸਥਾਪਨਾ ਕਰ ਦਿੱਤੀ। ਸਰਵ ਪਾਂਡੇ ਤਥਾ ਮੁੱਖ ਪਾਂਡਾ ਤਥਾ ਰਾਜਾ ਤਥਾ ਸੈਨਿਕ ਤਥਾ ਸ਼ਰਧਾਲੂ ਮੂਰਤੀਆਂ ਵਿੱਚ ਪ੍ਰਾਣ ਸਥਾਪਨਾ ਕਰਨ ਲਈ ਚੱਲ ਪਏ। ਪੂਰਣ ਪ੍ਰਮੇਸ਼ਵਰ (ਕਵਿਰ ਦੇਵ) ਇੱਕ ਸ਼ੂਦਰ ਦਾ ਰੂਪ ਧਾਰਣ ਕਰਕੇ ਮੰਦਿਰ ਦੇ ਮੁੱਖ ਦੁਆਰ ਦੇ ਮੱਧ ਵਿੱਚ ਮੰਦਿਰ ਦੇ ਪਾਸੇ ਮੁੱਖ ਕਰਕੇ ਖੜ੍ਹੇ ਹੋ ਗਏ। ਐਸੀ ਲੀਲ੍ਹਾ ਕਰ ਰਹੇ ਸਨ ਮੰਨੋ ਉਨ੍ਹਾਂ ਨੂੰ ਗਿਆਨ ਹੀ ਨਾ ਹੋਵੇ ਕਿ ਪਿੱਛੇ ਤੋਂ ਪ੍ਰਭੂ ਦੀ ਪ੍ਰਾਣ ਸਥਾਪਨਾ ਦੀ ਸੈਨਾ ਆ ਰਹੀ ਹੈ। ਅੱਗੇ-2 ਮੁੱਖ ਪਾਂਡਾ ਚੱਲ ਰਿਹਾ ਸੀ। ਪ੍ਰਭੂ ਪ੍ਰਮੇਸ਼ਵਰ ਫਿਰ ਵੀ ਦੁਆਰ ਦੇ ਮੱਧ ਵਿਚ ਹੀ ਖੜ੍ਹੇ ਰਹੇ। ਨਿੱਕਟ ਆ ਕੇ ਮੁੱਖ ਪਾਂਡੇ ਨੇ ਸ਼ੂਦਰ ਰੂਪ ਵਿੱਚ ਖੜ੍ਹੇ ਪ੍ਰਮੇਸ਼ਵਰ ਨੂੰ ਐਸਾ ਧੱਕਾ ਮਾਰਿਆ ਕਿ ਦੂਰ ਜਾਕੇ ਗਿਰੇ ਤਥਾ ਇਕਾਂਤ ਸਥਾਨ ਉੱਤੇ ਸ਼ੂਦਰ

ਲੀਲ੍ਹਾ ਕਰਦੇ ਹੋਏ ਬੈਠ ਗਏ। ਰਾਜਾ ਸਹਿਤ ਸਰਵ ਸ਼ਰਧਾਲੂਆਂ ਨੇ ਮੰਦਿਰ ਦੇ ਅੰਦਰ ਜਾ ਕੇ ਦੇਖਿਆ ਤਾਂ ਸਰਵ ਮੂਰਤੀਆਂ ਉਸ ਦੁਆਰ ਉੱਤੇ ਖੜ੍ਹੇ ਸ਼ੂਦਰ ਰੂਪ ਪ੍ਰਮੇਸ਼ਵਰ ਦਾ ਰੂਪ ਧਾਰਣ ਕਰ ਲਿਆ। ਇਸ ਕੌਤਕ ਨੂੰ ਦੇਖਕੇ ਉਪਸਥਿਤ ਵਿਅਕਤੀ ਅਚੰਭਿਤ ਹੋ ਗਏ। ਮੁੱਖ ਪਾਂਡਾਂ ਕਹਿਣ ਲੱਗਾ ਪ੍ਰਭੂ ਕਸ਼ੁਭਤ ਹੋ ਗਿਆ ਹੈ ਕਿਉਂਕਿ ਮੁੱਖ ਦੁਆਰ ਨੂੰ ਉਸ ਸ਼ੂਦਰ ਨੇ ਅਸ਼ੁਧ ਕਰ ਦਿੱਤਾ। ਇਸਲਈ ਸਰਵ ਮੂਰਤੀਆਂ ਨੇ ਸ਼ੂਦਰ ਰੂਪ ਧਾਰਣ ਕਰ ਲਿਆ ਹੈ। ਵੱਡਾ ਅਨਿਸ਼ਟ ਹੋ ਗਿਆ ਹੈ। ਕੁਝ ਸਮੇਂ ਉਪਰੰਤ ਮੂਰਤੀਆਂ ਦਾ ਵਾਸਤਵਿਕ ਰੂਪ ਹੋਗਿਆ। ਗੰਗਾ ਜਲ ਨਾਲ ਕਈ ਬਾਰ ਸਾਫ਼ ਕਰਕੇ ਪ੍ਰਾਣ ਸਥਾਪਨਾ ਕੀਤੀ ਗਈ। (ਕਵਿਰਦੇਵ ਨੇ ਕਿਹਾ ਅਗਿਆਨਤਾ ਤੇ ਪਾਖੰਡਵਾਦ ਦੀ ਚਰਮ ਸੀਮਾ ਦੇਖੋ। ਕਾਰੀਗਰ ਮੂਰਤੀ ਦਾ ਭਗਵਾਨ ਬਣਦਾ ਹੈ। ਫਿਰ ਪੂਜਾਰੀ ਜਾਂ ਹੋਰ ਸੰਤ ਉਸ ਮੂਰਤੀ ਰੂਪੀ ਪ੍ਰਭੂ ਵਿੱਚ ਪ੍ਰਾਣ ਪਾਉਂਦਾ ਹੈ ਅਰਥਾਤ ਪ੍ਰਭੂ ਨੂੰ ਜੀਵਨ ਦਿੰਦਾ ਹੈ। ਤਦ ਉਹ ਮਿੱਟੀ ਜਾਂ ਲੱਕੜੀ ਦਾ ਪ੍ਰਭੂ ਕਾਰਜ ਸਿੱਧ ਕਰਦਾ ਹੈ, ਵਾਹ ਉਏ ਪਾਖੰਡੀਉ ਖੂਬ ਮੂਰਖ ਬਣਾ ਰਹੇ ਹੋ ਪ੍ਰਭੂ ਪ੍ਰੇਮੀ ਆਤਮਾਂਵਾ ਨੂੰ।)

ਮੂਰਤੀ ਸਥਾਪਨਾ ਹੋ ਜਾਣ ਦੇ ਕੁਝ ਦਿਨ ਬਾਅਦ ਲਗਭਗ 40 ਫੁੱਟ ਉੱਚਾ ਸਮੁੰਦਰ ਦਾ ਜਲ ਉੱਠਿਆ ਜਿਸਨੂੰ ਸਮੁੰਦਰੀ ਤੂਫਾਨ ਕਹਿੰਦੇ ਹਨ ਤਥਾ ਬਹੁਤ ਵੇਗ ਨਾਲ ਮੰਦਿਰ ਵੱਲ ਚਲਿਆ। ਸਾਹਮਣੇ ਕਬੀਰ ਪ੍ਰਮੇਸ਼ਵਰ ਚੌਰਾ (ਚਬੂਤਰੇ) ਉੱਤੇ ਬੈਠੇ ਸੀ। ਆਪਣਾ ਇੱਕ ਹੱਥ ਉਠਾਇਆ ਜਿਵੇਂ ਆਸ਼ੀਰਵਦ ਦਿੰਦੇ ਹਨ, ਸਮੁੰਦਰ ਉੱਠੇ ਦਾ ਉੱਠਿਆ ਰਹਿ ਗਿਆ ਪਰਬਤ ਵਾਂਗ ਖੜ੍ਹਾ ਰਿਹਾ, ਅੱਗੇ ਨਹੀਂ ਵਧ ਸਕਿਆ। ਵਿਪਰ ਰੂਪ ਬਣਾਕੇ ਸਮੁੰਦਰ ਆਇਆ ਤਥਾ ਚਬੂਤਰੇ ਉੱਤੇ ਬੈਠੇ ਪ੍ਰਭੂ ਨੂੰ ਕਿਹਾ ਕਿ ਭਗਵਾਨ ਆਪ ਮੈਨੂੰ ਰਾਸਤਾ ਦੇ ਦਿਉ, ਮੈਂ ਮੰਦਿਰ ਤੋੜਨ ਜਾਂਵਾਗਾਂ। ਪ੍ਰਭੂ ਨੇ ਕਿਹਾ ਕਿ ਇਹ ਮੰਦਿਰ ਨਹੀਂ ਹੈ। ਇਹ ਤਾਂ ਮਹਿਲ(ਆਸ਼ਰਮ) ਹੈ। ਇਸ ਵਿੱਚ ਵਿਦਵਾਨ ਪੁਰਸ਼ ਰਿਹਾ ਕਰੇਗਾ ਤਥਾ ਪਵਿੱਤਰ ਗੀਤਾ ਜੀ ਦਾ ਗਿਆਨ ਦਿਆ ਕਰੇਗਾ। ਆਪਦਾ ਇਸਨੂੰ ਵਿਨਾਸ਼ ਕਰਨਾ ਸ਼ੋਭਾ ਨਹੀਂ ਦਿੰਦਾ। ਸਮੁੰਦਰ ਨੇ ਕਿਹਾ ਕਿ ਮੈਂ ਜਰੂਰ ਤੋੜਾਂਗਾ। ਪ੍ਰਭੂ ਨੇ ਕਿਹਾ ਕਿ ਜਾਓ ਕੌਣ ਰੋਕਦਾ ਹੈ? ਸਮੁੰਦਰ ਨੇ ਕਿਹਾ ਕਿ ਮੈਂ ਬੇਵੱਸ਼ ਹੋ ਗਿਆ ਹਾਂ। ਆਪਦੀ ਸ਼ਕਤੀ ਅਪਾਰ ਹੈ। ਮੈਨੂੰ ਰਾਸਤਾ ਦੇ ਦਿਉ ਪ੍ਰਭੂ। ਪ੍ਰਮੇਸ਼ਵਰ ਕਬੀਰ ਸਾਹਿਬ ਨੇ ਪੁੱਛਿਆ ਕਿ ਆਪ ਐਸਾ ਕਿਉਂ ਕਰ ਰਹੇ ਹੋ? ਵਿਪ੍ਰ ਰੂਪ ਵਿੱਚ ਉਪਸਥਿਤ ਸਮੁੰਦਰ ਨੇ ਕਿਹਾ ਜਦ ਇਹ ਸ਼੍ਰੀ ਕ੍ਰਿਸ਼ਨ ਜੀ ਤ੍ਰੇਤਾਯੁੱਗ ਸ਼੍ਰੀ ਰਾਮਚੰਦਰ ਰੂਪ ਵਿੱਚ ਆਏ ਸੀ ਤਦ ਉਸਨੇ ਮੈਨੂੰ ਅਗਨੀ ਵਾਣ ਦਿਖਾਕੇ ਬੁਰਾ ਭਲਾ ਕਹਿਕੇ ਅਪਮਾਨਿਤ ਕਰਕੇ ਰਾਸਤਾ ਮੰਗਿਆ ਸੀ। ਮੈਂ ਉਹ ਪ੍ਰਤੀਸ਼ੋਧ ਲੈਣ ਜਾ ਰਿਹਾ ਹਾਂ।

ਪ੍ਰਮੇਸ਼ਵਰ ਕਬੀਰ ਜੀ ਨੇ ਕਿਹਾ ਪ੍ਰਤੀਸ਼ੋਧ ਤਾਂ ਆਪ ਪਹਿਲਾਂ ਹੀ ਲੈ ਚੁੱਕੇ ਹੋ। ਆਪਨੇ ਦੁਆਰਕਾ ਨੂੰ ਡੁੱਬੋ ਰੱਖਿਆ ਹੈ। ਸਮੁੰਦਰ ਨੇ ਕਿਹਾ ਅਜੇ ਪੂਰਾ ਨਹੀਂ ਡੁੱਬੋ ਪਾਇਆ, ਅੱਧੀ ਰਹਿੰਦੀ ਹੈ। ਉਹਵੀ ਕੋਈ ਪ੍ਰਬਲ ਸ਼ਕਤੀ ਯੁਕਤ ਸੰਤ ਸਾਹਮਣੇ ਆ ਗਿਆ ਸੀ ਜਿਸ ਕਾਰਨ ਮੈਂ ਦੁਆਰਕਾ ਨੂੰ ਪੂਰਣ ਰੂਪੇਣ ਨਹੀਂ ਸਮਾਅ ਪਾਇਆ। ਹੁਣ ਵੀ ਕੋਸ਼ਿਸ਼ ਕਰਦਾ ਹਾਂ ਤਾਂ ਉਧੱਰ ਨਹੀਂ ਜਾ ਪਾ ਰਿਹਾ ਹਾਂ। ਉਧੱਰੋਂ ਮੈਨੂੰ ਬੰਨ੍ਹ ਰੱਖਿਆ ਹੈ।

ਤਦ ਪ੍ਰਮੇਸ਼ਵਰ ਕਬੀਰ (ਕਵਿਰਦੇਵ) ਨੇ ਕਿਹਾ ਉੱਥੇ ਵੀ ਮੈਂ ਹੀ ਪਹੁੰਚਿਆ ਸੀ। ਮੈਂ ਹੀ ਉਹ ਅਵਸ਼ੇਸ਼ ਬਚਾਇਆ ਸੀ। ਹੁਣ ਜਾਹ ਬਾਕੀ ਬਚੀ ਦਵਾਰਕਾ ਵੀ ਨਿੰਗਲ ਲੈ, ਪ੍ਰੰਤੂ ਉਸ ਯਾਦਗਾਰ ਨੂੰ ਛੱਡ ਦੇਣਾ, ਜਿੱਥੇ ਸ਼੍ਰੀ ਕ੍ਰਿਸ਼ਨ ਦੇ ਸਰੀਰ ਦਾ ਅੰਤਿਮ ਸੰਸਕਾਰ ਕੀਤਾ ਗਿਆ ਸੀ (ਸ਼੍ਰੀ ਕ੍ਰਿਸ਼ਨਜੀ ਦੇ ਅੰਤਿਮ ਸੰਸਕਾਰ ਸਥਾਨ ਉੱਤੇ ਵੱਡਾ ਮੰਦਿਰ ਬਣਾ ਦਿੱਤਾ ਗਿਆ। ਇਹ ਯਾਦਗਾਰ ਪ੍ਰਮਾਣ ਬਣਿਆ ਰਹੇਗਾ ਕਿ ਵਾਸਤਵ ਵਿੱਚ ਸ਼੍ਰੀ ਕ੍ਰਿਸ਼ਨਜੀ ਦੀ ਮ੍ਰਿਤੂ ਹੋਈ ਸੀ ਤਥਾ ਪੰਜ ਭੌਤਿਕ ਸਰੀਰ ਛੱਡ ਗਏ ਸੀ। ਨਹੀਂ ਤਾਂ ਆਉਣ ਵਾਲੇ ਸਮੇਂ ਵਿੱਚ ਕਹਿਣਗੇ ਕਿ ਸ਼੍ਰੀ ਕ੍ਰਿਸ਼ਨ ਜੀ ਦੀ ਮ੍ਰਿਤੂ ਹੋਈ

ਹੀ ਨਹੀਂ ਸੀ।) ਆਗਿਆ ਪ੍ਰਾਪਤ ਕਰਕੇ ਬਾਕੀ ਦਵਾਰਕਾ ਨੂੰ ਵੀ ਸਮੁੰਦਰ ਨੇ ਡੋਬ ਲਿਆ। ਪ੍ਰਮੇਸ਼ਵਰ ਕਬੀਰ ਜੀ (ਕਵਿਰਦੇਵ) ਨੇ ਕਿਹਾ ਹੁਣ ਆਪ ਅੱਗੇ ਤੋਂ ਕਦੇ ਵੀ ਇਸ ਜਗਨਨਾਥ ਮੰਦਿਰ ਨੂੰ ਤੋੜਨ ਦਾ ਯਤਨ ਨਹੀਂ ਕਰਨਾ ਤਥਾ ਇਸ ਮਹਿਲ ਤੋਂ ਦੂਰ ਚਲਾ ਜਾ। ਐਸੀ ਆਗਿਆ ਪ੍ਰਭੂ ਦੀ ਮੰਨਕੇ ਪ੍ਰਣਾਮ ਕਰਕੇ ਮੰਦਿਰ ਤੋਂ ਡੇਢ ਕਿਲੋਮੀਟਰ ਦੂਰ ਹਟ ਗਿਆ। ਇਸਤਰ੍ਹਾ ਸ਼੍ਰੀ ਜਗਨਨਾਥ ਮੰਦਿਰ ਅਰਥਾਤ ਧਾਮ ਸਥਾਪਿਤ ਹੋਇਆ।

## "ਸ਼੍ਰੀ ਜਗਨਨਾਥ ਮੰਦਿਰ ਵਿੱਚ ਛੂਆਛਾਤ ਸ਼ੁਰੂ ਤੋਂ ਹੀ ਨਹੀਂ ਹੈ"

ਕੁਝ ਦਿਨਾਂ ਪਿੱਛੋਂ ਜਿਸ ਪਾਂਡੇ ਨੇ ਪ੍ਰਭੂ ਕਬੀਰ ਜੀ ਨੂੰ ਸ਼ੂਦਰ ਰੂਪ ਵਿੱਚ ਧੱਕਾ ਮਾਰਿਆ ਸੀ ਓਸਨੂੰ ਕੁਸ਼ਟ ਰੋਗ ਹੋ ਗਿਆ। ਸਰਵ ਔਸ਼ਧੀ ਕਰਨ ਤੇ ਵੀ ਸਵਸਥ ਨਹੀਂ ਹੋਇਆ। ਕੁਸ਼ਟ ਰੋਗ ਦਾ ਕਸ਼ਟ ਅਧਿੱਕ ਤੋਂ ਅਧਿੱਕ ਵੱਧਦਾ ਹੀ ਚਲਾ ਗਿਆ। ਸਰਵ ਉਪਾਸਨਾਵਾਂ ਵੀ ਕੀਤੀਆਂ, ਸ਼੍ਰੀ ਜਗਨਨਾਥ ਜੀ ਤੋਂ ਰੋ-2 ਕੇ ਸੰਕਟ ਨਿਵਾਰਨ ਦੇ ਲਈ ਪ੍ਰਾਥਨਾ ਕੀਤੀ, ਪ੍ਰੰਤੂ ਸਭ ਨਿਸ਼ਫਲ ਰਹੀ। ਸੁਪਨੇ ਵਿੱਚ ਸ਼੍ਰੀ ਕ੍ਰਿਸ਼ਨ ਜੀ ਨੇ ਦਰਸ਼ਨ ਦਿੱਤੇ ਤਥਾ ਕਿਹਾ ਪਾਂਡੇ ਉਸ ਸੰਤ ਦੇ ਚਰਣ ਧੋਕੇ ਚਰਨਾਅੰਮ੍ਰਿਤ ਪਾਨ ਕਰ ਜਿਸਨੂੰ ਤੂੰ ਮੰਦਿਰ ਦੇ ਮੁੱਖ ਦੁਆਰ ਤੋਂ ਧੱਕਾ ਮਾਰਿਆ ਸੀ। ਤਦ ਉਸਦੇ ਆਸ਼ੀਰਵਾਦ ਨਾਲ ਤੇਰਾ ਕੁਸ਼ਟ ਰੋਗ ਠੀਕ ਹੋ ਸਕਦਾ ਹੈ। ਜੇਕਰ ਉਸਨੇ ਤੈਨੂੰ ਹਿਰਦੇ ਤੋਂ ਮਾਅਫ ਕੀਤਾ ਤਾਂ, ਨਹੀਂ ਤਾਂ ਨਹੀਂ। ਮਰਦਾ ਕੀ ਨਹੀਂ ਕਰਦਾ?

ਉਹ ਮੁੱਖ ਪਾਂਡਾ ਸਵੇਰੇ ਉੱਠਿਆ। ਕਈ ਸਹਿਯੋਗੀ ਪਾਂਡਿਆਂ ਨੂੰ ਨਾਲ ਲੈਕੇ ਉਸ ਸਥਾਨ ਉੱਤੇ ਗਿਆ ਜਿੱਥੇ ਪ੍ਰਭੂ ਕਬੀਰ ਸ਼ੂਦਰ ਰੂਪ ਵਿੱਚ ਵਿਰਾਜਮਾਨ ਸਨ। ਜਿਉਂ ਹੀ ਪਾਂਡਾ ਪ੍ਰਭੂ ਦੇ ਨਿੱਕਟ ਆਇਆ ਤਾਂ ਪ੍ਰਮੇਸ਼ਵਰ ਉੱਠਕੇ ਚੱਲ ਪਏ ਤਥਾ ਕਿਹਾ ਕਿ ਹੇ ਪਾਂਡੇ ਮੈਂ ਤਾਂ ਅਛੂਤ ਹਾਂ ਮੇਰੇ ਤੋਂ ਦੂਰ ਰਹਿਣਾ, ਕਹੀਂ ਆਪ ਅਪਵਿੱਤਰ ਨਾ ਹੋ ਜਾਣ। ਪਾਂਡਾ ਨਿੱਕਟ ਪਹੁੰਚਿਆ,ਪ੍ਰਮੇਸ਼ਵਰ ਹੋਰ ਅੱਗੇ ਚੱਲ ਪਏ। ਤਦ ਪਾਂਡਾ ਫੁਟ-2 ਕੇ ਰੋਣ ਲੱਗਾ ਤਥਾ ਕਿਹਾ ਪਰਵਰਦਿਗਾਰ ਮੇਰਾ ਦੋਸ਼ ਮੁਆਫ ਕਰ ਦਿਉ। ਤਦ ਦਿਆਲੂ ਪ੍ਰਭੂ ਰੁਕ ਗਏ। ਪਾਂਡੇ ਨੇ ਆਦਰ ਦੇ ਨਾਲ ਇੱਕ ਸਾਫ ਵਸਤਰ ਜਮੀਨ ਉੱਤੇ ਵਿਛਾਕੇ ਪ੍ਰਭੂ ਨੂੰ ਬੈਠਣ ਦੀ ਪ੍ਰਾਰਥਨਾ ਕੀਤੀ। ਪ੍ਰਭੂ ਉਸ ਵਸਤਰ ਉੱਤੇ ਬੈਠ ਗਏ। ਤਦ ਉਸ ਪਾਂਡੇ ਨੇ ਆਪ ਚਰਣ ਧੋਏ ਤਥਾ ਚਰਨਾਅੰਮ੍ਰਿਤ ਨੂੰ ਪਾਤਰ ਵਿੱਚ ਵਾਪਿਸ ਪਾ ਲਿਆ। ਪ੍ਰਭੂ ਕਬੀਰ ਜੀ ਨੇ ਕਿਹਾ ਪਾਂਡੇ 40 ਦਿਨ ਤੱਕ ਇਸਨੂੰ ਪੀਣਾ ਵੀ ਤਥਾ ਇਸਨਾਨ ਕਰਨ ਵਾਲੇ ਜਲ ਵਿੱਚ ਕੁਝ ਪਾਕੇ ਇਸਨਾਨ ਕਰਦੇ ਰਹਿਣਾ। 40ਵੇਂ ਦਿਨ ਤੇਰਾ ਕੁਸ਼ਟਰੋਗ ਸਮਾਪਤ ਹੋਵੇਗਾ ਤਥਾ ਕਿਹਾ ਕਿ ਭਵਿੱਖ ਵਿੱਚ ਵੀ ਇਸ ਜਗਨਨਾਥ ਜੀ ਦੇ ਮੰਦਿਰ ਵਿੱਚ ਕਿਸੇ ਨੇ ਛੂਆਛਾਤ ਕੀਤਾ ਤਾਂ ਉਸਨੂੰ ਵੀ ਦੰਡ ਮਿਲੇਗਾ। ਸਰਵ ਉਪਸਥਿਤ ਵਿਅਕਤੀਆਂ ਨੇ ਵਚਨ ਦਿੱਤਾ ਕਿ ਅੱਜ ਦੇ ਬਾਅਦ ਇਸ ਪਵਿੱਤਰ ਸਥਾਨ ਉੱਤੇ ਕੋਈ ਛੂਆ-ਛਾਤ ਨਹੀਂ ਕੀਤੀ ਜਾਵੇਗੀ।

ਵਿਚਾਰ ਕਰੋ:- ਹਿੰਦੁਸਤਾਨ ਦਾ ਇੱਕ ਹੀ ਮੰਦਿਰ ਐਸਾ ਹੈ ਜਿੱਥੇ ਸ਼ੁਰੂ ਤੋਂ ਹੀ ਛੂਆ-ਛਾਤ ਨਹੀਂ ਰਹੀ ਹੈ।

ਮੁਝ ਦਾਸ ਨੂੰ ਵੀ ਉਸ ਸਥਾਨ ਨੂੰ ਦੇਖਣ ਦਾ ਅਵਸਰ ਪ੍ਰਾਪਤ ਹੋਇਆ। ਕਈ ਸੇਵਕਾਂ ਦੇ ਨਾਲ ਉਸ ਸਥੱਲ ਨੂੰ ਦੇਖਣ ਦੇ ਲਈ ਗਿਆ ਸੀ ਕੁਝ ਪ੍ਰਮਾਣ ਪ੍ਰਾਪਤ ਕਰਾਂ। ਉੱਥੇ ਸਰਵ ਪ੍ਰਮਾਣ ਅੱਜ ਵੀ ਸਾਕਸ਼ੀ ਮਿਲੇ। ਜਿਸ ਪੱਥਰ (ਚੌਰਾ) ਉੱਤੇ ਬੈਠਕੇ ਕਬੀਰ ਪ੍ਰਮੇਸ਼ਵਰ ਜੀ ਨੇ ਮੰਦਿਰ ਨੂੰ ਬਚਾਉਣ ਦੇ ਲਈ ਸਮੁੰਦਰ ਨੂੰ ਰੋਕਿਆ ਸੀ। ਉਹ ਅੱਜ ਵੀ ਵਿਦਮਾਨ ਹੈ। ਉਸਦੇ ਉੱਪਰ ਇੱਕ ਯਾਦਗਾਰ ਰੂਪ ਵਿੱਚ ਗੁੰਬਦ ਬਣਾ ਰੱਖਿਆ ਹੈ। ਉੱਥੇ ਬਹੁਤ ਪੁਰਾਤਣ ਮਹੰਤ (ਰੱਖਵਾਲਾ) ਪ੍ਰੰਪਰਾ ਨਾਲ ਇੱਕ

ਆਸ਼ਰਮ ਵੀ ਵਿਦਮਾਨ ਹੈ। ਉੱਥੇ ਲਗਭਗ 70 ਸਾਲ ਦਾ ਬ੍ਰਿਧ ਮਹੰਤ ਜੀ ਤੋਂ ਉਪਰੋਕਤ ਮੰਦਿਰ ਦੀ ਸਮੁੰਦਰ ਤੋਂ ਰੱਖਿਆ ਦੀ ਜਾਣਕਾਰੀ ਚਾਹੀ ਤਾਂ ਉਸਨੇ ਵੀ ਇਹੀ ਦੱਸਿਆ ਤਥਾ ਕਿਹਾ ਕਿ ਮੇਰੇ ਪੂਰਵਜ ਕਈ ਪੀੜ੍ਹੀਆ ਤੋਂ ਇੱਥੇ ਮਹੰਤ (ਰੱਖਵਾਲੇ) ਰਹੇ ਹਨ। ਇੱਥੇ ਹੀ ਸ਼੍ਰੀ ਧਰਮਦਾਸ ਸਾਹਿਬ ਤੇ ਉਨ੍ਹਾਂ ਦੀ ਪਤਨੀ ਭਗਤਮਤੀ ਆਮਨੀ ਦੇਵੀ ਨੇ ਸਰੀਰ ਤਿਆਗਿਆ ਸੀ। ਦੋਨ੍ਹਾਂ ਦੀ ਸਮਾਧੀਆਂ ਵੀ ਨਾਲ-2 ਬਣੀਆਂ ਦਿਖਾਈਆਂ।

ਫਿਰ ਅਸੀਂ ਸ਼੍ਰੀ ਜਗਨਨਾਥ ਜੀ ਦੇ ਮੰਦਿਰ ਵਿੱਚ ਗਏ। ਉੱਥੇ ਮੂਰਤੀ ਪੂਜਾ ਅੱਜ ਵੀ ਨਹੀਂ ਹੈ। ਪ੍ਰੰਤੂ ਪ੍ਰਦਰਸ਼ਨੀ ਅੱਜ ਵੀ ਲਗਾ ਰੱਖੀ ਹੈ।

ਜੋ ਤਿੰਨ ਮੂਰਤੀਆਂ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਤਥਾ ਸ਼੍ਰੀ ਬਲਰਾਮ ਜੀ ਤਥਾ ਭੈਣ ਸੁਭਦਰਾ ਜੀ ਦੀ ਮੰਦਿਰ ਦੇ ਅੰਦਰ ਸਥਾਪਿਤ ਹੈ ਉਨ੍ਹਾਂ ਦੇ ਦੋਨ੍ਹਾਂ ਹੱਥਾਂ ਦੇ ਪੰਜੇ ਨਹੀਂ ਹਨ, ਦੋਨ੍ਹੋਂ ਹੱਥ ਟੁੰਡੇ ਹਨ। ਉਨ੍ਹਾਂ ਮੂਰਤੀਆਂ ਦੀ ਪੂਜਾ ਨਹੀਂ ਹੁੰਦੀ, ਕੇਵਲ ਦਰਸ਼ਨਾਰਥ ਰੱਖੀਆਂ ਹਨ। ਉੱਥੇ ਇੱਕ ਗਾਇਡ ਪਾਂਡੇ ਨੂੰ ਪੁੱਛਿਆ ਕਿ ਸੁਣਿਆ ਹੈ ਕਿ ਇਹ ਮੰਦਿਰ ਪੰਜ ਵਾਰ ਸਮੁੰਦਰ ਨੇ ਤੋੜਿਆ ਸੀ ਫਿਰ ਪੁਨਰ ਤੋਂ ਬਣਾਇਆ ਸੀ। ਸਮੁੰਦਰ ਨੇ ਕਿਉਂ ਤੋੜਿਆ? ਫਿਰ ਕਿਸਨੇ ਸਮੁੰਦਰ ਨੂੰ ਰੋਕਿਆ। ਪਾਂਡੇ ਨੇ ਕਿਹਾ ਇੰਨਾ ਤਾਂ ਮੈਨੂੰ ਪਤਾ ਨਹੀਂ। ਇਹ ਸਾਰੀ ਕ੍ਰਿਪਾ ਜਗਨਨਾਥ ਜੀ ਦੀ ਸੀ, ਉਨ੍ਹਾਂ ਨੇ ਹੀ ਸਮੁੰਦਰ ਨੂੰ ਰੋਕਿਆ ਸੀ, ਸੁਣਿਆ ਤਾਂ ਹੈ ਕਿ ਸਮੁੰਦਰ ਨੇ ਤਿੰਨ ਬਾਰ ਮੰਦਿਰ ਨੂੰ ਤੋੜਿਆ ਸੀ। ਮੈਂ ਫਿਰ ਪ੍ਰਸ਼ਨ ਕੀਤਾ ਪਹਿਲੀ ਵਾਰ ਹੀ ਕਿਉਂ ਨਾ ਸਮੁੰਦਰ ਨੂੰ ਪ੍ਰਭੂ ਨੇ ਰੋਕਿਆ। ਪਾਂਡੇ ਨੇ ਉੱਤਰ ਦਿੱਤਾ ਲੀਲ੍ਹਾ ਹੈ ਜਗਨਨਾਥ ਦੀ।

ਮੈਂ ਫਿਰ ਪੁੱਛਿਆ ਇਸ ਮੰਦਿਰ ਵਿੱਚ ਛੂਆਛਾਤ ਹੈ ਕਿ ਨਹੀਂ?ਉਸਨੇ ਕਿਹਾ ਕਿ ਜਦੋਂ ਤੋਂ ਮੰਦਿਰ ਬਣਿਆ ਹੈ ਇੱਥੇ ਕੋਈ ਛੂਆਛਾਤ ਨਹੀਂ। ਮੰਦਿਰ ਵਿੱਚ ਸ਼ੂਦਰ ਤਥਾ ਪਾਂਡਾ ਇੱਕ ਥਾਲੀ ਜਾਂ ਪੱਤਲ ਵਿੱਚ ਖਾਣਾ ਖਾ ਸਕਦੇ ਹਨ ਕੋਈ ਮਨ੍ਹਾਂ ਨਹੀਂ ਕਰਦਾ। ਮੈਂ ਪ੍ਰਸ਼ਨ ਕੀਤਾ ਪਾਂਡੇ ਜੀ ਹਿੰਦੂ ਮੰਦਿਰਾਂ ਵਿੱਚ ਤਾਂ ਪਹਿਲਾਂ ਬਹੁਤ ਛੂਆਛਾਤ ਸੀ, ਇਸ ਵਿੱਚ ਕਿਉਂ ਨਹੀਂ?ਪ੍ਰਭੂ ਤਾਂ ਉਹੀ ਹੈ। ਪਾਂਡੇ ਦਾ ਉੱਤਰ ਸੀ ਲੀਲ੍ਹਾ ਹੈ ਜਗਨਨਾਥ ਦੀ।

ਹੁਣ ਪੁੰਨਆਤਮਾਵਾਂ ਵਿਚਾਰ ਕਰਨ ਸੱਚ ਨੂੰ ਕਿੰਨਾ ਦਬਾਇਆ ਗਿਆ ਹੈ, ਇੱਕ ਲੀਲ੍ਹਾ ਜਗਨਨਾਥ ਦੀ ਕਹਿਕੇ। ਪਵਿੱਤਰ ਯਾਦਗਾਰਾਂ ਆਦਰਣੀਏਂ ਹਨ, ਪ੍ਰੰਤੂ ਆਤਮ ਕਲਿਆਣ ਤਾਂ ਕੇਵਲ ਪਵਿੱਤਰ ਗੀਤਾ ਜੀ ਤੇ ਪਵਿੱਤਰ ਵੇਦਾਂ ਵਿੱਚ ਵਰਣਿਤ ਤਥਾ ਪ੍ਰਮੇਸ਼ਵਰ ਕਬੀਰ ਜੀ ਦੁਆਰਾ ਦਿੱਤੇ ਤੱਤਵਗਿਆਨ ਦੇ ਅਨੁਸਾਰ ਭਗਤੀ ਸਾਧਨਾ ਕਰਨ ਮਾਤਰ ਹੀ ਸੰਭਵ ਹੈ, ਨਹੀਂ ਸ਼ਾਸਤਰ ਵਿਰੁੱਧ ਹੋਣ ਨਾਲ ਮਾਨਵ ਜੀਵਨ ਵਿਅਰਥ ਹੋ ਜਾਵੇਗਾ। ਪ੍ਰਮਾਣ ਗੀਤਾ ਅਧਿਆਏ 16 ਮੰਤਰ 23-24। ਸ਼੍ਰੀ ਜਗਨਨਾਥ ਦੇ ਮੰਦਿਰ ਵਿੱਚ ਪ੍ਰਭੂ ਦੇ ਆਦੇਸ਼ ਅਨੁਸਾਰ ਪਵਿੱਤਰ ਗੀਤਾਜੀ ਦੇ ਗਿਆਨ ਦੀ ਮਹਿਮਾ ਦਾ ਗੁਣਗਾਣ ਹੋਣਾ ਹੀ ਵਧੀਆ ਹੈ ਤਥਾ ਜੈਸਾ ਸ਼੍ਰੀਮਦਭਾਗਵਤ ਗੀਤਾ ਜੀ ਵਿੱਚ ਭਗਤੀ ਵਿਧੀ ਹੈ ਉਸੀ ਤਰ੍ਹਾਂ ਸਾਧਨਾ ਕਰਨ ਨਾਲ ਹੀ ਆਤਮ ਕਲਿਆਣ ਸੰਭਵ ਹੈ, ਨਹੀਂ ਤਾਂ ਜਗਨਨਾਥ ਜੀ ਦੇ ਦਰਸ਼ਨ ਮਾਤਰ ਜਾਂ ਖਿਚੜੀ ਪ੍ਰਸਾਦ ਖਾਣ ਮਾਤਰ ਹੀ ਕੋਈ ਲਾਭ ਨਹੀਂ, ਕਿਉਂਕਿ ਇਹ ਕ੍ਰਿਆ ਸ਼੍ਰੀ ਗੀਤਾ ਜੀ ਵਿੱਚ ਵਰਣਿਤ ਨਾ ਹੋਣ ਤੇ ਸ਼ਾਸਤਰ ਵਿਰੁੱਧ ਹੋਈ, ਜੋ ਅਧਿਆਏ 16 ਮੰਤਰ 23-24 ਵਿੱਚ ਪ੍ਰਮਾਣ ਹੈ।

## "ਸਵਰਗ ਦੀ ਪਰਿਭਾਸ਼ਾ ਹੈ?"

ਉਦਹਾਰਣ ਸਵਰਗ ਨੂੰ ਇੱਕ ਹੋਟਲ (ਰੈਸਟੋਰੈਂਟ) ਜਾਣੋਂ। ਜਿਵੇਂ ਕੋਈ ਧਨੀ

ਵਿਅਕਤੀ ਗਰਮੀਆਂ ਦੇ ਮੌਸਮ ਵਿੱਚ ਸ਼ਿਮਲਾ ਜਾਂ ਕੁਲੂ ਮਨਾਲੀ ਜੈਸੇ ਸ਼ਹਿਰਾਂ ਵਿੱਚ ਠੰਡੇ ਸਥਾਨਾਂ ਉੱਤੇ ਜਾਂਦਾ ਹੈ। ਉੱਥੇ ਕਿਸੀ ਹੋਟਲ ਵਿੱਚ ਠਹਿਰਦਾ ਹੈ। ਜਿਸ ਵਿੱਚ ਕਮਰੇ ਦਾ ਕਿਰਾਇਆ ਤਥਾ ਖਾਣੇ ਦਾ ਖਰਚਾ ਅਦਾ ਕਰਨਾ ਹੁੰਦਾ ਹੈ। ਦੋ ਜਾਂ ਤਿੰਨ ਮਹੀਨੇ ਵਿੱਚ 20 ਜਾਂ 30 ਹਜਾਰ ਖਰਚ ਕਰਕੇ ਵਾਪਸ ਆਪਣੇ ਕਰਮ ਖੇਤਰ ਵਿੱਚ ਆਉਣਾ ਹੁੰਦਾ ਹੈ। ਫਿਰ 10 ਮਹੀਨੇ ਮਜ਼ਦੂਰੀ ਮਿਹਨਤ ਕਰੋ। ਫਿਰ 2 ਮਹੀਨੇ ਆਪਣੀ ਹੀ ਕਮਾਈ ਖਰਚ ਕਰਕੇ ਵਾਪਿਸ ਆਉ। ਜੇਕਰ ਕਿਸੇ ਸਾਲ ਕਮਾਈ ਠੀਕ ਨਹੀਂ ਹੋਈ ਤਾਂ ਉਸ ਦੋ ਮਹੀਨੇ ਦੇ ਸੁੱਖ ਨੂੰ ਵੀ ਤਰਸੋ।

ਠੀਕ ਇਸੇ ਪ੍ਰਕਾਰ ਸਵਰਗ ਜਾਣੋਂ:-ਇਸ ਪ੍ਰਿਥਵੀ ਲੋਕ ਉੱਤੇ ਸਾਧਨਾ ਕਰਕੇ ਕੁਝ ਸਮੇਂ ਸਵਰਗ ਰੂਪੀ ਹੋਟਲ ਵਿੱਚ ਚਲਾ ਜਾਂਦਾ ਹੈ। ਫਿਰ ਆਪਣੀ ਪੁੰਨ ਕਮਾਈ ਖ਼ਰਚ ਕਰਕੇ ਵਾਪਿਸ ਨਰਕ ਤਥਾ ਚੌਰਾਸੀ ਲੱਖ ਪ੍ਰਾਣੀਆਂ ਦੇ ਸਰੀਰ ਵਿੱਚ ਕਸ਼ਟ ਪਾਪਕ੍ਰਮ ਦੇ ਆਧਾਰ ਉੱਤੇ ਭੋਗਣਾ ਪੈਂਦਾ ਹੈ।

ਜਦ ਤੱਕ ਤੱਤਵਦਰਸ਼ੀ ਸੰਤ ਨਹੀਂ ਮਿਲੇਗਾ ਤਦ ਤੱਕ ਉਪਰੋਕਤ ਜਨਮ-ਮ੍ਰਿਤੂ ਤਥਾ ਸਵਰਗ-ਨਰਕ ਤੇ ਚੌਰਾਸੀ ਲੱਖ ਜੂਨੀਆਂ ਦਾ ਕਸ਼ਟ ਬਣਿਆ ਹੀ ਰਹੇਗਾ। ਕਿਉਂਕਿ ਕੇਵਲ ਪੂਰਣ ਪ੍ਰਮਾਤਮਾ ਦਾ ਸਤਿਨਾਮ ਤਥਾ ਸਾਰਨਾਮ ਹੀ ਪਾਪਾਂ ਦਾ ਨਾਸ਼ ਕਰਦਾ ਹੈ। ਹੋਰ ਪ੍ਰਭੂਆਂ ਦੀ ਪੂਜਾ ਨਾਲ ਪਾਪ ਨਸ਼ਟ ਨਹੀਂ ਹੁੰਦੇ। ਸਰਵ ਕਰਮਾਂ ਦਾ ਜਿਉਂ ਦਾ ਤਿਉਂ (ਯਥਾਵਤ) ਫ਼ਲ ਹੀ ਮਿਲਦਾ ਹੈ।

ਇਸਲਈ ਗੀਤਾ ਅਧਿਆਏ 8 ਸਲੋਕ 16 ਵਿੱਚ ਕਿਹਾ ਹੈ ਕਿ ਬ੍ਰਹਮਲੋਕ (ਮਹਾਂਸਵਰਗ) ਤੱਕ ਸਰਵਲੋਕ ਨਾਸ਼ਵਾਨ ਹਨ। ਜਦ ਸਵਰਗ-ਮਹਾਂਸਵਰਗ ਹੀ ਨਹੀਂ ਰਹਿਣਗੇ ਤਦ ਸਾਧਕ ਦਾ ਕਿੱਥੇ ਠਿਕਾਣਾ ਹੋਵੇਗਾ, ਕ੍ਰਿਪਾ ਵਿਚਾਰ ਕਰੋ।

ਪ੍ਰਸ਼ਨ:- ਕੀ ਗੀਤਾ ਜੀ ਦਾ ਨਿੱਤਯ ਪਾਠ ਕਰਨ ਦਾ ਕੋਈ ਲਾਭ ਨਹੀਂ?ਜੋ ਦਾਨ ਕਰਦੇ ਹਾਂ ਜਿਵੇਂ ਕੁੱਤੇ ਨੂੰ ਰੋਟੀ, ਭੁੱਖੇ ਨੂੰ ਭੋਜਨ, ਕੀੜੀਆਂ ਨੂੰ ਆਟਾ, ਤੀਰਥਾਂ ਉੱਤੇ ਭੰਡਾਰਾ ਆਦਿ ਕਰਦੇ ਹਨ, ਕੀ ਇਹ ਵੀ ਵਿਅਰਥ ਹੈ?

ਉਤਰ:- ਧਾਰਮਿਕ ਸਦਗ੍ਰੰਥਾਂ ਦੇ ਪਾਠਣ-ਪਾਠਣ ਨਾਲ ਗਿਆਨਯੱਗ ਦਾ ਫ਼ਲ ਮਿਲਦਾ ਹੈ। ਯੱਗ ਦਾ ਫ਼ਲ ਕੁਝ ਸਮਾਂ ਸਵਰਗ ਜਾਂ ਜਿਸ ਉਦੇਸ਼ ਨਾਲ ਕੀਤਾ ਉਸਦਾ ਫ਼ਲ ਮਿਲ ਜਾਂਦਾ ਹੈ, ਪ੍ਰੰਤੂ ਮੋਕਸ਼ ਨਹੀਂ। ਨਿੱਤ ਪਾਠ ਕਰਨ ਦਾ ਮੁੱਖ ਕਾਰਣ ਇਹ ਹੁੰਦਾ ਹੈ ਕਿ ਸਦਗ੍ਰੰਥਾ ਵਿੱਚ ਜੋ ਸਾਧਨਾ ਕਰਨ ਦਾ ਨਿਰਦੇਸ਼ ਹੈ ਤਥਾ ਜੋ ਨਾ ਕਰਨ ਦਾ ਨਿਰਦੇਸ਼ ਹੈ ਉਸਦੀ ਯਾਦ ਤਾਜਾ ਰਹੇ। ਕਿਤੇ ਕੋਈ ਗਲਤੀ ਨਾ ਹੋ ਜਾਵੇ। ਜਿਸ ਨਾਲ ਅਸੀਂ ਵਾਸਤਵਿਕ ਉਦੇਸ਼ ਤਿਆਗਕੇ ਗਫਲਤ ਕਰਕੇ ਸ਼ਾਸਤਰ ਵਿਧੀ ਤਿਆਗਕੇ ਮਨਮੰਨਿਆ ਆਚਰਨ (ਪੂਜਾ) ਨਾ ਕਰਨ ਲੱਗ ਜਾਈਏ ਤਥਾ ਮਨੁੱਖ ਜੀਵਨ ਦੇ ਮੁੱਖ ਉਦੇਸ਼ ਦੀ ਯਾਦ ਬਣੀ ਰਹੇ ਕਿ ਮਨੁੱਖ ਜੀਵਨ ਦਾ ਮੂਲ ਉਦੇਸ਼ ਆਤਮ ਕਲਿਆਣ ਹੀ ਹੈ ਜੋ ਸ਼ਾਸਤਰ ਅਨੁਕੂਲ ਸਾਧਨਾ ਨਾਲ ਹੀ ਸੰਭਵ ਹੈ।

ਜਿਵੇਂ ਇੱਕ ਜਿੰਮੀਦਾਰ ਨੂੰ ਬ੍ਰਿਧ ਅਵਸਥਾ ਵਿੱਚ ਪੁੱਤਰ ਦੀ ਪ੍ਰਾਪਤੀ ਹੋਈ। ਕਿਸਾਨ ਨੇ ਸੋਚਿਆ ਕਿ ਜਦ ਤੱਕ ਬੱਚਾ ਜਵਾਨ ਹੋਵੇਗਾ, ਆਪਣੀ ਖੇਤੀ-ਬਾੜੀ ਦੇ ਕਾਰਜ ਨੂੰ ਸੰਭਾਲਣ ਯੋਗ ਹੋਵੇਗਾ, ਕਿਤੇ ਮੇਰੀ ਮ੍ਰਿਤੂ ਨਾ ਹੋ ਜਾਵੇ। ਇਸਲਈ ਕਿਸਾਨ ਨੇ ਆਪਣਾ ਅਨੁਭਵ ਲਿਖਕੇ ਛੱਡ ਦਿੱਤਾ ਤਥਾ ਆਪਣੇ ਪੁੱਤਰ ਨੂੰ ਕਿਹਾ ਜਦ ਤੂੰ ਜਵਾਨ ਹੋਵੇਂ, ਤਦ ਆਪਣੇ ਖੇਤੀ-ਬਾੜੀ ਦੇ ਕਾਰਜ ਨੂੰ ਸਮਝਣ ਦੇ ਲਈ ਮੇਰੇ ਇਸ ਅਨੁਭਵ ਦੇ ਲੇਖ ਨੂੰ ਪ੍ਰਤੀਦਿਨ ਪੜ੍ਹ ਲੈਣਾ ਤਥਾ ਆਪਣੀ ਖੇਤੀ ਕਰਨੀ। ਪਿਤਾਜੀ ਦੀ ਮ੍ਰਿਤੂ ਦੇ ਉਪਰੰਤ ਕਿਸਾਨ ਦਾ ਪੁੱਤਰ ਪ੍ਰਤੀਦਿਨ ਪਿਤਾ ਜੀ ਦੁਆਰਾ ਲਿਖੇ ਅਨੁਭਵ ਦੇ ਲੇਖ ਨੂੰ ਪੜ੍ਹਦਾ। ਪ੍ਰੰਤੂ ਜਿਵੇਂ ਉਸ ਵਿੱਚ ਲਿਖਿਆ ਹੈ ਉਂਵੇ ਕਰ ਨਹੀਂ ਰਿਹਾ। ਉਹ ਕਿਸਾਨ ਦਾ ਪੁੱਤਰ ਕੀ ਧਨੀ ਹੋ ਸਕਦਾ ਹੈ? ਕਦੀ ਨਹੀਂ। ਵੈਸੇ ਹੀ ਕਰਨਾ

ਚਾਹੀਦਾ ਹੈ ਜੋ ਪਿਤਾ ਜੀ ਨੇ ਆਪਣੇ ਅਨੁਭਵ ਲੇਖ ਵਿੱਚ ਲਿੱਖਿਆ ਹੈ।

ਠੀਕ ਇਸੇ ਪ੍ਰਕਾਰ ਪਵਿੱਤਰ ਗੀਤਾ ਜੀ ਦੇ ਪਾਠ ਨੂੰ ਸ਼ਰਧਾਲੂ ਨਿੱਤ ਕਰ ਰਹੇ ਹਨ। ਪ੍ਰੰਤੂ ਸਾਧਨਾ ਸਦਗ੍ਰੰਥ ਦੇ ਵਿਪਰੀਤ ਕਰ ਰਹੇ ਹਨ। ਇਸਲਈ ਗੀਤਾ ਅਧਿਆਏ 16 ਸਲੋਕ 23-24 ਦੇ ਅਨੁਸਾਰ ਵਿਅਰਥ ਸਾਧਨਾ ਹੈ।

ਜਿਵੇਂ ਤਿੰਨੋਂ ਗੁਣਾਂ (ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਨੂ ਜੀ, ਤਮਗੁਣ ਸ਼ਿਵਜੀ) ਦੀ ਪੂਜਾ ਗੀਤਾ ਅਧਿ:7 ਸਲੋਕ 12 ਤੋਂ 15 ਤਥਾ 20 ਤੋਂ 23 ਵਿੱਚ ਮਨ੍ਹਾ ਹੈ ਤਥਾ ਸ਼ਰਾਧ ਕਰਨਾ ਅਰਥਾਤ ਪਿੱਤਰ ਪੂਜਾ, ਪਿੰਡ ਭਰਨਾ, ਫੂਲ (ਅਸਥੀਆਂ) ਚੁੱਕਕੇ ਗੰਗਾ ਵਿੱਚ ਕ੍ਰਿਆ ਕਰਵਾਉਣਾ, ਤੇਰ੍ਹਵੀਂ, ਸਤਾਰ੍ਹਵੀਂ, ਮਹੀਨਾ, ਛਮਾਹੀ ਵਰਸ਼ੀ ਆਦਿ ਕਰਨਾ ਗੀਤਾ ਅਧਿਆਏ 9 ਸਲੋਕ 25 ਵਿੱਚ ਮਨ੍ਹਾ ਹੈ। ਵਰਤ ਰੱਖਣਾ ਗੀਤਾ ਅਧਿਆਏ 6 ਸਲੋਕ 16 ਵਿੱਚ ਮਨ੍ਹਾ ਹੈ। ਲਿਖਿਆ ਹੈ ਕਿ ਹੇ ਅਰਜੁਨ! ਯੋਗ (ਭਗਤੀ) ਨਾ ਤਾਂ ਬਿਲਕੁਲ ਨਾ ਖਾਣ ਵਾਲੇ ਦੀ (ਵਰਤ ਰੱਖਣ ਵਾਲੇ ) ਸਿੱਧ ਹੁੰਦਾ ਹੈ,.... ਅਰਥਾਤ ਵਰਤ ਰੱਖਣਾ ਮਨ੍ਹਾ ਹੈ।

ਭੁੱਖਿਆਂ ਨੂੰ ਭੋਜਣ ਦੇਣਾ, ਕੁੱਤਿਆਂ ਆਦਿ ਜੀਵ-ਜੰਤੂਆਂ ਤੇ ਪਸ਼ੂਆਂ ਨੂੰ ਅਹਾਰ ਕਰਾਉਣਾ ਆਦਿ ਬੁਰਾ ਨਹੀਂ ਹੈ, ਪ੍ਰੰਤੂ ਪੂਰਣ ਸੰਤ ਦੇ ਮਾਧਿਅਮ ਨਾਲ ਉਨ੍ਹਾਂ ਦੀ ਆਗਿਆ ਅਨੁਸਾਰ ਦਾਨ ਤਥਾ ਯੱਗ ਆਦਿ ਕਰਨਾ ਹੀ ਪੂਰਣ ਲਾਭਦਾਇਕ ਹੈ।

ਜਿਵੇਂ ਇੱਕ ਕੁੱਤਾ ਕਾਰ ਦੇ ਅੰਦਰ ਮਾਲਿਕ ਵਾਲੀ ਸੀਟ ਉੱਤੇ ਬੈਠਕੇ ਯਾਤਰਾ ਕਰਦਾ ਹੈ। ਕੁੱਤੇ ਦਾ ਡਰਾਈਵਰ ਮਨੁੱਖ ਹੁੰਦਾ ਹੈ। ਉਸ ਪਸ਼ੂ ਨੂੰ ਆਮ ਮਨੁੱਖ ਤੋਂ ਵੀ ਜਿਆਦਾ ਸੁਵਿਧਾਵਾਂ ਹੁੰਦੀਆਂ ਹਨ। ਅਲੱਗ ਤੋਂ ਕਮਰਾ ਪੱਖਾ ਤਥਾ ਕੂਲਰ ਲੱਗਿਆ ਹੁੰਦਾ ਹੈ ਆਦਿ-ਆਦਿ।

ਜਦ ਇਹ ਨਾਦਾਨ ਪ੍ਰਾਣੀ ਮਨੁੱਖ ਸਰੀਰ ਵਿੱਚ ਸੀ, ਦਾਨ ਵੀ ਕੀਤਾ ਪ੍ਰੰਤੂ ਮਨਮੰਨਿਆ ਆਚਰਣ (ਪੂਜਾ) ਦੇ ਮਾਧਿਅਮ ਨਾਲ ਕੀਤਾ ਜੋ ਸ਼ਾਸਤਰ ਵਿਧੀ ਦੇ ਵਿਪਰੀਤ ਹੋਣ ਦੇ ਕਾਰਣ ਲਾਭਦਾਇਕ ਨਹੀਂ ਹੋਇਆ। ਪ੍ਰਭੂ ਦਾ ਵਿਧਾਨ ਹੈ ਕਿ ਜੈਸਾ ਵੀ ਕਰਮ ਪ੍ਰਾਣੀ ਕਰੇਗਾ ਉਸਦਾ ਫਲ ਜਰੂਰ ਮਿਲੇਗਾ। ਇਹ ਵਿਧਾਨ ਤਦ ਤੱਕ ਲਾਗੂ ਹੈ ਜਦ ਤੱਕ ਤੱਤਵਦਰਸ਼ੀ ਸੰਤ ਪੂਰਣ ਪ੍ਰਮਾਤਮਾ ਦਾ ਮਾਰਗਦਰਸ਼ਕ ਨਹੀਂ ਮਿਲਦਾ।

ਜੈਸਾ ਕਰਮ ਪ੍ਰਾਣੀ ਕਰਦਾ ਹੈ ਵੈਸਾ ਹੀ ਫਲ ਪ੍ਰਾਪਤ ਹੁੰਦਾ ਹੈ। ਇਸ ਵਿਧਾਨ ਦੇ ਅਨੁਸਾਰ ਉਹ ਤੀਰਥਾਂ ਤਥਾ ਧਾਮਾਂ'ਤੇ ਜਾ ਹੋਰ ਸਥਾਨਾਂ ਉੱਤੇ ਭੰਡਾਰਿਆਂ ਦੁਆਰਾ ਕੁੱਤੇ ਆਦਿ ਨੂੰ ਰੋਟੀ ਪਾਉਣ ਦੇ ਕਰਮ ਦੇ ਆਧਾਰ ਉੱਤੇ ਕੁੱਤੇ ਦੀ ਜੂਨੀ ਵਿੱਚ ਚਲਾ ਗਿਆ। ਉੱਥੇ ਵੀ ਕੀਤਾ ਕਰਮ ਮਿਲਿਆ। ਕੁੱਤੇ ਦੇ ਜੀਵਨ ਵਿੱਚ ਆਪਣੀ ਪੂਰਵ ਜਨਮ ਦੀ ਸ਼ੁਭ ਕਰਮ ਦੀ ਕਮਾਈ ਨੂੰ ਸਮਾਪਤ ਕਰਕੇ ਗਧੇ ਦੀ ਜੂਨੀ ਵਿੱਚ ਚਲਿਆ ਜਾਵੇਗਾ। ਉਸ ਗਧੇ ਦੇ ਜੀਵਨ ਵਿੱਚ ਸਰਵ ਸੁਵਿਧਾਵਾਂ ਛੀਣ ਲਈਆਂ ਜਾਣਗੀਆਂ। ਸਾਰਾ ਦਿਨ ਮਿੱਟੀ, ਕੱਚੀਆਂ-ਪੱਕੀਆਂ ਇੱਟਾਂ ਢੋਏਗਾ। ਤਦਪਛਚਾਤ ਹੋਰ ਪ੍ਰਾਣੀਆਂ ਦੇ ਸਰੀਰ ਵਿੱਚ ਕਸ਼ਟ ਉਠਾਏਗਾ ਤਥਾ ਨਰਕ ਵੀ ਭੋਗਣਾ ਪਵੇਗਾ। ਚੌਰਾਸੀ ਲੱਖ ਜੂਨੀਆਂ ਦਾ ਕਸ਼ਟ ਭੋਗਕੇ ਫਿਰ ਮਨੁੱਖ ਸਰੀਰ ਪ੍ਰਾਪਤ ਕਰਦਾ ਹੈ। ਫਿਰ ਕੀ ਪਤਾ ਭਗਤੀ ਬਣੇ ਜਾਂ ਨਾ ਬਣੇ। ਜਿਵੇਂ ਧਾਮ ਤਥਾ ਤੀਰਥ ਉੱਤੇ ਜਾਣ ਵਾਲੇ ਦੇ ਪੈਰਾਂ ਨੀਚੇ ਜਾਂ ਜਿਸ ਸਵਾਰੀ ਦੁਆਰਾ ਜਾਂਦਾ ਹੈ ਉਸਦੇ ਪਹੀਏ ਨੀਚੇ ਜਿੰਨੇ ਵੀ ਜੀਵ ਜੰਤੂ ਮਰਦੇ ਹਨ ਉਸਦਾ ਪਾਪ ਵੀ ਤੀਰਥ ਵ ਧਾਮ ਯਾਤਰੀ ਨੂੰ ਭੋਗਣਾ ਪੈਂਦਾ ਹੈ। ਜਦ ਤੱਕ ਪੂਰਣ ਸੰਤ ਜੋ ਪੂਰਣ ਪ੍ਰਮਾਤਮਾ ਦੀ ਸਤਿ ਸਾਧਨਾ ਦੱਸਣ ਵਾਲਾ ਨਹੀਂ ਮਿਲੇ ਤਦ ਤੱਕ ਪਾਪ ਨਾਸ਼ (ਖਿਮਾ) ਨਹੀਂ ਹੋ ਸਕਦੇ, ਕਿਉਂਕਿ ਬ੍ਰਹਮਾ, ਵਿਸ਼ਨੂ, ਮਹੇਸ਼, ਬ੍ਰਹਮ (ਛਰ ਪੁਰਸ਼/ ਕਾਲ) ਤਥਾ ਪਰਬ੍ਰਹਮ (ਅਕਸ਼ਰ ਪੁਰਸ਼) ਦੀ ਸਾਧਨਾ ਨਾਲ ਪਾਪ ਨਾਸ਼ (ਖਿਮਾ) ਨਹੀਂ ਹੁੰਦੇ, ਪਾਪ ਤਥਾ ਪੁੰਨ ਦੋਨ੍ਹਾਂ ਦਾ ਫਲ ਭੋਗਣਾ ਪੈਂਦਾ ਹੈ।

**ਜੇਕਰ ਉਹ ਪ੍ਰਾਣੀ ਗੀਤਾ ਗਿਆਨ ਅਨੁਸਾਰ ਪੂਰਣ ਸੰਤ ਦੀ ਸ਼ਰਣ ਪ੍ਰਾਪਤ ਕਰਕੇ ਪੂਰਣ ਪ੍ਰਮਾਤਮਾ ਦੀ ਸਾਧਨਾ ਕਰਦਾ ਤਾਂ ਜਾਂ ਉਹ ਸਤਲੋਕ ਚਲਾ ਜਾਂਦਾ ਹੈ ਜਾਂ ਦੁਬਾਰਾ ਮਨੁੱਖ ਸਰੀਰ ਪ੍ਰਾਪਤ ਕਰਦਾ ਹੈ। ਪੂਰਵ ਪੁੰਨਾਂ ਦੇ ਆਧਾਰ ਉੱਤੇ ਕੋਈ ਸੰਤ ਮਿਲ ਜਾਂਦਾ ਹੈ। ਉਹ ਪ੍ਰਾਣੀ ਫਿਰ ਸ਼ੁਭ ਕਰਮ ਕਰਕੇ ਪਾਰ ਹੋ ਜਾਂਦਾ ਹੈ।**

**ਇਸਲਈ ਉਪਰੋਕਤ ਮਨਮਾਨੀ ਪੂਜਾ ਲਾਭਦਾਇਕ ਨਹੀਂ ਹੈ।**

**ਪ੍ਰਸ਼ਨ:- ਗੀਤਾ ਅਧਿਆਏ 3 ਸਲੋਕ 35 ਤਥਾ ਅਧਿਆਏ 18 ਸਲੋਕ 47 ਵਿੱਚ ਕਿਹਾ ਹੈ ਕਿ ਚੰਗੀ ਪ੍ਰਕਾਰ ਆਚਰਣ ਵਿੱਚ ਲਿਆਏ ਹੋਏ ਦੂਸਰੇ ਦੇ ਧਰਮ ਤੋਂ ਗੁਣਰਹਿਤ ਵੀ ਆਪਣਾ ਧਰਮ ਅਤਿ ਉਤਮ ਹੈ। ਆਪਣੇ ਧਰਮ ਵਿੱਚ ਮਰਨਾ ਵੀ ਕਲਿਆਣ ਕਾਰਕ ਹੈ, ਦੂਸਰੇ ਦਾ ਧਰਮ ਭੈਅ ਨੂੰ ਦੇਣ ਵਾਲਾ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਜੋ ਵੀ ਜੈਸੀ ਪੂਜਾ ਕਰਦਾ ਹੈ ਉਸਨੂੰ ਤਿਆਗਣ ਨਹੀਂ ਚਾਹੀਦਾ। ਆਪਣੇ ਧਰਮ ਵਿੱਚ ਮਰਨਾ ਵੀ ਕਲਿਆਣ ਕਾਰਕ ਹੈ।**

**ਉਤੱਰ:- ਜੇਕਰ ਗੀਤਾ ਅਧਿਆਏ 3 ਸਲੋਕ 35 ਤਥਾ ਅਧਿਆਏ 18 ਸਲੋਕ 47 ਦਾ ਅਰਥ ਇਹੀ ਹੈ ਕਿ ਜੈਸੀ ਪੂਜਾ ਕਰਦਾ ਹੈ ਕਰਦਾ ਰਹੇ, ਉਸਨੂੰ ਮਤ ਤਿਆਗੋ ਤਾਂ ਪਵਿੱਤਰ ਸ਼੍ਰੀਮਦ ਭਾਗਵਦ ਗੀਤਾ ਜੀ ਦੇ ਗਿਆਨ ਦੀ ਕੀ ਜਰੂਰਤ ਸੀ ?ਇੱਕ ਸਲੋਕ ਹੀ ਬਹੁਤ ਸੀ। ਸ਼੍ਰੀ ਗੀਤਾ ਜੀ ਦੇ ਇਨ੍ਹਾਂ ਸਲੋਕਾਂ ਦਾ ਭਾਵਅਰਥ ਸਹੀ ਹੈ, ਪ੍ਰੰਤੂ ਅਨੁਵਾਦ ਕਰਤਾਵਾਂ ਨੇ ਵਿਪਰੀਤ ਅਰਥ ਕੀਤਾ ਹੈ। ਕ੍ਰਿਪਾ ਨਿਮਨ ਪੜ੍ਹੋ। ਉਪ੍ਰੋਕਤ ਦੋਨ੍ਹਾਂ ਸਲੋਕਾ ਦਾ ਵਾਸਤਵਿਕ ਅਰਥ :**

ਅਧਿਆਏ 3 ਦਾ ਸਲੋਕ 35:-

ਸ਼੍ਰੇਯਾਨ, ਸਵਧ੍ਰਮਹ, ਵਿਗੁਣਹ ਪ੍ਰਧ੍ਰਮਾਤ, ਸੁਵਨੁਸ਼ਿੱਠਤਾਤ,
ਸਵਧ੍ਰਮੇ, ਨਿਧਨਮ, ਸ਼ੇਯਹ, ਪ੍ਰਧ੍ਰਮਹ, ਭਯਾਵਹਹ॥

ਅਨੁਵਾਦ:- (ਵਿਗੁਣਹ) ਗੁਣਰਹਿਤ ਅਰਥਾਤ ਸ਼ਾਸ਼ਤਰਵਿਧੀ ਤਿਆਗ ਕੇ (ਸ਼ੁਵਨੁਸ਼ਿੱਠਤਾਤ) ਖੁਦ ਮਨਮੰਨਿਆ ਅੱਛੀ ਪ੍ਰਕਾਰ ਆਚਰਨ ਵਿੱਚ ਲਿਆਏ ਹੋਏ (ਪ੍ਰਧ੍ਰਮਾਤ) ਦੂਸਰਿਆਂ ਦੀ ਧਾਰਮਿਕ ਪੂਜਾ ਨਾਲ (ਸਵਧ੍ਰਮਹ) ਆਪਣੀ ਸ਼ਾਸ਼ਤਰ ਵਿਧੀ ਅਨੁਸਾਰ ਪੂਜਾ (ਸ਼੍ਰੇਯਾਨ) ਅਤੀ ਉਤਮ ਹੈ। ਸ਼ਾਸ਼ਤਰ ਅਨੁਕੂਲ (ਸਵਧ੍ਰਮਹ) ਆਪਣੀ ਪੂਜਾ ਵਿੱਚ ਤਾਂ (ਨਿਧਨਮ) ਮਰਨਾ ਵੀ (ਸ਼੍ਰੇਯਹ) ਕਲਿਆਣਕਾਰਕ ਹੈ ਅਤੇ (ਪ੍ਰਧ੍ਰਮਹ) ਦੂਸਰੇ ਦੀ ਪੂਜਾ (ਭਯਾਵਹਹ) ਭੈਅ ਨੂੰ ਦੇ ਣਵਾਲੀ ਹੈ।

ਅਧਿਆਏ 18 ਦਾ ਸਲੋਕ 47:-

ਸ਼੍ਰਯਾਨ, ਸਵਧ੍ਰਮਹ, ਵਿਗੁਣਹ, ਪ੍ਰਧ੍ਰਮਾਤ, ਸਵਨੁਸ਼ਠਿਤਾਤ,
ਸਵਭਾਵਨਿਯਤਮ, ਕਰਮ, ਕੁਰਵਨ, ਨ, ਆਪਨੋਤਿ, ਕਿਲਬਿਸ਼ਮ॥

ਅਨੁਵਾਦ:- (ਵਿਗੁਣ੍ਹ) ਗੁਣਰਹਿਤ (ਸੁਵਨੁਸ਼ਠਿਤਾਤ) ਖੁਦ ਮਨਮੰਨਿਆ ਅਰਥਾਤ ਸ਼ਾਸ਼ਤਰ ਵਿਧੀ ਰਹਿਤ ਚੰਗੀ ਤਰ੍ਹਾਂ ਆਚਰਨ ਕੀਤੇ ਹੋਏ (ਪ੍ਰਧ੍ਰਮਾਤ) ਦੂਸਰੇ ਦੇ ਧਰਮ ਅਰਥਾਤ ਧਾਰਮਿਕ ਪੂਜਾ ਤੋਂ (ਸ਼੍ਰੇਯਾਨ) ਸ਼੍ਰੇਸ਼ਠ ਹੈ (ਸਵਭਾਵਨਿਯਤਮ) ਖੁਦ ਹੀ ਆਪਣੇ ਸੁਭਾਅ ਅਨੁਸਾਰ ਬਣਾਏ ਮਨਮੰਨੇ ਆਚਰਨ ਤੋਂ (ਕ੍ਰਮ) ਭਗਤੀ ਕਰਮ (ਨ) ਮਤ (ਕੁਰਵਨ) ਕਰੋ (ਕਿਲਬਿਸ਼ਮ) ਜਿਸਤੋਂ ਪਾਪਨੂੰ (ਆਪਨੋਤਿ) ਪ੍ਰਾਪਤ ਹੁੰਦਾ ਹੈ। ਵਿਸ਼ੇਸ਼:- ਇਸੇ ਦਾ ਪ੍ਰਮਾਣ ਗੀਤਾ ਅਧਿ: 17 ਦੇ ਸਲੋਕ 1 ਤੋਂ 6 ਵਿੱਚ ਸ਼ਪਸ਼ੱਟ ਹੈ।

**ਉਪਰੋਕਤ ਸਲੋਕਾਂ ਵਿੱਚ ਸਪੱਸ਼ਟ ਹੈ ਕਿ ਆਪਣੀ ਸ਼ਾਸਤਰ ਵਿਧੀ ਅਨੁਸਾਰ ਸਾਧਨਾ ਸ਼੍ਰੇਸ਼ਟ ਹੈ ਚਾਹੇ ਦੂਸਰਿਆਂ ਦੀ ਚਮਕ-ਦਮਕ ਵਾਲੀ ਸਾਧਨਾ ਕਿੰਨੀ ਹੀ ਸੁਨਿਯੋਜਿਤ ਲੱਗੇ, ਉਹ ਹਾਨੀਕਾਰਕ ਹੁੰਦੀ ਹੈ।**

**ਜੈਸੇ ਮਾਤਾ ਦਾ ਜਾਗਰਣ ਕਰਨ ਵਾਲੇ ਬਹੁਤ ਸੁਰੀਲੀ ਆਵਾਜ ਵਿੱਚ ਗਾਣਾ ਗਾਕੇ ਮਾਤਾ ਦੀ ਸਤੂਤੀ ਮਨਘੜਤ ਕਵਿਤਾਂਵਾਂ ਦੁਆਰਾ ਪੂਰੇ ਸਾਜ-ਵਾਜ ਦੇ ਨਾਲ**

ਕਰਦੇ ਹਨ। ਉਸ (ਸੁਵਨੁਸ਼ਿਠਤਾਤ) ਸਵੈਂ ਨਿਰਮਿਤ ਸ਼ਾਸਤਰ ਵਿਧੀ ਰਹਿਤ ਸਾਧਨਾ ਤੇ ਆਕਰਸ਼ਿਤ ਹੋ ਕੇ ਆਪਣੀ ਸ਼ਾਸਤਰ ਅਨੁਕੂਲ ਸਾਧਨਾ ਨਹੀਂ ਤਿਆਗਣੀ ਚਾਹੀਦੀ। ਜੈਸੇ ਕੋਈ ਸਾਧਕ ਸਤਿ ਸਾਧਨਾ ਤੇ ਲੱਗਦਾ ਹੈ ਤਾਂ ਉਹ ਪੂਰਵ ਵਾਲੀ ਸ਼ਾਸਤਰ ਵਿਰੁੱਧ ਪੂਜਾਵਾਂ ਨੂੰ ਤਿਆਗ ਦਿੰਦਾ ਹੈ, ਜਿਵੇਂ ਪਿੱਤਰ ਪੂਜਾ, ਮੰਦਿਰ ਆਦਿ ਵਿੱਚ ਜਾਣਾ ਆਦਿ। ਤਦ ਹੋਰ ਸ਼ਾਸਤਰ ਵਿਧੀ ਵਿਰੁੱਧ ਸਾਧਨਾ ਕਰਨ ਵਾਲੇ ਕਹਿੰਦੇ ਹਨ ਕਿ ਸਰਵ ਪੂਰਵ ਪੂਜਾਵਾਂ ਤਿਆਗ ਦਿੱਤੀਆਂ ਹਨ। ਆਪਦੇ ਤੋਂ ਸਰਵ ਦੇਵ ਰੁਸ਼ਟ ਹੋ ਜਾਣਗੇ। ਇੱਕ ਵਿਅਕਤੀ ਨੇ ਐਸਾ ਹੀ ਕੀਤਾ ਸੀ, ਉਸਦਾ ਇੱਕਲੌਤਾ ਪੁੱਤਰ ਮਰ ਗਿਆ। ਇਸਤਰ੍ਹਾਂ ਦੂਸਰਿਆਂ ਦੀ ਸ਼ਾਸਤਰਵਿਰੁਧ ਸਾਧਨਾ ਭੈਅ ਪੈਦਾ ਕਰਦੀ ਹੈ, ਪ੍ਰੰਤੂ ਆਪਣੀ ਸ਼ਾਸਤਰ ਅਨੁਕੂਲ ਸਾਧਨਾ ਅੰਤਿਮ ਸੁਵਾਸ ਤੱਕ ਕਰਦੇ ਰਹਿਣਾ ਹੀ ਕਲਿਆਣਕਾਰੀ ਹੈ।

ਪ੍ਰਸ਼ਨ:- ਮੈਂ ਗੀਤਾ ਅਧਿ:6 ਸਲੋਕ 10 ਤੋਂ 15 ਤੱਕ ਵਰਣਿਤ ਵਿਧੀ ਅਨੁਸਾਰ ਇੱਕ ਆਸਨ ਉੱਤੇ ਬੈਠਕੇ ਸਿਰ ਆਦਿ ਅੰਗਾਂ ਨੂੰ ਸਮ ਕਰਕੇ ਧਿਆਨ ਕਰਦਾ ਹਾਂ, ਇਕਾਦਸ਼ੀ ਦਾ ਵਰਤ ਵੀ ਰੱਖਦਾ ਹਾਂ ਇਸਤਰ੍ਹਾਂ ਸ਼ਾਂਤੀ ਨੂੰ ਪ੍ਰਾਪਤ ਹੋ ਜਾਵਾਂਗਾਂ।

ਉਤੱਰ:- ਕ੍ਰਿਪਾ ਆਪ ਗੀਤਾ ਅਧਿ:6 ਸਲੋਕ 16 ਨੂੰ ਪੜ੍ਹੋ ਜਿਸ ਵਿੱਚ ਲਿਖਿਆ ਹੈ ਹੇ ਅਰਜੁਨ ਇਹ ਯੋਗ (ਸਾਧਨਾ) ਨਾ ਤਾਂ ਜਿਆਦਾ ਖਾਣ ਵਾਲੇ ਦਾ, ਨਾ ਬਿਲਕੁਲ ਨਾ ਖਾਣ ਵਾਲੇ ਦਾ (ਵਰਤ ਰੱਖਣ ਵਾਲੇ) ਸਿੱਧ ਹੁੰਦਾ ਹੈ ਨਾ ਜਿਆਦਾ ਜਾਗਣ ਵਾਲੇ ਦਾ ਤਥਾ ਨਾ ਹੀ ਜਿਆਦਾ ਸੌਣ ਵਾਲੇ ਦਾ ਸਿੱਧ ਹੁੰਦਾ ਹੈ ਨਾ ਹੀ ਇੱਕ ਸਥਾਨ'ਤੇ ਬੈਠਕੇ ਸਾਧਨਾਂ ਕਰਣ ਵਾਲੇ ਦਾ ਸਿੱਧ ਹੁੰਦਾ ਹੈ। ਗੀਤਾ ਅਧਿਆਏ 6 ਸਲੋਕ 10 ਤੋਂ 15 ਤੱਕ ਵਰਣਿਤ ਵਿਧੀ ਦਾ ਖੰਡਣ ਗੀਤਾ ਅਧਿਆਏ 3 ਦਾ ਸਲੋਕ 5 ਤੋਂ 9 ਵਿੱਚ ਕੀਤਾ ਹੈ ਕਿ ਜੋ ਮੂਰਖ ਵਿਅਕਤੀ ਸਮਸਤ ਕਰਮ ਇੰਦ੍ਰੀਆਂ ਨੂੰ ਹੱਠਪੂਰਵਕ ਰੋਕਕੇ ਅਰਥਾਤ ਇੱਕ ਸਥਾਨ ਉੱਤੇ ਬੈਠਕੇ ਚਿੰਤਨ ਕਰਦਾ ਹੈ ਉਹ ਪਾਖੰਡੀ ਕਹਾਉਂਦਾ ਹੈ। ਇਸਲਈ ਕ੍ਰਮਯੋਗੀ (ਕਾਰਜ ਕਰਦੇ-2 ਸਾਧਨਾ ਕਰਨ ਵਾਲਾ ਸਾਧਕ) ਹੀ ਸ਼੍ਰੇਸ਼ਟ ਹੈ। ਵਾਸਤਵਿਕ ਭਗਤੀ ਵਿਧੀ ਦੇ ਲਈ ਗੀਤਾ ਗਿਆਨਦਾਤਾ ਪ੍ਰਭੂ (ਬ੍ਰਹਮ) ਕਿਸੀ ਤੱਤਵਦਰਸ਼ੀ ਦੀ ਖੋਜ ਕਰਨ ਨੂੰ ਕਹਿੰਦਾ ਹੈ। (ਗੀਤਾ ਅਧਿਆਏ 4 ਸਲੋਕ 34) ਇਸ ਤੋਂ ਸਿੱਧ ਹੈ ਕਿ ਗੀਤਾ ਗਿਆਨਦਾਤਾ (ਬ੍ਰਹਮ) ਦੁਆਰਾ ਦੱਸੀ ਗਈ ਭਗਤੀਵਿਧੀ ਪੂਰਣ ਨਹੀਂ ਹੈ। ਇਸਲਈ ਗੀਤਾ ਅਧਿ: 6 ਸਲੋਕ 10 ਤੋਂ 15 ਤੱਕ ਬ੍ਰਹਮ (ਛਰ ਪੁਰਸ਼-ਕਾਲ) ਦੁਆਰਾ ਆਪਣੀ ਸਾਧਨਾ ਦਾ ਵਰਣਨ ਹੈ ਤਥਾ ਆਪਣੀ ਸਾਧਨਾ ਤੋਂ ਹੋਣ ਵਾਲੀ ਸ਼ਾਂਤੀ ਨੂੰ ਅਤਿਘਟੀਆ (ਅਨੁਤਮਾਮ) ਗੀਤਾ ਅਧਿਆਏ 7 ਸਲੋਕ 18 ਵਿੱਚ ਕਿਹਾ ਹੈ। ਉਪਰੋਕਤ ਅਧਿਆਏ 6 ਸਲੋਕ 10 ਤੋਂ 15 ਵਿੱਚ ਕਿਹਾ ਹੈ ਕਿ ਮਨ ਤਥਾ ਇੰਦ੍ਰੀਆਂ ਨੂੰ ਵੱਸ ਵਿੱਚ ਰੱਖਣ ਵਾਲਾ ਸਾਧਕ ਇੱਕ ਵਿਸ਼ੇਸ਼ ਆਸਣ ਤਿਆਰ ਕਰੇ। ਜੋ ਨਾ ਅਧਿੱਕ ਉੱਚਾ, ਨਾ ਅਧਿੱਕ ਨੀਂਵਾ ਹੋਵੇ। ਉਸ ਆਸਨ ਉੱਤੇ ਬੈਠਕੇ ਮਨ ਤਥਾ ਇੰਦ੍ਰੀਆਂ ਨੂੰ ਵੱਸ ਵਿੱਚ ਰਖਕੇ ਮਨ ਨੂੰ ਇਕਾਗਰ ਕਰਕੇ ਅਭਿਆਸ ਕਰੇ। ਸਿੱਧਾ ਬੈਠਕੇ ਬ੍ਰਹਮਚਾਰੀ ਦਾ ਪਾਲਣ ਕਰਦਾ ਹੋਇਆ ਮਨ ਨੂੰ ਰੋਕਕੇ ਪ੍ਰਆਣ ਹੋਵੇ। ਇਸ ਪ੍ਰਕਾਰ ਸਾਧਨਾ ਵਿੱਚ ਲੱਗਾ ਸਾਧਕ ਮੇਰੇ ਵਿੱਚ ਰਹਿਣ ਵਾਲੀ (ਨਿਰਵਾਣਪ੍ਰਮਾਮ) ਅਤਿ ਬੇਜਾਨ ਅਰਥਾਤ ਬਿਲਕੁਲ ਮਰੀ ਹੋਈ (ਨਾਮ ਮਾਤਰ) ਸ਼ਾਂਤੀ ਨੂੰ ਪ੍ਰਾਪਤ ਹੁੰਦਾ ਹੈ। ਇਸਲਈ ਗੀਤਾ ਅਧਿਆਏ 7 ਸਲੋਕ 18 ਆਪਣੀ ਸਾਧਨਾ ਵਿੱਚ ਹੋਣ ਵਾਲੀ ਗਤੀ (ਲਾਭ) ਨੂੰ ਅਤਿਘਟੀਆ (ਅਨੁਤਮਾਮ) ਕਿਹਾ ਹੈ। ਇਸੀ ਗੀਤਾ ਅਧਿਆਏ 18 ਸਲੋਕ 62 ਤਥਾ ਅ:15 ਸਲੋਕ 4 ਵਿੱਚ ਕਿਹਾ ਹੇ ਅਰਜੁਨ! ਤੂੰ ਪਰਮਸ਼ਾਂਤੀ ਤਥਾ ਸਤਲੋਕ ਨੂੰ ਪ੍ਰਾਪਤ ਹੋਵੇਂਗਾ, ਫਿਰ ਪੁਨਰਜਨਮ ਨਹੀਂ ਹੁੰਦਾ, ਪੂਰਣ ਮੋਕਸ਼ ਪ੍ਰਾਪਤ ਹੋ ਜਾਂਦਾ ਹੈ।

ਮੈਂ (ਗੀਤਾ ਗਿਆਨਦਾਤਾ ਪ੍ਰਭੂ) ਵੀ ਇਸੀ ਆਦਿ ਨਰਾਯਣ ਪੁਰਸ਼ ਪ੍ਰਮੇਸ਼ਵਰ ਦੀ ਸ਼ਰਣ ਵਿੱਚ ਹਾਂ, ਇਸਲਈ ਦ੍ਰਿੜ ਨਿਸ਼ਚੈ ਕਰਕੇ ਉਸਦੀ ਸਾਧਨਾ ਵ ਪੂਜਾ ਕਰਨੀ ਚਾਹੀਦੀ ਹੈ।

ਆਪਣੀ ਸਾਧਨਾ ਦੇ ਅਟਕਲ ਯੁਕਤ ਗਿਆਨ ਦੇ ਆਧਾਰ ਉੱਤੇ ਦੱਸੇ ਮਾਰਗ ਨੂੰ ਅਧਿ:6 ਸਲੋਕ 47 ਵਿੱਚ ਸਵੈਂ (ਯੁਕਤਤਮਹ ਮਤਹ) ਅਰਥਾਤ ਅਗਿਆਨ ਅੰਧਿਕਾਰ ਵਾਲੇ ਵਿਚਾਰ ਕਿਹਾ ਹੈ। ਹੋਰ ਅਨੁਵਾਦ ਕਰਤਾਵਾਂ ਨੇ "ਮੇ ਯੁਕਤਤਮਹ ਮਤਹ"ਦਾ ਅਰਥ "ਪਰਮ ਸ਼੍ਰੇਸ਼ਟ ਮੰਨਿਆ ਹੈ"ਕੀਤਾ ਹੈ, ਜਦ ਕਿ ਕਰਨਾ ਸੀ ਕਿ ਇਹ ਮੇਰਾ ਅਟਕਲ ਲਗਾਇਆ ਅਗਿਆਨ ਅੰਧਿਕਾਰ ਦੇ ਆਧਾਰ ਉੱਤੇ ਦਿੱਤਾ ਮੱਤ ਹੈ। ਕਿਉਂਕਿ ਯਥਾਰਥ ਗਿਆਨ ਦੇ ਵਿਸ਼ੇ ਵਿੱਚ ਕਿਸੇ ਤੱਤਵਦਰਸ਼ੀ ਸੰਤ ਤੋਂ ਜਾਨਣ ਲਈ ਕਿਹਾ ਹੈ (ਗੀਤਾ ਅਧਿ:4 ਸਲੋਕ34) ਵਾਸਤਵਿਕ ਅਨੁਵਾਦ ਗੀਤਾ ਅਧਿ:6 ਸਲੋਕ 47 :-

ਯੋਗਿਨਾਮ, ਆਪਿ, ਸਰਵੇਸ਼ਾਮ, ਮਦਗਤੇਨ, ਅੰਤਰਆਤਮਨਾ।
ਸ਼੍ਰਾਧਵਾਨ, ਭਜਤੇ, ਯਹ, ਮਾਮ, ਸਹ, ਮੇ, ਯੁਕਤਤਮਹ, ਮਤਹ॥

ਅਨੁਵਾਦ:- ਮੇਰੇ ਦੁਆਰਾ ਦਿੱਤੇ ਭਗਤੀ ਵਿਚਾਰ ਜੋ ਅਟਕਲ ਲਗਾਇਆ ਹੋਇਆ ਉਪਰੋਕਤ ਸਲੋਕ 10 ਤੋਂ 15 ਵਿੱਚ ਵਰਣਿਤ ਪੂਜਾ ਵਿਧੀ ਜੋ ਮੈਂ ਅਨੁਮਾਨ ਜਿਹਾ ਦੱਸਿਆ ਹੈ, ਪੂਰਨ ਗਿਆਨ ਨਹੀਂ ਹੈ, ਕਿਓਂਕਿ (ਸ਼੍ਰਵੇਸ਼ਾਮ) ਸਰਵ (ਯੋਗਿਨਾਮ) ਸਾਧਕਾਂ ਵਿੱਚ (ਯਹ) ਜੋ (ਸ਼੍ਰਧਾਵਾਨ) ਪੂਰਨ ਆਸਥਾ ਤੋਂ (ਅੰਤ੍ਰਆਤਮਨਾ) ਸੱਚੀ ਲਗਨ ਨਾਲ (ਮਤਗਤੇਨ) ਮੇਰੇ ਦੁਆਰਾ ਦਿੱਤੇ ਭਗਤੀ ਮਤ ਦੇ ਅਨੁਸਾਰ (ਮਾਮ) ਮੈਨੂੰ (ਭਜਤੇ) ਭਜਦਾ ਹੈ (ਸਹ) ਉਹ (ਆਪਿ) ਭੀ (ਯੁਕਤਤਮਹ) ਅਗਿਆਨ ਅੰਧਿਕਾਰ ਤੋਂ ਜਨਮ-ਮਰਨ ਸਵਰਗ-ਨਰਕ ਵਾਲੀ ਸਾਧਨਾਂ ਵਿੱਚ ਹੀ ਲੀਣ ਹੈ। ਇਹ (ਮੇ) ਮੇਰਾ (ਮਤਹ) ਵਿਚਾਰ ਹੈ।

ਇਸਦਾ ਪ੍ਰਮਾਣ ਪਵਿੱਤਰ ਗੀਤਾ ਅਧਿ:7 ਸਲੋਕ 18 ਵਿੱਚ ਤਥਾ ਗੀਤਾ ਅਧਿ:5 ਸਲੋਕ 29 ਤਥਾ ਗੀਤਾ ਅਧਿਆਏ 6 ਸਲੋਕ 15 ਵਿੱਚ ਸਪੱਸ਼ਟ ਹੈ। ਇਸਲਈ ਗੀਤਾ ਅਧਿਆਏ 18 ਸਲੋਕ 62 ਵਿੱਚ ਕਿਹਾ ਹੈ ਕਿ ਹੇ ਭਾਰਤ, ਤੂੰ ਸਰਵ ਭਾਵ ਨਾਲ ਉਸ ਪ੍ਰਮਾਤਮਾਂ ਦੀ ਸ਼ਰਨ ਵਿੱਚ ਜਾ, ਉਸਦੀ ਕ੍ਰਿਪਾ ਨਾਲ ਹੀ ਤੂੰ ਪਰਮਸ਼ਾਂਤੀ ਨੂੰ ਤਥਾ ਸਨਾਤਨ ਪਰਮ ਧਾਮ ਅਰਥਾਤ ਸਤਲੋਕ ਨੂੰ ਪ੍ਰਾਪਤ ਹੋਵੇਗਾ। ਗੀਤਾ ਅਧਿਆਏ 15 ਸਲੋਕ 4 ਵਿੱਚ ਕਿਹਾ ਹੈ ਹੁਣ ਤੈਨੂੰ ਗੀਤਾ ਅਧਿਆਏ 4 ਸਲੋਕ 34 ਵਿੱਚ ਵਰਣਿਤ ਤੱਤਵਦਰਸ਼ੀ ਸੰਤ ਮਿਲ ਜਾਏ ਉਸਦੇ ਮਗਰੋਂ ਪਰਮਪਦ ਪ੍ਰਮੇਸ਼ਵਰ ਨੂੰ ਭਲੀਭਾਂਤੀ ਖੋਜਨਾ ਚਾਹੀਦਾ ਹੈ, ਜਿਸ ਵਿੱਚ ਗਏ ਹੋਏ ਸਾਧਕ ਫਿਰ ਮੁੜਕੇ ਵਾਪਿਸ ਇਸ ਸੰਸਾਰ ਵਿੱਚ ਨਹੀਂ ਆਉਂਦੇ ਅਰਥਾਤ ਜਨਮ-ਮ੍ਰਿਤੂ ਤੋਂ ਸਦਾ ਲਈ ਮੁਕਤ ਹੋ ਜਾਂਦੇ ਹਨ। ਜਿਸ ਪ੍ਰਮੇਸ਼ਵਰ ਨੇ ਸੰਸਾਰ ਰੂਪੀ ਬ੍ਰਿਖ਼ ਦੀ ਰਚਨਾ ਕੀਤੀ ਹੈ, ਮੈਂ ਵੀ ਉਸੀ ਆਦਿ ਪੁਰਸ਼ ਪ੍ਰਮੇਸ਼ਵਰ ਦੀ ਸ਼ਰਣ ਵਿੱਚ ਹਾਂ। ਉਸੇ ਦੀ ਭਗਤੀ ਕਰਨੀ ਚਾਹੀਦੀ ਹੈ।

ਗੀਤਾ ਅਧਿਆਏ 3 ਸਲੋਕ 5 ਤੋਂ 9 ਵਿੱਚ ਗੀਤਾ ਅਧਿਆਏ 6 ਸਲੋਕ 10 ਤੋਂ 15 ਤੱਕ ਗਿਆਨ ਨੂੰ ਗਲਤ ਸਿੱਧ ਕੀਤਾ ਹੈ। ਅਰਜੁਨ ਨੇ ਪੁੱਛਿਆ ਕਿ ਪ੍ਰਭੂ ਮਨ ਨੂੰ ਰੋਕਣਾ ਬਹੁਤ ਕਠਿਨ ਹੈ। ਪ੍ਰਭੂ ਨੇ ਉਤੱਰ ਦਿੱਤਾ ਮਨ ਨੂੰ ਰੋਕਣਾ ਵਾਯੂ ਨੂੰ ਰੋਕਣ ਦੇ ਸਮਾਨ ਹੈ। ਫਿਰ ਵੀ ਇਹ ਕਿਹਾ ਹੈ ਕਿ ਨਿਰਸ਼ੰਦੇਹ ਕੋਈ ਵੀ ਵਿਅਕਤੀ ਕਿਸੇ ਸਮੇਂ ਛਿਣ ਮਾਤਰ ਕਰਮ ਕੀਤੇ ਬਿਨਾ ਨਹੀਂ ਰਹਿੰਦਾ। ਜੋ ਮਹਾਂਮੂਰਖ ਮਨੁੱਖ ਸਮਸਤ ਕਰਮ ਇੰਦ੍ਰੀਆ ਨੂੰ ਹੱਠ ਪੂਰਵਕ ਉਪੱਰ ਤੋਂ ਰੋਕਕੇ ਮਨ ਵਿੱਚ ਕੁਝ ਨਾ ਕੁਝ ਸੋਚਦਾ ਰਹਿੰਦਾ ਹੈ। ਇਸਲਈ ਇੱਕ ਸਥਾਨ ਉੱਤੇ ਹੱਠਯੋਗ ਕਰਕੇ ਨਾ ਬੈਠਕੇ ਸੰਸਾਰਿਕ ਕਾਰਜ ਕਰਦੇ-2 (ਕਰਮਯੋਗ) ਸਾਧਨਾ ਕਰਨਾ ਹੀ ਸ਼੍ਰੇਸ਼ਟ ਹੈ। ਕਰਮ ਨਾ ਕਰਨਾ ਅਰਥਾਤ ਹੱਠਯੋਗ ਨਾਲ ਇੱਕ ਸਥਾਨ ਉੱਤੇ ਬੈਠਕੇ ਸਾਧਨਾ ਕਰਨ ਦੀ ਉਪੇਕਸ਼ਾ ਕਰਮ ਕਰਦੇ-ਕਰਦੇ ਸਾਧਨਾ ਸ਼੍ਰੇਸ਼ਟ ਹੈ। ਇੱਕ ਸਥਾਨ ਉੱਤੇ ਬੈਠਕੇ ਸਾਧਨਾ

(ਅਕ੍ਰਮਣਾ) ਕਰਨ ਨਾਲ ਤੇਰਾ ਜੀਵਨ ਨਿਰਵਾਹ ਕਿਵੇਂ ਹੋਵੇਗਾ? ਸ਼ਾਸਤਰ ਵਿਧੀ ਤਿਆਗਕੇ ਸਾਧਨਾ (ਹੱਠਯੋਗ ਇੱਕ ਆਸਣ ਉੱਤੇ ਬੈਠਕੇ) ਕਰਨ ਉੱਤੇ ਕਰਮ ਬੰਧਨ ਦਾ ਕਾਰਨ ਹੈ, ਦੂਸਰਾ ਜੋ ਸ਼ਾਸਤਰ ਅਨੁਕੂਲ ਕਰਮ ਕਰਦੇ-2 ਸਾਧਨਾਂ ਕਰਨਾ ਹੀ ਸ਼੍ਰੇਸ਼ਟ ਹੈ। ਇਸਲਈ ਸੰਸਾਰਿਕ ਕਰਮ ਕਰਦਾ ਹੋਇਆ ਸਾਧਨਾ ਕਰ। ਗੀਤਾ ਅਧਿ:8 ਸਲੋਕ 7 ਵਿੱਚ ਕਿਹਾ ਹੈ ਕਿ ਯੁੱਧ ਵੀ ਕਰ, ਮੇਰਾ ਸਿਮਰਨ ਵੀ ਕਰ, ਇਸ ਪ੍ਰਕਾਰ ਮੈਨੂੰ ਪ੍ਰਾਪਤ ਹੋਵੇਂਗਾ। ਗੀਤਾ ਅਧਿ: 7 ਸਲੋਕ 18 ਵਿੱਚ ਤਥਾ ਅਧਿ: 18 ਸਲੋਕ 62 ਵਿੱਚ ਕਿਹਾ ਹੈ ਕਿ ਪ੍ਰੰਤੂ ਮੇਰੀ ਸਾਧਨਾ ਨਾਲ ਹੋਣ ਵਾਲੀ (ਗਤੀ) ਲਾਭ ਅਤਿ ਘਟੀਆ (ਅਨੁਤਮਾਮ) ਹੈ। ਇਸਲਈ ਉਸ ਪ੍ਰਮੇਸ਼ਵਰ ਦੀ ਸ਼ਰਣ ਵਿੱਚ ਜਾ ਜਿਸਦੀ ਕ੍ਰਿਪਾ ਨਾਲ ਤੂੰ ਪਰਮਸ਼ਾਂਤੀ ਤਥਾ (ਸ਼ਾਸਵਤਮ ਸਥਾਨਮ) ਸਤਲੋਕ ਨੂੰ ਪ੍ਰਾਪਤ ਹੋਵੇਗਾ। ਉਸ ਪ੍ਰਮੇਸ਼ਵਰ ਦੀ ਭਗਤੀ ਵਿਧੀ ਤਥਾ ਪੂਰਣਗਿਆਨ (ਤੱਤਵਗਿਆਨ) ਕਿਸੀ ਤੱਤਵਦਰਸ਼ੀ ਸੰਤ ਦੀ ਖੋਜ ਕਰਕੇ ਉਸਤੋਂ ਪੁੱਛ, ਮੈਂ (ਗੀਤਾ ਗਿਆਨਦਾਤਾ ਬ੍ਰਹਮ/ਛਰਪੁਰਸ਼) ਵੀ ਨਹੀਂ ਜਾਣਦਾ।

ਪ੍ਰਸ਼ਨ:- ਗੀਤਾ ਅ:15 ਸਲੋਕ 18 ਵਿੱਚ ਕਿਹਾ ਹੈ ਕਿ ਮੈਂ ਲੋਕਾਂ ਵਿੱਚ, ਵੇਦ ਵਿੱਚ ਪੁਰਸ਼ੋਤਮ ਨਾਮ ਤੋਂ ਪ੍ਰਸਿੱਧ ਹਾਂ। ਇਸਤੋਂ ਤਾਂ ਇਹੀ ਸਿੱਧ ਹੋਇਆ ਕਿ ਗੀਤਾ ਗਿਆਨਦਾਤਾ ਪ੍ਰਭੂ ਹੀ ਸਰਵਸ਼ਕਤੀਮਾਨ ਹੈ ਤਥਾ ਗੀਤਾ ਅਧਿਆਏ 12 ਪੂਰਣ ਹੀ ਗੀਤਾ ਗਿਆਨਦਾਤਾ ਦੀ ਹੀ ਮਹਿਮਾ ਕਹਿ ਰਿਹਾ ਹੈ।

ਉਤੱਰ:- ਗੀਤਾ ਜੀ ਵਿੱਚ ਗੀਤਾ ਗਿਆਨਦਾਤਾ ਪ੍ਰਭੂ ਆਪਣੀ ਸਾਧਨਾ ਤਥਾ ਸਮਰੱਥਤਾ ਵੀ ਕਹਿ ਰਿਹਾ ਹੈ ਤਥਾ ਨਾਲ-2 ਪੂਰਣ ਪ੍ਰਮਾਤਮਾ ਦੀ ਮਹਿਮਾ ਵੀ ਕਹਿ ਰਿਹਾ ਹੈ ਤਥਾ ਉਸ ਪ੍ਰਮੇਸ਼ਵਰ ਦੀ ਸਾਧਨਾ ਦੇ ਲਈ ਤੱਤਵਦਰਸ਼ੀ ਸੰਤ ਦੇ ਵੱਲ ਸੰਕੇਤ ਕਰ ਰਿਹਾ ਹੈ। ਗੀਤਾ ਅਧਿਆਏ 12 ਪੂਰਾ ਬ੍ਰਹਮ (ਛਰ ਪੁਰਸ਼-ਕਾਲ) ਦੀ ਮਹਿਮਾ ਤੋਂ ਪਰੀਪੂਰਣ ਹੈ ਤਥਾ ਗੀਤਾ ਅਧਿਆਏ 13 ਸਾਰਾ ਉਸ ਪੂਰਣ ਪ੍ਰਮਾਤਮਾ ਅਰਥਾਤ ਆਦਿ ਪੁਰਸ਼ ਪ੍ਰਮੇਸ਼ਵਰ ਦੀ ਮਹਿਮਾ ਤੋਂ ਪਰੀਪੂਰਣ ਹੈ। ਗੀਤਾ ਅਧਿਆਏ 15 ਸਲੋਕ 1 ਤੋਂ 4 ਤਥਾ 16 ਤੋਂ 17 ਵਿੱਚ ਪੂਰਣ ਪ੍ਰਮਾਤਮਾ ਤਥਾ ਪਰਬ੍ਰਹਮ, ਬ੍ਰਹਮ ਆਦਿ ਦਾ ਨਿਰਣਾਇਕ ਗਿਆਨ ਹੈ।

ਸਲੋਕ 16 ਵਿੱਚ ਕਿਹਾ ਹੈ ਕਿ ਪ੍ਰਿਥਵੀ ਤੱਤਵ ਨਾਲ ਨਿਰਮਿਤ ਲੋਕ (ਬ੍ਰਹਮ ਦੇ ਇੱਕੀ ਬ੍ਰਹਿਮੰਡ ਤਥਾ ਪਰਬ੍ਰਹਮ ਦੇ ਸੱਤ ਸੰਖ ਬ੍ਰਹਿਮੰਡ ਪ੍ਰਿਥਵੀ ਤੱਤਵ ਨਾਲ ਬਣੇ ਹੋਣ ਦਾ ਕਾਰਣ ਇੱਕ ਲੋਕ ਵੀ ਕਿਹਾ ਜਾਂਦਾ ਹੈ) ਵਿੱਚ ਦੋ ਪ੍ਰਭੂ ਹਨ। ਇੱਕ ਛਰਪੁਰਸ਼ ਅਰਥਾਤ ਬ੍ਰਹਮ, ਦੂਸਰਾ ਅਕਸ਼ਰ ਪੁਰਸ਼ ਅਰਥਾਤ ਪਰਬ੍ਰਹਮ। ਇਨ੍ਹਾਂ ਦੋਹਾਂ ਪ੍ਰਭੂਆਂ ਦੇ ਅੰਤਰਗਤ ਜਿੰਨੇ ਵੀ ਪ੍ਰਾਣੀ ਹਨ ਉਨ੍ਹਾਂ ਦਾ ਤਥਾ ਇਨ੍ਹਾਂ ਦੋਨਾਂ ਪ੍ਰਭੂਆਂ ਦੇ ਸਥੂਲ ਸਰੀਰ ਤਾਂ ਨਾਸ਼ਵਾਨ ਹਨ ਤਥਾ ਜੀਵਆਤਮਾ ਅਵਿਨਾਸ਼ੀ ਕਹੀ ਗਈ ਹੈ।

ਸਲੋਕ 17 ਵਿੱਚ ਕਿਹਾ ਹੈ ਕਿ ਵਾਸਤਵ ਵਿੱਚ ਪੁਰਸ਼ੋਤਮ ਅਰਥਾਤ ਸਰਵ ਸ਼ਕਤੀਮਾਨ ਪ੍ਰਮੇਸ਼ਵਰ ਤਾਂ ਉਪਰੋਕਤ ਦੋਨ੍ਹਾਂ ਤੋਂ ਹੋਰਹੀ ਹੈ, ਜੋ ਪ੍ਰਮਾਤਮਾ ਕਿਹਾ ਜਾਂਦਾ ਹੈ। ਜੋ ਤਿੰਨਾਂ ਲੋਕਾਂ ਵਿੱਚ ਪ੍ਰਵੇਸ਼ ਕਰਕੇ ਸਭਦਾ ਧਾਰਣ-ਪੋਸ਼ਣ ਕਰਦਾ ਹੈ। ਉਹ ਵਾਸਤਵਿਕ ਅਵਿਨਾਸ਼ੀ ਪ੍ਰਮੇਸ਼ਵਰ ਕਿਹਾ ਜਾਂਦਾ ਹੈ।

ਅਧਿ:15 ਦੇ ਹੀ ਸਲੋਕ 18 ਵਿੱਚ ਗੀਤਾ ਗਿਆਨਦਾਤਾ (ਛਰ ਪੁਰਸ਼-ਬ੍ਰਹਮ) ਆਪਣੀ ਸਥਿਤੀ ਦੱਸਦੇ ਹੋਏ ਕਹਿ ਰਿਹਾ ਹੈ ਕਿ ਮੈਨੂੰ ਤਾਂ ਲੋਕਵੇਦ (ਦੰਤ ਕਥਾ) ਦੇ ਆਧਾਰ ਉੱਤੇ ਪੁਰਸ਼ੋਤਮ ਕਹਿੰਦੇ ਹਨ, ਕਿਉਂਕਿ ਮੈਂ ਆਪਣੇ ਇੱਕੀ ਬ੍ਰਹਿਮੰਡਾਂ ਵਿੱਚ ਜਿੰਨੇ ਵੀ ਪ੍ਰਾਣੀ ਮੇਰੇ ਆਧੀਨ ਹਨ, ਉਹ ਚਾਹੇ ਸਥੂਲ ਸਰੀਰ ਵਿੱਚ ਨਾਸ਼ਵਾਨ ਹੈ, ਚਾਹੇ ਆਤਮ ਰੂਪ ਵਿੱਚ ਅਵਿਨਾਸ਼ੀ ਹਨ, ਮੈਂ ਉਸਤੋਂ ਉਤਮ (ਸ਼੍ਰੇਸ਼ਟ) ਹਾਂ। ਇਸਲਈ ਮੈਂ ਲੋਕਵੇਦ ਦੇ ਆਧਾਰ ਉੱਤੇ ਪੁਰਸ਼ੋਤਮ ਪ੍ਰਸਿੱਧ ਹਾਂ। ਵਾਸਤਵ ਵਿੱਚ ਪੁਰਸ਼ੋਤਮ ਤਾਂ

ਕੋਈ ਹੋਰਹੀ ਪ੍ਰਮੇਸ਼ਵਰ ਹੈ ਜੋ ਗੀਤਾ ਅਧਿ:15 ਸਲੋਕ 17 ਵਿੱਚ ਕਿਹਾ ਹੈ।

**ਪ੍ਰਸ਼ਨ:-** ਗੀਤਾ ਅਧਿਆਏ 10 ਸਲੋਕ 2 ਵਿੱਚ ਤਥਾ 3 ਵਿੱਚ ਕਿਹਾ ਹੈ ਕਿ ਮੇਰੀ ਉਤਪੱਤੀ ਨੂੰ ਕੋਈ ਨਹੀਂ ਜਾਣਦਾ। ਜੋ ਮੈਨੂੰ ਅਨਾਦਿ ਅਜਨਮਾ ਤੱਤਵ ਤੋਂ ਜਾਣਦਾ ਹੈ ਉਹ ਸਰਵ ਪਾਪਾਂ ਤੋਂ ਮੁਕਤ ਹੋ ਜਾਂਦਾ ਹੈ। ਇਸਤੋਂ ਸਪੱਸ਼ਟ ਹੈ ਕਿ ਬ੍ਰਹਮ ਦਾ ਜਨਮ ਨਹੀਂ ਹੈ ਤਥਾ ਸਰਵ ਪਾਪ ਨਸ਼ਟ ਕਰ ਦਿੰਦਾ ਹੈ।

**ਉਤੱਰ:-** ਗੀਤਾ ਅਧਿਆਏ 10 ਸਲੋਕ 2 ਨੂੰ ਪੁਨਰ ਪੜ੍ਹੋਂ ਜਿਸਵਿੱਚ ਕਿਹਾ ਹੈ ਕਿ ਮੇਰੀ ਉਤਪੱਤੀ ਨੂੰ ਨਾ ਦੇਵਤਾ (ਬ੍ਰਹਮਾ, ਵਿਸ਼ਣੂ ਤਥਾ ਸ਼ਿਵ ਆਦਿ) ਤਥਾ ਨਾ ਮਹਾਰਿਸ਼ੀ ਜਾਣਦੇ ਹਨ ਕਿਉਂਕਿ ਉਹ ਸਭ ਮੇਰੇ ਤੋਂ ਉਤਪੰਨ ਹੋਏ ਹਨ।

ਇਸ ਸਲੋਕ ਸਵਤਹ ਸਿੱਧ ਹੈ ਕਿ ਗੀਤਾ ਗਿਆਨ ਦਾਤਾ ਪ੍ਰਭੂ ਦੀ ਉਤਪੱਤੀ ਅਰਥਾਤ ਜਨਮ ਤਾਂ ਹੋਇਆ ਹੈ ਪ੍ਰੰਤੂ ਕਾਲ (ਬ੍ਰਹਮ) ਤੋਂ ਉਤਪੰਨ ਦੇਵਤਾ ਤਥਾ ਰਿਸ਼ੀਜਨ ਨਹੀਂ ਜਾਣਦੇ, ਕਿਉਂਕਿ ਉਹ ਕਾਲ ਤੋਂ ਉਤਪੰਨ ਹੋਏ ਹਨ। ਜਿਵੇਂ ਪਿਤਾ ਦੇ ਜਨਮ ਦੇ ਵਿਸ਼ੇ ਵਿੱਚ ਬੱਚੇ ਨਹੀਂ ਜਾਣਦੇ, ਪ੍ਰੰਤੂ ਪਿਤਾ ਦਾ ਪਿਤਾ ਅਰਥਾਤ ਦਾਦਾ ਜੀ ਹੀ ਦੱਸਦਾ ਹੈ। ਪੂਰਣ ਪ੍ਰਮਾਤਮਾ ਨੇ ਸਵੈਂ ਕਾਲ ਲੋਕ ਵਿੱਚ ਪ੍ਰਗਟ ਹੋਕੇ ਬ੍ਰਹਮ ਦੀ ਉਤਪੱਤੀ ਦੇ ਵਿਸ਼ੇ ਵਿੱਚ ਦੱਸਿਆ ਹੈ। ਕ੍ਰਿਪਾਕਰਕੇ ਪੜ੍ਹੋ ਸ਼੍ਰਿਸਟੀ ਰਚਨਾ ਇਸ ਪੁਸਤਕ "ਗਿਆਨ ਗੰਗਾ" ਦੇ ਪ੍ਰਸ਼ਠ 19-72 ਤੱਕ।

ਗੀਤਾ ਅਧਿਆਏ 10 ਸਲੋਕ 3 ਦਾ ਅਨੁਵਾਦ ਗਲਤ ਕੀਤਾ ਹੈ। ਜਿਵੇਂ ਗੀਤਾ ਅਧਿਆਏ 2 ਸਲੋਕ12 ਤਥਾ ਅਧਿਆਏ 4 ਸਲੋਕ 5 ਵਿੱਚ ਆਪਣੇ ਆਪਨੂੰ ਨਾਸ਼ਵਾਨ ਤਥਾ ਜਨਮ-ਮ੍ਰਿਤੂ ਤੋਂ ਬਾਰ-2 ਪ੍ਰਾਪਤ ਹੋਣ ਵਾਲਾ ਕਿਹਾ ਹੈ ਤਥਾ ਅਧਿਆਏ 2 ਸਲੋਕ 17 ਤਥਾ ਅਧਿਆਏ 8 ਸਲੋਕ 3,8 ਤੋਂ 10 ਤਥਾ 20 ਵ ਅਧਿਆਏ 15 ਸਲੋਕ 4, 16-17 ਵਿੱਚ ਕਿਸੀ ਹੋਰ ਅਵਿਨਾਸ਼ੀ ਅਨਾਦਿ ਪ੍ਰਮਾਤਮਾ ਦੇ ਵਿਸ਼ੇ ਵਿੱਚ ਕਿਹਾ ਹੈ।

ਇਸਲਈ ਗੀਤਾ ਅਧਿਆਏ 10 ਸਲੋਕ 3 ਵਿੱਚ ਕਿਹਾ ਹੈ ਕਿ ਜੋ ਮਨੁੱਖਾਂ ਵਿੱਚ ਵਿਦਵਾਨ ਅਰਥਾਤ ਤੱਤਵਦਰਸ਼ੀ ਸੰਤ ਮੈਨੂੰ ਤਥਾ ਉਸ ਅਨਾਦਿ, ਵਾਸਤਵ ਵਿੱਚ ਜਨਮ ਰਹਿਤ, ਸਰਵ ਲੋਕਾਂ ਦੇ ਮਹੇਸ਼ਵਰ ਅਰਥਾਤ ਪ੍ਰਮੇਸ਼ਵਰ ਨੂੰ ਤੱਤਵ ਤੋਂ ਜਾਣਦਾ ਹੈ ਉਹ ਤੱਤਵਦਰਸ਼ੀ ਸਤਿ ਗਿਆਨ ਉਚਾਰਣ ਕਰਦਾ ਹੈ, ਜਿਸਤੋਂ ਸਤਿ ਸਾਧਨਾ ਕਰਕੇ ਪਾਪ ਤੋਂ ਮੁਕਤ ਹੋ ਜਾਂਦਾ ਹੈ। ਇਸੀ ਦਾ ਪ੍ਰਮਾਣ ਗੀਤਾ ਅਧਿ:4 ਸਲੋਕ 34 ਵਿੱਚ ਵੀ ਹੈ। ਕ੍ਰਿਪਾ ਪੜ੍ਹੋ ਗੀਤਾ ਅਧਿ.10 ਸ:3 ਦਾ ਯਥਾਰਥ ਅਨੁਵਾਦ-

ਅਧਿਆਏ 10 ਦਾ ਸਲੋਕ 2

ਨ, ਮੇ, ਵਿਦਹਹ, ਸੁਰਗਣਾਹ, ਪ੍ਰਭਵਮ, ਨ, ਮਹਰਸ਼ਯਹ,
ਅਹਮ, ਆਦਿਹ, ਹਿ, ਦੇਵਾਨਾਮ, ਮਹਾਰਸ਼ੀਣਾਮ, ਚ, ਸਰਵਸ਼ਹ॥

ਅਨੁਵਾਦ:- (ਮੇ) ਮੇਰੀ (ਪ੍ਰਭਵਮ) ਉਤਪੱਤੀਨੂੰ (ਨ) ਨ (ਸੁਰਗਣਾਹ) ਦੇਵਤਾ ਲੋਕ ਜਾਣਦੇ ਹਨ ਅਤੇ (ਨ) ਨ (ਮਹਰਸ਼ਯਹ) ਮਹਾਂਰਿਸ਼ੀਜਨ ਹੀ (ਵਿਦੁਹ) ਜਾਣਦੇ ਹਨ, (ਹਿ) ਕਿਉਂਕਿ (ਅਹਮ) ਮੈਂ (ਸ੍ਰਵਸ਼ਹ) ਸਭ ਪ੍ਰਕਾਰ ਤੋਂ (ਦੇਵਾਨਾਮ) ਦੇਵਤਾਂਵਾਂ ਦਾ (ਚ) ਅਤੇ (ਮਹਾਰਸ਼ੀਣਾਮ) ਮਹਾਂਰਿਸ਼ੀਆਂ ਦਾ ਵੀ (ਆਦਿਹ) ਆਦਿ ਅਰਥਾਤ ਉਤਪੱਤੀ ਦਾ ਕਾਰਨ ਹਾਂ।

ਅਧਿਆਏ 10 ਦਾ ਸਲੋਕ 3 :-

ਯਹ, ਮਾਮ, ਅਜਮ, ਅਨਾਦਿਮ, ਚ, ਵੇਤਿਤ, ਲੋਕਮਹੇਸ਼ਵਰਮ,
ਅਸਮਮੂੜਹ, ਸਹ, ਮਰਤਯੇਸ਼ੁ, ਸਰਵਪਾਪੈਹ, ਪ੍ਰਮੁਚਯਤੇ॥

ਅਨੁਵਾਦ:- (ਯਹ) ਜੋ ਵਿਦਵਾਨ ਵਿਅਕਤੀ (ਮਾਮ) ਮੈਨੂੰ (ਚ) ਤਥਾ (ਅਨਾਦਿਮ) ਸਦਾ ਰਹਿਣ ਵਾਲੇ ਅਰਥਾਤ ਪੁਰਾਤਨ (ਅਜਮ) ਜਨਮ ਨ ਲੈਣ ਵਾਲੇ (ਲੋਕ ਮਹੇਸ਼ਵ੍ਰਮ) ਸਰਵ ਲੋਕਾਂ ਦੇ ਮਹਾਨ ਈਸ਼ਵਰ ਅਰਥਾਤ ਸਰਵਉੱਚ ਪ੍ਰਮੇਸ਼ਵਰ ਨੂੰ (ਵੇਤਿਤ) ਜਾਣਦਾ ਹੈ (ਸਹ) ਉਹ

(ਮ੍ਰਤਯੇਸ਼ੁ) ਸ਼ਾਸ਼ਤਰਾਂ ਨੂੰ ਸਹੀ ਜਾਨਣ ਵਾਲਾ ਅਰਥਾਤ ਵੇਦਾਂ ਦੇ ਅਨੁਸਾਰ ਗਿਆਨ ਰੱਖਣ ਵਾਲਾ (ਅਸਮਮੂੜ੍ਹ) ਅਰਥਾਤ ਤੱਤਵਦਰਸ਼ੀ ਵਿਦਵਾਨ (ਸ੍ਰਵਪਾਪੈ) ਸੰਪੂਰਨ ਪਾਪਾਂ ਨੂੰ (ਪ੍ਰਮੁੱਚਯਤੇ) ਵਿਸਤ੍ਰਿਤ ਵਰਣਨ ਦੇ ਨਾਲ ਕਹਿੰਦਾ ਹੈ ਅਰਥਾਤ ਓਹੀ ਸ਼੍ਰਿਸ਼ਟੀ ਗਿਆਨ ਵ ਕਰਮਾਂ ਦਾ ਸਹੀ ਵਰਣਨ ਕਰਦਾ ਹੈ ਅਰਥਾਤ ਅਗਿਆਨ ਤੋਂ ਪੂਰਨ ਰੂਪ ਤੋਂ ਮੁਕਤ ਕਰ ਦਿੰਦਾ ਹੈ। ਜਿਸ ਕਾਰਨ ਤੱਤਵਦਰਸ਼ੀ ਸੰਤ ਦੁਆਰਾ ਦੱਸੀ ਵਾਸਤਵਿਕ ਸਾਧਨਾਂ ਦੇ ਆਧਾਰ ਉੱਤੇ ਭਗਤੀ ਕਰਨ ਵਾਲੇ ਦੇ ਸਰਵ ਪਾਪ ਨਸ਼ਟ ਹੋ ਜਾਂਦੇ ਹਨ।"

## "ਗੀਤਾ ਗਿਆਨਦਾਤਾ ਬ੍ਰਹਮ (ਕਾਲ) ਦੀ ਉਤਪੱਤੀ ਦਾ ਸੰਕੇਤ"

**ਅਧਿ:10 ਦੇ ਸਲੋਕ 2 ਵਿੱਚ ਕਿਹਾ ਹੈ ਕਿ ਅਰਜੁਨ ਮੇਰੀ ਉਤਪੱਤੀ (ਜਨਮ) ਨੂੰ ਨਾ ਤਾਂ ਦੇਵਤਾ ਜਾਣਦੇ ਹਨ, ਨਾ ਹੀ ਮਹਾਰਿਸ਼ੀਜਨ ਜਾਣਦੇ ਹਨ ਕਿਉਂਕਿ ਇਹ ਸਭ ਮੇਰੇ ਤੋਂ ਪੈਦਾ ਹੋਏ ਹਨ। ਇਸਤੋਂ ਪੂਰਣ ਸਿੱਧ ਹੈ ਕਿ ਬ੍ਰਹਮ (ਕਾਲ) ਦੀ ਉਤਪੱਤੀ ਤਾਂ ਹੋਈ ਪ੍ਰੰਤੂ ਦੇਵਤਾ ਤੇ ਰਿਸ਼ੀ ਨਹੀਂ ਜਾਣਦੇ। ਜਿਵੇਂ ਪਿਤਾ ਜੀ ਦੀ ਉਤਪੱਤੀ ਨੂੰ ਬੱਚੇ ਨਹੀਂ ਦੱਸ ਸਕਦੇ, ਪ੍ਰੰਤੂ ਦਾਦਾ ਜੀ ਜਾਣਦਾ ਹੈ। ਇਸੇਪ੍ਰਕਾਰ ਇੱਕੀ ਬ੍ਰਹਿਮੰਡਾਂ ਦੇ ਸਰਵ ਦੇਵ-ਰਿਸ਼ੀ ਆਦਿ ਜੋਤੀ ਨਿਰੰਜਨ-ਬ੍ਰਹਮ ਅਰਥਾਤ ਕਾਲ ਤਥਾ ਪ੍ਰਕ੍ਰਿਤੀ (ਦੁਰਗਾ) ਦੇ ਸੰਯੋਗ ਨਾਲ ਉਤਪੰਨ ਹੋਏ ਹਨ। ਇਸਲਈ ਕਹਿ ਰਿਹਾ ਹੈ ਕਿ ਮੇਰੀ ਉਤਪੱਤੀ ਨੂੰ 21 ਬ੍ਰਹਿਮੰਡਾਂ ਵਿੱਚ ਕੋਈ ਨਹੀਂ ਜਾਣਦਾ, ਕਿਉਂਕਿ ਸਭਦੀ ਉਤਪੱਤੀ ਮੇਰੇ ਤੋਂ ਹੋਈ ਹੈ। ਕੇਵਲ ਪੂਰਣ ਬ੍ਰਹਮ ਹੀ ਕਾਲ (ਬ੍ਰਹਮ) ਦੀ ਉਤਪੱਤੀ ਦੱਸ ਸਕਦਾ ਹੈ। ਕਿਉਂਕਿ ਬ੍ਰਹਮ (ਕਾਲ) ਦੀ ਉਤਪੱਤੀ ਪਰਮਅਕਸ਼ਰ ਪੁਰਸ਼ (ਪੂਰਣਬ੍ਰਹਮ) ਤੋਂ ਹੋਈ ਹੈ। ਜਿਸਦਾ ਗੀਤਾ ਜੀ ਦੇ ਅਧਿ:3 ਦੇ ਸਲੋਕ 14,15 ਵਿੱਚ ਬ੍ਰਹਮਦੀ ਉਤਪੱਤੀ ਦਾ ਪ੍ਰਤੱਖ ਪ੍ਰਮਾਣ ਹੈ। ਅਧਿ:10 ਦੇ ਸਲੋਕ 3 ਜੋ ਤੱਤਵਦਰਸ਼ੀ ਅਰਥਾਤ ਵਿਦਵਾਨ ਵਿਅਕਤੀ ਮੈਨੂੰ ਤਥਾ ਕਦੀ ਨਾ ਜਨਮ ਲੈਣ ਵਾਲੇ ਸਰਵ ਲੋਕਾਂ ਦੇ ਮਹੇਸ਼ਵਰ ਅਰਥਾਤ ਅਵਿਨਾਸ਼ੀ ਪ੍ਰਮਾਤਮਾ ਨੂੰ ਜਾਣਦਾ ਹੈ ਉਹ ਤਿੰਨੇ ਵੇਦਾਂ (ਰਿੱਗਵੇਦ, ਸਾਮਵੇਦ ਤਥਾ ਯਜੁਰਵੇਦ) ਨੂੰ ਜਾਣਦਾ ਹੈ ਉਹ ਤੱਤਵਦਰਸ਼ੀ ਸੰਤ ਹੈ। ਉਸਦੇ ਦੁਆਰਾ ਦੱਸੇ ਭਗਤੀ ਮਾਰਗ ਤੋਂ ਸਾਧਨਾ ਕਰਨ ਨਾਲ ਸ੍ਰਵ ਪਾਪ ਨਸ਼ਟ ਹੋ ਜਾਂਦੇ ਹਨ। ਗੀਤਾ ਜੀ ਦੇ ਅਧਿ:15 ਸਲੋਕ 16,17,18 ਵਿੱਚ ਵਰਣਨ ਹੈ ਕਿ ਪੂਰਣ ਪ੍ਰਮਾਤਮਾ ਅਵਿਨਾਸ਼ੀ ਤਾਂ ਹੋਰ ਹੀ ਹੈ ਜੋ ਤਿੰਨੋਂ ਲੋਕਾਂ ਵਿੱਚ ਪ੍ਰਵੇਸ਼ ਕਰਕੇ ਸਭਦਾ ਧਾਰਣ-ਪੋਸ਼ਣ ਕਰਦਾ ਹੈ। ਮੈਨੂੰ (ਕਾਲ) ਨੂੰ ਤਾਂ ਕੇਵਲ ਇਸਲਈ ਪੁਰਸ਼ੋਤਮ ਕਹਿੰਦੇ ਹਨ ਕਿਉਂਕਿ ਮੈਂ 21ਬ੍ਰਹਿਮੰਡਾਂ ਵਿੱਚ ਮੇਰੇ ਅਧੀਨ ਸਥੂਲ ਸਰੀਰ ਵਿੱਚ ਨਾਸ਼ਵਾਨ ਪ੍ਰਾਣੀਆਂ ਤਥਾ ਅਵਿਨਾਸ਼ੀ ਜੀਵਆਤਮਾ ਤੋਂ ਉਤਮ ਹਾਂ। ਇਸਲਈ ਮੈਨੂੰ ਲੋਕਵੇਦ ਅਰਥਾਤ ਦੰਤ-ਕਥਾਵਾਂ ਦਾ ਆਧਾਰ ਉੱਤੇ ਪੁਰਸ਼ੋਤਮ ਕਿਹਾ ਹੈ ਪ੍ਰੰਤੂ ਵਾਸਤਵ ਵਿੱਚ ਮੈਂ ਅਵਿਨਾਸ਼ੀ ਜਾਂ ਪਾਲਣਕਰਤਾ ਨਹੀਂ ਹਾਂ। ਗੀਤਾ ਜੀ ਦੇ ਅਧਿ:ਨੰ. 3 ਦੇ ਸਲੋਕ 14,15 ਵਿੱਚ ਕਿਹਾ ਹੈ ਕਿ ਸਰਵਜੀਵ ਅੰਨ ਤੋਂ ਉਤਪੰਨ ਹੁੰਦੇ ਹਨ, ਅੰਨ ਵਰਖ਼ਾ ਤੋਂ ਹੁੰਦਾ ਹੈ, ਵਰਖ਼ਾ ਯੱਗ ਤੋਂ ਹੁੰਦੀ ਹੈ, ਯੱਗ ਸ਼ੁਭਕਰਮਾਂ ਤੋਂ, ਕਰਮ ਬ੍ਰਹਮ ਤੋਂ ਉਤਪੰਨ ਹੋਏ। ਬ੍ਰਹਮ ਅਵਿਨਾਸ਼ੀ ਪ੍ਰਮਾਤਮਾ ਤੋਂ ਉਤਪੰਨ ਹੋਇਆ। ਉਹੀ ਅਵਿਨਾਸ਼ੀ ਸਰਵਵਿਆਪਕ ਪ੍ਰਮਾਤਮਾ ਹੀ ਯੱਗਾਂ ਵਿੱਚ ਪ੍ਰਤਿਸ਼ਠਿਤ ਹੈ, ਯੱਗਾਂ ਵਿੱਚ ਪੂਜਯ ਹੈ, ਓਹੀ ਯੱਗਾਂ ਦਾ ਫਲ ਵੀ ਦਿੰਦਾ ਹੈ ਅਰਥਾਤ ਵਾਸਤਵ ਵਿੱਚ ਅਧਿਯੱਗ ਵੀ ਉਹੀ ਹੈ।**

**ਫਿਰ ਗੀਤਾ ਜੀ ਦੇ ਅਧਿ:10 ਦੇ ਸਲੋਕ 2 ਵਿੱਚ ਕਿਹਾ ਹੈ ਕਿ ਮੇਰੀ ਉਤਪੱਤੀ (ਪ੍ਰਭਵਮ) ਤਾਂ ਕੋਈ ਨਹੀਂ ਜਾਣਦਾ। ਇਸਤੋਂ ਸਿੱਧ ਹੈ ਕਿ ਕਾਲ (ਬ੍ਰਹਮ) ਵੀ ਉਤਪੰਨ ਹੋਇਆ ਹੈ। ਇਸਲਈ ਇਹ ਕਿਤੇ ਤਾਂ ਆਕਾਰ ਵਿੱਚ ਵੀ ਹੈ। ਨਹੀਂ ਤਾਂ**

**ਕ੍ਰਿਸ਼ਨ ਜੀ ਤਾਂ ਅਰਜੁਨ ਦੇ ਸਾਹਮਣੇ ਹੀ ਖੜ੍ਹੇ ਸਨ। ਉਹ ਤਾਂ ਕਹਿ ਨਹੀਂ ਸਕਦੇ ਕਿ ਮੈਂ ਅਨਾਦਿ ਅਜਮ (ਅਜਨਮਾਂ) ਹਾਂ। ਇਹ ਸਰਵ ਕਾਲ (ਅਦ੍ਰਿਸ਼ ਬ੍ਰਹਮ) ਹੀ ਸ਼੍ਰੀ ਕ੍ਰਿਸ਼ਨ ਜੀ ਦੇ ਸਰੀਰ ਵਿੱਚ ਜੀਵਸਥ ਰੂਪ (ਪ੍ਰੇਤਵਤ ਪ੍ਰਵੇਸ਼ ਕਰਕੇ) ਵਿੱਚ ਬੋਲਕੇ ਆਪਣੀ ਪ੍ਰਤਿਸ਼ਠਾ (ਸਥਿਤੀ) ਦੀ ਸਹੀ ਜਾਣਕਾਰੀ ਗੀਤਾ ਰੂਪ ਵਿੱਚ ਦੇ ਗਿਆ।**

**ਉਪ੍ਰੋਕਤ ਵਿਵ੍ਰਣ ਵਿੱਚ ਗੀਤਾ ਜੀ ਵਿੱਚ ਸਿੱਧ ਹੋਇਆ ਕਿ ਬ੍ਰਹਮ ਦੀ ਉਤਪੱਤੀ ਪੂਰਣਬ੍ਰਹਮ ਤੋਂ ਹੋਈ ਹੈ। ਇਹੀ ਪ੍ਰਮਾਣ ਅਥੁਰਵਵੇਦ ਕਾਂਡ 4 ਅਨੁ: 1 ਮੰਤਰ 3 ਵਿੱਚ ਵੀ ਹੈ, ਕ੍ਰਿਪਾ ਨਿਮਨ ਪੜ੍ਹੋ।**

**ਕਾਂਡ ਨੰ. 4 ਅਨੁਵਾਕ ਨੰ. 1 ਮੰਤਰ 3:**

ਪ੍ਰ ਯੋ ਜਾਗੈ ਵਿਦਵਾਨਸਯ ਬੰਧੂਵਿਰਸ਼ਵਾ ਦੇਵਾਨਾਂ ਜਨਿਮਾ ਵਿਵਕਿਤਤ।
ਬ੍ਰਹਮ ਬ੍ਰਹਮਣ ਉਜੱਜਭਾਰ ਮੱਧਯਾਨਨੀਚੈਰੁਚੈਹ ਸਵਧਾ ਅਭਿ ਪ੍ਰ ਤਸਥੌ॥3॥

ਪ੍ਰ-ਯ:-ਜਗੇ-ਵਿਦਵਾਨਸਯ-ਬਿੰਧੂਹ-ਵਿਸ਼ਵਾ-ਦੇਵਾਨਾਮ-ਜਨਿਮਾ-ਵਿਵਕਿਤ-ਬ੍ਰਹਮਹ-ਬ੍ਰਹਮਣਹ-ਉਜੱਜਭਾਰ-ਮੱਧਯਾਤ-ਨਿਚੈ-ਉਚੈਹ-ਸਵਧਾ-ਅਭਿਹ-ਪ੍ਰਤਸਥੌ

ਅਨੁਵਾਦ:- (ਪ੍ਰ) ਸਰਵ ਪ੍ਰਥਮ (ਦੇਵਾਨਾਮ) ਦੇਵਤਾਂਵਾਂ ਵ ਬ੍ਰਹਿਮੰਡਾਂ ਦੀ (ਜਗੈ) ਉਤਪੱਤੀ ਦੇ ਗਿਆਨ ਨੂੰ (ਵਿਦਵਾਨਸਯ) ਜਿਗਿਆਸੂ ਭਗਤ ਦਾ (ਯਹ) ਜੋ (ਬੰਧੂਹ) ਵਾਸਤਵਿਕ ਸਾਥੀ ਅਰਥਾਤ ਪੂਰਨ ਪ੍ਰਮਾਤਮਾਂ ਹੀ ਆਪਣੇ ਨਿਜ ਸੇਵਕ ਨੂੰ (ਜਨਿਮਾ) ਸਭਦੀ ਉਤਪੱਤੀ ਕ੍ਰਤਾ ਆਪਣੇ ਦੁਆਰਾ ਸਿਰਜਨ ਕੀਤੇ ਹੋਏ ਨੂੰ (ਵਿਵਕਿਤ) ਖੁਦ ਹੀ ਠੀਕ-2 ਵਿਸਤਾਰ ਪੂਰਵਕ ਦੱਸਦਾ ਹੈ ਕਿ (ਬ੍ਰਹਮਣਹ) ਪੂਰਨ ਪ੍ਰਮਾਤਮਾ ਨੇ (ਮਧਿਯਾਤ) ਆਪਣੇ ਮੱਧ ਤੋਂ ਅਰਥਾਤ ਸ਼ਬਦ ਸ਼ਕਤੀ ਤੋਂ (ਬ੍ਰਹਮਹ) ਬ੍ਰਹਮ-ਛਰ ਪੁਰਸ਼ ਅਰਥਾਤ ਕਾਲ ਨੂੰ (ਉਜੱਜਭਾਰ) ਉਤਪੰਨ ਕਰਕੇ (ਵਿਸ਼ਵਾ) ਸਾਰੇ ਸੰਸਾਰ ਨੂੰ ਅਰਥਾਤ ਸਾਰੇ ਲੋਕਾਂ ਨੂੰ (ਉਚੈ) ਉਪੱਰ ਸਤਲੋਕ ਆਦਿ (ਨਿਚੈਹ) ਨੀਚੇ ਪਰਬ੍ਰਹਮ ਵ ਬ੍ਰਹਮ ਸਾਰੇ ਬ੍ਰਹਿਮੰਡ (ਸਵਧਾ) ਆਪਣੀ ਧਾਰਨ ਕਰਨ ਵਾਲੀ (ਅਭਿਹ) ਆਕਰਸ਼ਣ ਸ਼ਕਤੀ ਤੋਂ (ਪ੍ਰਤਸਥੌ) ਦੋਨ੍ਹਾਂ ਨੂੰ ਚੰਗੀ ਤਰ੍ਹਾਂ ਸਥਿਤ ਕੀਤਾ।

**ਭਾਵਅਰਥ:-ਪੂਰਣ ਪ੍ਰਮਾਤਮਾ ਆਪਣੇ ਦੁਆਰਾ ਰਚੀ ਸ਼੍ਰਿਸ਼ਟੀ ਦਾ ਗਿਆਨ ਤਥਾ ਸਰਵਆਤਮਾਂ ਦੀ ਉਤਪੱਤੀ ਦਾ ਗਿਆਨ ਆਪਣੇ ਨਿੱਜੀ ਦਾਸ ਨੂੰ ਸਵੈਂ ਹੀ ਸਹੀ ਦੱਸਦਾ ਹੈ ਕਿ ਪੂਰਣ ਪ੍ਰਮਾਤਮਾ ਨੇ ਆਪਣੇ ਮੱਧ ਅਰਥਾਤ ਆਪਣੇ ਸਰੀਰ ਤੋਂ ਆਪਣੀ ਸ਼ਬਦ ਸ਼ਕਤੀ ਦੇ ਦੁਆਰਾ ਬ੍ਰਹਮ (ਛਰ ਪੁਰਸ਼-ਕਾਲ) ਦੀ ਉਤਪਤੀ ਕੀਤੀ ਤਥਾ ਸਰਵ ਬ੍ਰਹਿਮੰਡਾਂ ਦੇ ਉਪੱਰ ਸਤਲੋਕ, ਅਲਖ ਲੋਕ, ਅਗਮ ਲੋਕ, ਅਨਾਮੀ ਲੋਕ ਆਦਿ ਤਥਾ ਨੀਚੇ ਪਰਬ੍ਰਹਮ ਦੇ ਸੱਤ ਸੰਖ ਬ੍ਰਹਿਮੰਡ ਤਥਾ ਬ੍ਰਹਮ ਦੇ 21 ਬ੍ਰਹਿਮੰਡਾਂ ਨੂੰ ਆਪਣੀ ਧਾਰਣ ਕਰਨ ਵਾਲੀ ਆਕਰਸ਼ਣ ਸ਼ਕਤੀ ਨਾਲ ਠਹਿਰਾਇਆ ਹੋਇਆ ਹੈ।**

**ਜਿਵੇਂ ਪੂਰਣ ਪ੍ਰਮਾਤਮਾ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਨੇ ਆਪਣੇ ਨਿੱਜੀਸੇ ਵਕ ਅਰਥਾਤ ਸ਼ਖਾ ਸ਼੍ਰੀ ਧਰਮਦਾਸ ਜੀ, ਆਦਰਣੀਏਂ ਗਰੀਬਦਾਸ ਜੀ ਆਦਿ ਨੂੰ ਆਪਣੇ ਦੁਆਰਾ ਰਚੀ ਸ਼੍ਰਿਸ਼ਟੀ ਦਾ ਗਿਆਨ ਸਵੈਂ ਹੀ ਦੱਸਿਆ। ਉਪਰੋਕਤ ਵੇਦ ਮੰਤ੍ਰ ਵੀ ਇਹ ਸਮਰਥਨ ਕਰ ਰਿਹਾ ਹੈ।**

**ਕਾਂਡ ਨੰ 4 ਅਨੁਵਾਕ ਨੰ 1 ਮੰਤਰ 7:-**

ਯੋ ਥਵਰਣਮ ਪਿਤਰਮ ਦੇਵਬੰਧੂਮ ਬ੍ਰਹਿਸਪਤਿਮ ਨਮਸਾਵ ਚ ਗਚਛਾਤ।
ਤਵਮ ਵਿਸ਼ਵੇਸ਼ਾਮ ਜਨਿਤਾ ਯਥਾਸਹ ਕਵਿਰਦੇਵੋ ਨ ਦਭਾਯਤ ਸਾਵਧਾਵਾਨ॥

ਯਹ-ਅਥ੍ਰਵਾਣਮ-ਪਿਤ੍ਰਮ-ਦੇਵਬੰਧੁਮ-ਬ੍ਰਹਿਸਪਤਿਮ-ਨਮਸਾ-ਅਵ-ਚ- ਗਚਛਾਤ - ਤਵਮ -ਵਿਸ਼ਵੇਸ਼ਾਮ-ਜਨਿਤਾ-ਯਥਾ-ਸਹ-ਕਵਿਰਦੇਵ੍ਹ-ਨ-ਦਭਾਯਤ-ਸਵਧਾਵਾਨ।

ਅਨੁਵਾਦ:- (ਯਹ) ਜੋ (ਅਥਵ੍ਰਣਮ) ਅਚਲ ਅਰਥਾਤ ਅਵਿਨਾਸ਼ੀ (ਪਿਤ੍ਰਮ) ਜਗਤਪਿਤਾ (ਦੇਵਬੰਧੁਮ) ਭਗਤਾਂ ਦਾ ਵਾਸਤਵਿਕ ਸਾਥੀ ਅਰਥਾਤ ਆਤਮਾਂ ਦਾ ਆਧਾਰ (ਬ੍ਰਹਿਸਪਤਿਮ) ਜਗਤਗੁਰੂ (ਚ)ਤਥਾ (ਨਸਮਾ) ਬਿਨਮਰ ਪੁਜਾਰੀ ਅਰਥਾਤ ਵਿਧੀਵਧ ਸਾਧਕ ਨੂੰ (ਅਵ)

ਸੁਰੱਖਿਆ ਦੇ ਨਾਲ (ਗਚਛਾਤ) ਸਤਲੋਕ ਗਏ ਹੋਇਆਂ ਨੂੰ ਸਤਲੋਕ ਲੈ ਜਾਣ ਵਾਲਾ (ਵਿਸ਼ਵੇ ਸ਼ਾਮ) ਸਰਵ ਬ੍ਰਹਿਮੰਡਾਂ ਦੀ (ਜਨਿਤਾ) ਰਚਨਾ ਕਰਨ ਵਾਲਾ ਜਗਦੰਬਾ ਅਰਥਾਤ ਮਾਤਾ ਵਾਲੇ ਗੁਣਾਂ ਤੋਂ ਯੁਕਤ (ਨ ਦਭਾਯਤ) ਕਾਲ ਦੀ ਤਰ੍ਹਾਂ ਧੋਖਾ ਨ ਦੇਣ ਵਾਲੇ (ਸੁਧਾਵਾਨ) ਸੁਭਾਅ ਅਰਥਾਤ ਗੁਣਾਂ ਵਾਲਾ (ਯਥਾ) ਜਿਉਂ ਦਾ ਤਿਉਂ ਅਰਥਾਤ ਵੈਸਾਹੀ (ਸਹ) ਉਹ (ਤਵਮ)ਆਪ (ਕਵਿਰਦੇਵਹ ਕਵਿਰ-ਦੇਵਹ) ਕਵਿਰਦੇਵ ਹੈ ਅਰਥਾਤ ਭਾਸ਼ਾ ਭਿੰਨ ਇਸੇ ਕਬੀਰ ਪ੍ਰਮੇਸ਼ਵਰ ਵੀ ਕਹਿੰਦੇ ਹਨ।

**ਭਾਵਅਰਥ:-ਇਸ ਮੰਤਰ ਵਿੱਚ ਇਹ ਵੀ ਸਪੱਸ਼ਟ ਕਰ ਦਿੱਤਾ ਹੈ ਕਿ ਉਸ ਪ੍ਰਮੇਸ਼ਵਰ ਦਾ ਨਾਮ ਕਵਿਰਦੇਵ ਅਰਥਾਤ ਕਬੀਰ ਪ੍ਰਮੇਸ਼ਵਰ ਹੈ, ਜਿਸਨੇ ਸਰਵਰਚਨਾ ਕੀਤੀ ਹੈ।**

**ਜੋ ਪ੍ਰਮੇਸ਼ਵਰ ਅਚਲ ਅਰਥਾਤ ਵਾਸਤਵ ਵਿੱਚ ਅਵਿਨਾਸ਼ੀ (ਗੀਤਾ ਅਧਿਆਏ 15 ਸਲੋਕ 16-17 ਵਿੱਚ ਵੀ ਪ੍ਰਮਾਣ ਹੈ) ਜਗਤਗੁਰੂ, ਆਤਮਧਾਰ, ਜੋ ਪੂਰਣ ਮੁਕਤ ਹੋਕੇ ਸਤਲੋਕ ਗਏ ਹਨ ਉਨ੍ਹਾਂ ਨੂੰ ਸਤਲੋਕ ਲੈ ਕੇ ਜਾਣ ਵਾਲਾ, ਸਰਵ ਬ੍ਰਹਿਮੰਡਾਂ ਦਾ ਰਚਨਹਾਰ, ਕਾਲ (ਬ੍ਰਹਮ) ਦੀ ਤਰ੍ਹਾਂ ਧੋਖਾ ਨਾ ਦੇਣ ਵਾਲਾ ਜਿਉਂ ਦਾ ਤਿਉਂ ਉਹ ਆਪ ਕਵਿਰਦੇਵ ਅਰਥਾਤ ਕਬੀਰ ਪ੍ਰਭੂ ਹੈ। ਇਹੀ ਪ੍ਰਮੇਸ਼ਵਰ ਸਰਵ ਬ੍ਰਹਿਮੰਡਾਂ ਤੇ ਪ੍ਰਾਣੀਆਂ ਨੂੰ ਆਪਣੀ ਸ਼ਬਦ ਸ਼ਕਤੀ ਤੋਂ ਉਤਪੰਨ ਕਰਨ ਦੇ ਕਾਰਨ (ਜਨਿਤਾ) ਮਾਤਾ ਵੀ ਕਹਿਲਾਉਂਦਾ ਹੈ ਤਥਾ (ਪਿਤ੍ਰਮ) ਪਿਤਾ ਤਥਾ (ਬੰਧੂ) ਭਾਈ ਵੀ ਵਾਸਤਵ ਵਿੱਚ ਇਹੀ ਹੈ ਤਥਾ (ਦੇਵ) ਪ੍ਰਮੇਸ਼ਵਰ ਵੀ ਇਹੀ ਹੈ। ਇਸਲਈ ਇਸੀ ਕਵਿਰ ਦੇਵ (ਕਬੀਰ ਪ੍ਰਮੇਸ਼ਵਰ) ਦੀ ਸਤੂਤੀ ਕਰਿਆ ਕਰਦੇ ਹਨ। ਤਵਮੇਵ ਮਾਤਾ ਚ ਪਿਤਾ ਤਵਮੇਵ ਤਵਮੇਵ ਬੰਧੂ ਚ ਸਖਾ ਤਵਮੇਵ, ਤਵਮੇਵ ਸਰਵੰ ਮਮ ਦੇਵ ਦੇਵ। ਇਸੀ ਪ੍ਰਮੇ ਸ਼ਵਰ ਦੀ ਮਹਿਮਾ ਦਾ ਪਵਿੱਤਰ ਰਿੱਗਵੇਦ ਮੰਡਲ ਨੰ.1 ਸੁਕਤ ਨੰ.24 ਵਿੱਚ ਵਿਸਤਰਿਤ ਵਿਵਰਣ ਹੈ।**

**ਪ੍ਰਸ਼ਨ:-ਵੇਦਾਂ ਵਿੱਚ ਕਵਿਰ ਅਰਥਾਤ ਕਬੀਰ ਨਾਮ ਦਾ ਵਿਵਰਣ ਕਿਵੇਂ ਆਇਆ?ਵੇਦ ਤਾਂ ਸ੍ਰਿਸ਼ਟੀ ਦੇ ਆਰੰਭ ਵਿੱਚ ਪ੍ਰਾਪਤ ਹੋਏ ਸਨ। ਕਵਿਰਦੇਵ (ਕਬੀਰ ਪ੍ਰਮੇਸ਼ਵਰ) ਤਾਂ ਸੰਨ 1398 ਵਿੱਚ ਉਤਪੰਨ ਹੋਏ ਹਨ?**

**ਉਤੱਰ:-ਪੂਰਣ ਪ੍ਰਮਾਤਮਾ ਦਾ ਵਾਸਤਵਿਕ ਨਾਮ ਕਵਿਰਦੇਵ ਹੈ ਤਥਾ ਉਪਮਾਤਮਕ ਨਾਮ ਸਤਿਪੁਰਸ਼, ਪਰਮ ਅਕਸ਼ਰ ਬ੍ਰਹਮ, ਪੂਰਣ ਬ੍ਰਹਮ ਆਦਿ ਹਨ। ਜਿਵੇਂ ਦੇਸ਼ ਦੇ ਪ੍ਰਧਾਨ ਮੰਤਰੀ ਜੀ ਦੇ ਸਰੀਰ ਦਾ ਨਾਮ ਕੁਝ ਹੋਰ ਹੁੰਦਾ ਹੈ ਤਥਾ ਪ੍ਰਧਾਨਮੰਤਰੀ, ਪ੍ਰਾਈਮ ਮਿਨਿਸਟਰ ਆਦਿ ਪਦ ਦੇ ਨਾਮ ਹਨ। ਇਹੀ ਪੂਰਣ ਪ੍ਰਮਾਤਮਾ ਕਵਿਰਦੇ ਵ ਨਾਮਅੰਤਰ ਕਰਕੇ ਚਾਰੋਂ ਯੁੱਗਾਂ ਵਿੱਚ ਆਏ ਹਨ ਤਥਾ ਸ੍ਰਿਸ਼ਟੀ ਤੇ ਵੇਦਾਂ ਦੀ ਰਚਨਾ ਤੋਂ ਪੂਰਵ ਵੀ ਅਨਾਮੀ (ਅਨਮਯ) ਲੋਕ ਵਿੱਚ ਮਾਨਵ ਸੁਦ੍ਰਿਸ਼ ਸਰੀਰ ਵਿੱਚ ਕਵਿਰ ਦੇਵ ਨਾਮ ਨਾਲ ਵਿਧਮਾਨ ਸਨ। ਉਹੀ ਕਵਿਰਦੇਵ ਫਿਰ ਸਤਲੋਕ ਦੀ ਰਚਨਾ ਕਰਕੇ ਸਤਲੋਕ ਵਿੱਚ ਵਿਰਾਜਮਾਨ ਹੋ ਗਏ। ਤਦ ਪਿੱਛੋਂ ਪਰਬ੍ਰਹਮ ਤਥਾ ਬ੍ਰਹਮ ਦੇ ਸਰਵ ਲੋਕਾਂ ਤੇ ਵੇਦਾਂ ਦੀ ਰਚਨਾ ਕੀਤੀ ਇਸਲਈ ਵੇਦਾਂ ਵਿੱਚ ਕਵਿਰਦੇਵ ਦਾ ਵਿਵਰਣ ਹੈ।**

## "ਕਬੀਰ ਸਾਹਿਬ ਦੁਆਰਾ ਵਿਭੀਸ਼ਣ ਤਥਾ ਮਦੋਦਰੀ ਨੂੰ ਸ਼ਰਣ ਵਿੱਚ ਲੈਣਾ"

**ਪ੍ਰਮੇਸ਼ਵਰ ਮੁਨਿੰਦਰ ਅਨਲ ਅਰਥਾਤ ਨਲ ਤਥਾ ਅਨੀਲ ਅਰਥਾਤ ਨੀਲ ਨੂੰ ਸ਼ਰਣ ਵਿੱਚ ਲੈਣ ਤੋਂ ਉਪਰੰਤ ਸ਼੍ਰੀ ਲੰਕਾ ਵਿੱਚ ਗਏ। ਉੱਥੇ ਇੱਕ ਪਰਮ ਭਗਤ ਚੰਦਰਵਿਜੈ ਜੀ ਦਾ ਸੋਲ੍ਹਾਂ ਸਦੱਸਯਾਂ ਦਾ ਪੁੰਨੀ ਪਰਿਵਾਰ ਰਹਿੰਦਾ ਸੀ। ਉਹ ਭਾਟ ਜਾਤੀ ਵਿੱਚ ਉਤਪੰਨ ਪੁੰਨਕਰਮੀ ਪ੍ਰਾਣੀ ਸਨ। ਪ੍ਰਮੇਸ਼ਵਰ ਮੁਨਿੰਦਰ (ਕਵਿਰਦੇਵ) ਜੀ ਦਾ ਉਪਦੇਸ਼ ਸੁਣਕੇ ਪੂਰੇ ਪਰਿਵਾਰ ਨੇ ਨਾਮ ਦਾਨ ਪ੍ਰਾਪਤ ਕੀਤਾ। ਪਰਮ ਭਗਤ ਚੰਦਰਵਿਜੈ ਜੀ ਦੀ ਪਤਨੀ ਭਗਤਮਤੀ ਕਰਮਵਤੀ ਲੰਕਾ ਦੇ ਰਾਜਾ ਰਾਵਣ ਦੀ ਰਾਣੀ**

ਮੰਦੋਦਰੀ ਦੇ ਕੋਲ ਨੌਕਰੀ (ਸੇਵਾ) ਕਰਦੀ ਸੀ। ਰਾਣੀ ਮੰਦੋਦਰੀ ਨੂੰ ਹੰਸੀ-ਮਜਾਕ ਚੰਗੇ-ਮੰਦੇ ਚੁਟਕਲੇ ਸੁਣਾਕੇ ਉਸਦਾ ਮੰਨੋਰੰਜਨ ਕਰਾਇਆ ਕਰਦੀ ਸੀ। ਭਗਤ ਚੰਦਰਵਿਜੈ ਰਾਜਾ ਰਾਵਣ ਦੇ ਕੋਲ ਦਰਬਾਰ ਵਿੱਚ ਨੌਕਰੀ (ਸੇਵਾ) ਕਰਦਾ ਸੀ। ਰਾਜਾ ਦੀ ਵਡਿਆਈ ਦੇ ਗਾਣੇ ਸੁਣਾਕੇ ਪ੍ਰਸੰਨ ਕਰਦਾ ਸੀ।

ਭਗਤ ਚੰਦਰਵਿਜੈ ਦੀ ਪਤਨੀ ਭਗਤਮਤੀ ਕਰਮਵਤੀ ਪ੍ਰਮੇਸ਼ਵਰ ਤੋਂ ਉਪਦੇਸ਼ ਪ੍ਰਾਪਤ ਕਰਨ ਤੋਂ ਉਪਰੰਤ ਰਾਣੀ ਮੰਦੋਦਰੀ ਨੂੰ ਪ੍ਰਭੂ ਦੀ ਚਰਚਾ ਜੋ ਸ਼੍ਰਿਸ਼ਟੀ ਰਚਨਾ ਆਪਣੇ ਸਤਿਗੁਰੂਦੇਵ ਮੁਨਿੰਦਰ ਜੀ ਤੋਂ ਸੁਣੀ ਸੀ ਪ੍ਰਤੀਦਿਨ ਸੁਨਾਉਣ ਲੱਗੀ।

ਭਗਤਮਤੀ ਮੰਦੋਦਰੀ ਰਾਣੀ ਨੂੰ ਆਨੰਦ ਆਉਣ ਲੱਗਾ। ਕਈ-2 ਘੰਟਿਆਂ ਤੱਕ ਪ੍ਰਭੂ ਦੀ ਸਤਿ ਕਥਾ ਨੂੰ ਭਗਤਮਤੀ ਕਰਮਵਤੀ ਸੁਨਾਉਂਦੀ ਰਹਿੰਦੀ ਤਥਾ ਮੰਦੋਦਰੀ ਦੀਆਂ ਅੱਖਾਂ ਵਿੱਚੋਂ ਹੰਝੂ ਵਹਿੰਦੇ ਰਹਿੰਦੇ। ਇੱਕ ਦਿਨ ਰਾਣੀ ਮੰਦੋਦਰੀ ਨੇ ਕਰਮਵਤੀ ਤੋਂ ਪੁੱਛਿਆ ਕਿ ਆਪਨੇ ਇਹ ਗਿਆਨ ਕਿਸਤੋਂ ਸੁਣਿਆ?ਆਪ ਤਾਂ ਬਹੁਤ ਅਨਾਪ-ਸ਼ਨਾਪ ਗੱਲਾਂ ਕਰਿਆ ਕਰਦੀ ਸੀ। ਇੰਨਾ ਬਦਲਾਵ ਪ੍ਰਮਾਤਮਾ ਤੁਲ ਸੰਤ ਬਿਨਾ ਨਹੀਂ ਹੋ ਸਕਦਾ। ਤਦ ਕਰਮਵਤੀ ਨੇ ਦੱਸਿਆ ਕਿ ਅਸੀਂ ਇੱਕ ਪਰਮ ਸੰਤ ਤੋਂ ਹੁਣੇ-2 ਉਪਦੇਸ਼ ਲਿਆ ਹੈ। ਰਾਣੀ ਮੰਦੋਦਰੀ ਨੇ ਸੰਤ ਦੇ ਦਰਸ਼ਨ ਦੀ ਅਭਿਲਾਸ਼ਾ ਵਿਅਕਤ ਕਰਦੇ ਹੋਏ ਕਿਹਾ, ਆਪਦੇ ਗੁਰੂ ਹੁਣ ਦੀ ਬਾਰ ਆਉਣ ਤਾਂ ਉਨ੍ਹਾਂ ਨੂੰ ਸਾਡੇ ਘਰ ਬੁਲਾਅ ਕੇ ਲਿਆਉਣਾ। ਆਪਣੀ ਮਾਲਕਿਨ ਦਾ ਆਦੇਸ਼ ਪ੍ਰਾਪਤ ਕਰਕੇ ਸ਼ੀਸ਼ ਝੁਕਾਅ ਕੇ ਸਤਿਕਾਰ ਪੂਰਵਕ ਕਿਹਾ ਕਿ ਇਹ ਜੋ ਆਪਦੀ ਆਗਿਆ, ਆਪਦੀ ਨੌਕਰਾਨੀ ਉਹੀ ਕਰੇਗੀ। ਮੇਰੀ ਇੱਕ ਬੇਨਤੀ ਹੈ ਕਿ ਕਹਿੰਦੇ ਹਨ ਕਿ ਸੰਤ ਨੂੰ ਆਦੇਸ਼ ਪੂਰਵਕ ਨਹੀਂ ਬੁਲਾਉਣਾ ਚਾਹੀਦਾ। ਸ਼ਵੈਂ ਜਾਕੇ ਦਰਸ਼ਨ ਕਰਨਾ ਸ਼੍ਰੇਸ਼ਟ ਹੁੰਦਾ ਹੈ ਤਥਾ ਜਿਵੇਂ ਆਪਦੀ ਆਗਿਆ ਉਵੇਂ ਹੀ ਹੋਵੇਗਾ। ਮਹਾਂਰਾਣੀ ਮੰਦੋਦਰੀ ਨੇ ਕਿਹਾ ਕਿ ਹੁਣ ਇਸਵਾਰ ਆਪਦੇ ਗੁਰੂਦੇਵ ਜੀ ਆਉਣ ਤਾਂ ਮੈਨੂੰ ਦੱਸਣਾ ਮੈਂ ਸਵੈਂ ਦਰਸ਼ਨ ਕਰਾਂਗੀ। ਪ੍ਰਮੇਸ਼ਵਰ ਨੇ ਫਿਰ ਸ਼੍ਰੀ ਲੰਕਾ ਵਿੱਚ ਕ੍ਰਿਪਾ ਕੀਤੀ। ਮੰਦੋਦਰੀ ਰਾਣੀ ਨੇ ਉਪਦੇਸ਼ ਪ੍ਰਾਪਤ ਕੀਤਾ। ਕੁਝ ਸਮੇਂ ਉਪਰੰਤ ਆਪਣੇ ਪ੍ਰਿਯੇ ਦੇਵਰ ਸ਼੍ਰੀ ਭਗਤ ਵਿਭੀਸ਼ਣ ਜੀ ਨੂੰ ਉਪਦੇਸ਼ ਦਿਲਾਯਾ। ਭਗਤਮਤੀ ਮੰਦੋਦਰੀ ਉਪਦੇਸ਼ ਪ੍ਰਾਪਤ ਕਰਕੇ ਅਹਨ੍ਰਿਸ਼ ਪ੍ਰਭੂ ਸਿਮਰਨ ਵਿੱਚ ਲੀਨ ਰਹਿਣ ਲੱਗੀ। ਆਪਣੇ ਪਤੀ ਰਾਵਣ ਨੂੰ ਵੀ ਸਤਿਗੁਰੂ ਮੁਨਿੰਦਰ ਜੀ ਤੋਂ ਉਪਦੇਸ਼ ਪ੍ਰਾਪਤ ਕਰਨ ਦੀ ਪ੍ਰਾਥਨਾ ਕੀਤੀ ਪ੍ਰੰਤੂ ਰਾਵਣ ਨਹੀਂ ਮੰਨਿਆ ਤਥਾ ਕਿਹਾ ਕਰਦਾ ਸੀ ਕਿ ਮੈਂ ਪਰਮਸ਼ਕਤੀ ਮਹੇਸ਼ਵਰ ਮ੍ਰਿਤੁੰਜੈ ਸ਼ਿਵਜੀ ਦੀ ਭਗਤੀ ਕੀਤੀ ਹੈ। ਇਸਦੇ ਤੁਲ ਕੋਈ ਸ਼ਕਤੀ ਨਹੀਂ ਹੈ। ਆਪਨੂੰ ਕਿਸੇ ਨੇ ਬਹਿਕਾ ਲਿਆ ਹੈ।

ਕੁਝ ਹੀ ਸਮੇਂ ਉਪਰੰਤ ਬਨਵਾਸ ਪ੍ਰਾਪਤ ਸ਼੍ਰੀ ਸੀਤਾ ਜੀ ਦਾ ਅਪਹਰਣ ਕਰਕੇ ਰਾਵਣ ਨੇ ਆਪਣੇ ਨੌਂ ਲੱਖਾ ਬਾਗ ਵਿੱਚ ਕੈਦ ਕਰ ਲਿਆ। ਭਗਤਮਤੀ ਮੰਦੋਦਰੀ ਦੇ ਬਾਰ-2 ਪ੍ਰਾਥਨਾ ਕਰਨ ਉੱਤੇ ਵੀ ਰਾਵਣ ਨੇ ਮਾਤਾ ਸੀਤਾ ਜੀ ਨੂੰ ਵਾਪਿਸ ਛੱਡਕੇ ਆਉਣਾ ਸਵੀਕਾਰ ਨਹੀਂ ਕੀਤਾ। ਤਦ ਭਗਤਮਤੀ ਮੰਦੋਦਰੀ ਜੀ ਨੇ ਆਪਣੇ ਗੁਰੂ ਦੇ ਵ ਮੁਨਿੰਦਰ ਜੀ ਨੂੰ ਕਿਹਾ ਮਹਾਰਾਜ ਜੀ, ਮੇਰੇ ਪਤੀ ਨੇ ਕਿਸੀ ਦੀ ਔਰਤ ਦਾ ਅਪਹਰਣ ਕਰ ਲਿਆ ਹੈ। ਮੇਰੇ ਤੋਂ ਸਹਿਣ ਨਹੀਂ ਹੋ ਰਿਹਾ ਹੈ। ਉਹ ਉਸਨੂੰ ਵਾਪਿਸ ਛੱਡ ਕੇ ਆਉਣਾ ਕਿਸੀ ਕੀਮਤ ਉੱਤੇ ਸਵੀਕਾਰ ਨਹੀਂ ਕਰ ਰਿਹਾ ਹੈ। ਆਪ ਦਿਆ ਕਰੋ ਮੇਰੇ ਪ੍ਰਭੂ। ਅੱਜ ਤੱਕ ਜੀਵਨ ਵਿੱਚ ਮੈਂ ਅਜਿਹਾ ਦੁੱਖ ਨਹੀਂ ਦੇਖਿਆ ਸੀ।

ਪ੍ਰਮੇਸ਼ਵਰ ਮੁਨਿੰਦਰ ਜੀ ਨੇ ਕਿਹਾ ਕਿ ਬੇਟੀ ਮੰਦੋਦਰੀ ਇਹ ਔਰਤ ਕੋਈ ਆਮ ਇਸਤਰੀ ਨਹੀਂ ਹੈ। ਸ਼੍ਰੀ ਵਿਸ਼ਣੂ ਜੀ ਨੂੰ ਸ਼ਰਾਪਵੱਸ਼ ਪ੍ਰਿਥਵੀ ਉੱਤੇ ਆਉਣਾ ਪਿਆ ਹੈ, ਉਹ ਸ਼੍ਰੀ ਰਾਜਾ ਦਸ਼ਰਥ ਦੇ ਪੁੱਤਰ ਰਾਮਚੰਦਰ ਅਯੋਧਿਆਵਾਸੀ ਹਨ। ਇਨ੍ਹਾਂ ਨੂੰ

14 ਸਾਲ ਦਾ ਬਨਵਾਸ ਪ੍ਰਾਪਤ ਹੈ ਤਥਾ ਲੱਕਸ਼ਮੀ ਜੀ ਸਵੈਂ ਸੀਤਾ ਰੂਪ ਬਣਾਕੇ ਇਸਦੀ ਪਤਨੀ ਰੂਪ ਵਿੱਚ ਬਨਵਾਸ ਵਿੱਚ ਸੀ। ਉਸਨੂੰ ਰਾਵਣ ਇੱਕ ਸਾਧੂ ਭੇਸ਼ ਬਣਾਕੇ ਧੋਖਾ ਦੇਕੇ ਉਠਾ ਲਿਆਇਆ ਹੈ। ਉਹ ਸਵੈਂ ਲੱਕਸ਼ਮੀ ਹੀ ਸੀਤਾ ਜੀ ਹਨ। ਇਸਨੂੰ ਜਲਦੀ ਵਾਪਿਸ ਕਰਕੇ ਖਿਮਾ ਯਾਚਨਾ ਕਰਕੇ ਆਪਣੇ ਜੀਵਨ ਦੀ ਭਿਖਿਆ ਯਾਚਨਾ ਰਾਵਣ ਕਰੇ ਤਾਂ ਇਸੀ ਵਿੱਚ ਇਸਦਾ ਸ਼ੁਭ ਹੈ।

ਭਗਤਮਤੀ ਮੰਦੋਦਰੀ ਨੇ ਅਨੇਕਾਂ ਵਾਰ ਪ੍ਰਾਥਨਾ ਕਰਨ ਨਾਲ ਰਾਵਣ ਨਹੀਂ ਮੰਨਿਆ ਤਥਾ ਕਿਹਾ ਕਿ ਉਹ ਦੋ ਮਸਕਰੇ ਜੰਗਲ ਵਿੱਚ ਘੁੰਮਣ ਵਾਲੇ ਮੇਰਾ ਕੀ ਵਿਗਾੜ ਸਕਦੇ ਹਨ। ਮੇਰੇ ਕੋਲ ਅਣਗਿਣਤ ਸੈਨਾ ਹੈ। ਮੇਰੇ ਇੱਕ ਲੱਖ ਪੁੱਤਰ ਤਥਾ ਸਵਾ ਲੱਖ ਨਾਤੀ ਹਨ। ਮੇਰੇ ਪੁੱਤਰ ਮੇਘਨਾਥ ਨੇ ਸਵਰਗ ਦੇ ਰਾਜਾ ਇੰਦਰ ਨੂੰ ਪਰਾਜਿੱਤ ਕਰ ਉਸਦੀ ਪੁੱਤਰੀ ਨਾਲ ਵਿਆਹ ਕਰ ਰੱਖਿਆ ਹੈ। ਤੇਤੀ ਕਰੋੜ ਦੇਵਤਾਂਵਾਂ ਨੂੰ ਅਸੀਂ ਕੈਦ ਕਰ ਰੱਖਿਆ ਹੈ। ਤੂੰ ਮੈਨੂੰ ਉਨ੍ਹਾਂ ਦੋ ਬੇਸਹਾਰਾ ਫਿਰ ਰਹੇ ਬਣਵਾਸੀਆਂ ਨੂੰ ਭਗਵਾਨ ਦੱਸਕੇ ਡਰਾਉਣਾ ਚਾਹੁੰਦੀ ਹੈ। ਇਸ ਇਸਤਰੀ ਨੂੰ ਵਾਪਿਸ ਨਹੀਂ ਕਰਾਗਾਂ।

ਮੰਦੋਦਰੀ ਨੇ ਭਗਤੀ ਮਾਰਗ ਦਾ ਗਿਆਨ ਜੋ ਆਪਣੇ ਪੂਜਯ ਗੁਰੂਦੇਵ ਤੋਂ ਸੁਣਿਆ ਸੀ, ਰਾਵਣ ਨੂੰ ਬਹੁਤ ਸਮਝਾਇਆ। ਵਿਭੀਸ਼ਣ ਨੇ ਵੀ ਆਪਣੇ ਵੱਡੇ ਭਾਈ ਨੂੰ ਸਮਝਾਇਆ। ਰਾਵਣ ਨੇ ਆਪਣੇ ਭਾਈ ਵਿਭੀਸ਼ਣ ਨੂੰ ਮਾਰਿਆ ਤਥਾ ਕਿਹਾ ਤੂੰ ਜਿਆਦਾ ਸ਼੍ਰੀ ਰਾਮਚੰਦਰ ਦਾ ਪੱਖਪਾਤ ਕਰ ਰਿਹਾ ਹੈ, ਉਸਦੇ ਕੋਲ ਹੀ ਚਲਾ ਜਾ।

ਇੱਕ ਦਿਨ ਭਗਤਮਤੀ ਮੰਦੋਦਰੀ ਨੇ ਆਪਣੇ ਪੂਜਯ ਗੁਰੂਦੇਵ ਨੂੰ ਪ੍ਰਾਥਨਾ ਕੀਤੀ ਕਿ ਹੇ ਗੁਰੂਦੇਵ ਮੇਰਾ ਸੁਹਾਗ ਉਜੜ ਰਿਹਾ ਹੈ। ਇੱਕਵਾਰ ਆਪ ਵੀ ਮੇਰੇ ਪਤੀ ਨੂੰ ਸਮਝਾ ਦੇਵੋ। ਜੇ ਉਹ ਆਪਦੀ ਗੱਲ ਨਹੀਂ ਮੰਨੇਗਾ ਤਾਂ ਮੈਨੂੰ ਵਿਧਵਾ ਹੋਣ ਦਾ ਦੁੱਖ ਨਹੀਂ ਹੋਵੇਗਾ।

ਆਪਣੀ ਬੇਟੀ ਮੰਦੋਦਰੀ ਦੀ ਪ੍ਰਾਥਨਾ ਸਵੀਕਾਰ ਕਰਕੇ ਰਾਜਾ ਰਾਵਣ ਦੇ ਦਰਬਾਰ ਦੇ ਸਾਹਮਣੇ ਖੜ੍ਹੇ ਹੋਕੇ ਦੁਵਾਰਪਾਲਾਂ ਨੂੰ ਰਾਜਾ ਰਾਵਣ ਨੂੰ ਮਿਲਣ ਦੀ ਪ੍ਰਾਥਨਾ ਕੀਤੀ। ਦਵਾਰਪਾਲਾਂ ਨੇ ਕਿਹਾ ਕਿ ਰਿਸ਼ੀ ਜੀ ਇਸ ਸਮੇਂ ਸਾਡੇ ਰਾਜਾ ਜੀ ਆਪਣਾ ਦਰਬਾਰ ਲਗਾਏ ਹੋਏ ਹਨ। ਇਸ ਸਮੇਂ ਅੰਦਰ ਦਾ ਸੰਦੇਸ਼ ਬਾਹਰ ਆ ਸਕਦਾ ਹੈ, ਬਾਹਰ ਵਾਲਾ ਸੰਦੇਸ਼ ਅੰਦਰ ਨਹੀਂ ਜਾ ਸਕਦਾ। ਅਸੀਂ ਬੇਵੱਸ਼ ਹਾਂ। ਤਦ ਪੂਰਣ ਪ੍ਰਮਾਤਮਾ ਅੰਤਰਧਿਆਨ ਹੋਏ ਤਥਾ ਰਾਜਾ ਰਾਵਣ ਦੇ ਦਰਬਾਰ ਵਿੱਚ ਪ੍ਰਗਟ ਹੋ ਗਏ। ਰਾਵਣ ਦੀ ਦ੍ਰਿਸ਼ਟੀ ਰਿਸ਼ੀ ਉੱਤੇ ਗਈ ਗਰਜ ਕਰਕੇ ਪੁੱਛਿਆ ਕਿ ਇਹ ਰਿਸ਼ੀ ਨੂੰ ਮੇਰੀ ਆਗਿਆ ਤੋਂ ਬਿਨਾਂ ਕਿਸਨੇ ਅੰਦਰ ਆਉਣ ਦਿੱਤਾ ਹੈ। ਉਸਨੂੰ ਲਿਆ ਕੇ ਮੇਰੇ ਸਾਹਮਣੇ ਕਤਲ ਕਰ ਦਿਉ। ਤਦ ਪ੍ਰਮੇਸ਼ਵਰ ਨੇ ਕਿਹਾ ਰਾਜਨ ਆਪ ਦੇ ਦੁਵਾਰਪਾਲਾਂ ਨੇ ਸ਼ਪੱਸ਼ਟ ਮਨ੍ਹਾ ਕੀਤਾ ਸੀ। ਉਨ੍ਹਾਂ ਨੂੰ ਪਤਾ ਨਹੀਂ ਮੈਂ ਕਿਵੇਂ ਅੰਦਰ ਆ ਗਿਆ। ਰਾਵਣ ਨੇ ਪੁੱਛਿਆ ਤੂੰ ਅੰਦਰ ਕਿਵੇਂ ਆਇਆ? ਤਦ ਪੂਰਣ ਪ੍ਰਭੂ ਮੁਨਿੰਦਰ ਭੇਸ਼ ਵਿੱਚ ਅਦ੍ਰਿਸ਼ ਹੋਕੇ ਪੁਨਰ ਪ੍ਰਗਟ ਹੋ ਗਏ ਤਥਾ ਕਿਹਾ ਕਿ ਮੈਂ ਐਸੇ ਆ ਗਿਆ। ਰਾਵਣ ਨੇ ਪੁੱਛਿਆ ਕਿ ਆਉਣ ਦਾ ਕਾਰਣ ਦੱਸੋ। ਤਦ ਪ੍ਰਭੂ ਨੇ ਕਿਹਾ ਆਪ ਯੋਧਾ ਹੋਕੇ ਇੱਕ ਅਬਲਾ ਦਾ ਅਪਾਹਰਣ ਕਰ ਲਿਆਏ ਹੋ। ਇਹ ਆਪ ਦੀ ਸ਼ਾਨ ਤੇ ਸੂਰਵੀਰਤਾ ਦੇ ਵਿਪਰੀਤ ਹੈ। ਉਹ ਕੋਈ ਆਮ ਔਰਤ ਨਹੀਂ ਹੈ। ਉਹ ਸਵੈਂ ਲੱਕਸ਼ਮੀ ਜੀ ਦਾ ਅਵਤਾਰ ਹੈ। ਸ਼੍ਰੀ ਰਾਮਚੰਦਰ ਜੀ ਜੋ ਇਸਦੇ ਪਤੀ ਹਨ ਉਹ ਸਵੈਂ ਵਿਸ਼ਣੂ ਹਨ। ਇਸਨੂੰ ਵਾਪਿਸ ਕਰਕੇ ਆਪਣੇ ਜੀਵਨ ਦੀ ਭਿਖਿਆ ਮੰਗੋ। ਇਸੇ ਵਿੱਚ ਆਪਦਾ ਭਲਾ ਹੈ। ਇੰਨਾ ਸੁਣਕੇ ਤਮੋਗੁਣ (ਭਗਵਾਨ ਸ਼ਿਵ) ਦਾ ਉਪਾਸਕ ਰਾਵਣ ਕ੍ਰੋਧਿਤ ਹੋਕੇ ਨੰਗੀ ਤਲਵਾਰ ਲੈਕੇ ਸਿੰਘਾਸਨ ਤੋਂ ਦਿਹਾੜਦਾ ਹੋਇਆ ਕੁੱਦਿਆ ਤਥਾ ਉਸ ਨਾਦਾਨ ਪ੍ਰਾਣੀ ਨੇ ਤਲਵਾਰ ਦੇ ਅੰਧਾ ਧੁੰਦ 70 ਵਾਰ ਰਿਸ਼ੀ ਜੀ ਨੂੰ ਮਾਰਨ ਦੇ ਲਈ ਕੀਤੇ। ਪ੍ਰਮੇਸ਼ਵਰ ਮੁਨਿੰਦਰ ਜੀ ਨੇ ਇੱਕ ਝਾੜੂ ਦੀ

ਸੀਖ ਹੱਥ ਵਿੱਚ ਫੜੀ ਹੋਈ ਸੀ ਉਸਨੂੰ ਢਾਲ ਦੀ ਤਰ੍ਹਾਂ ਅੱਗੇ ਕਰ ਦਿੱਤਾ। ਰਾਵਣ ਦੇ 70ਵਾਰ ਉਸ ਨਾਜੁਕ ਸੀਖ ਉੱਤੇ ਲੱਗੇ। ਇਸਤਰ੍ਹਾਂ ਆਵਾਜ ਹੋਈ ਜਿਵੇਂ ਲੋਹੇ ਦੇ ਖੰਭੇ (ਪਿੱਲਰ) ਉੱਤੇ ਤਲਵਾਰ ਲੱਗ ਰਹੀ ਹੋਵੇ। ਸੀਖ ਟਸ ਤੋਂ ਮਸ ਨਹੀਂ ਹੋਈ। ਰਾਵਣ ਨੂੰ ਪਸੀਨੇ ਆ ਗਏ। ਫਿਰ ਵੀ ਉਹ ਹੰਕਾਰਵੱਸ਼ ਨਹੀਂ ਮੰਨਿਆ। ਇਹ ਤਾਂ ਜਾਣ ਲਿਆ ਕਿ ਇਹ ਕੋਈ ਆਮ ਰਿਸ਼ੀ ਨਹੀਂ ਹੈ। ਕਿਹਾ ਕਿ ਮੈਂ ਆਪਦੀ ਇੱਕ ਵੀ ਗੱਲ ਨਹੀਂ ਸੁਣਨੀ, ਆਪ ਜਾ ਸਕਦੇ ਹੋ। ਪ੍ਰਮੇਸ਼ਵਰ ਅੰਤਰਧਿਆਨ ਹੋ ਗਏ ਤਥਾ ਮੰਦੋਦਰੀ ਨੂੰ ਸਰਵਵਿਰਤਾਂਤ ਸੁਣਾਕੇ ਪ੍ਰਸਥਾਨ ਕੀਤਾ ਰਾਣੀ ਮੰਦੋਦਰੀ ਨੇ ਕਿਹਾ ਗੁਰੂਦੇਵ ਹੁਣ ਮੈਨੂੰ ਵਿਧਵਾ ਹੋਣ ਦਾ ਕੋਈ ਕਸ਼ਟ ਨਹੀਂ ਹੋਵੇਗਾ।

ਸ਼੍ਰੀ ਰਾਮਚੰਦਰ ਤੇ ਰਾਵਣ ਦਾ ਯੁੱਧ ਹੋਇਆ। ਰਾਵਣ ਦਾ ਵਧ ਹੋਇਆ। ਜਿਸ ਲੰਕਾ ਦੇ ਰਾਜ ਨੂੰ ਰਾਵਣ ਨੇ ਤਮੋਗੁਣ ਭਗਵਾਨ ਸ਼ਿਵ ਦੀ ਕਠਿਨ ਸਾਧਨਾ ਕਰਕੇ, ਦਸਵਾਰ ਸ਼ੀਸ਼ ਨਿਛਾਵਰ ਕਰਕੇ ਪ੍ਰਾਪਤ ਕੀਤਾ ਸੀ ਉਹ ਰਾਵਣ ਦਾ ਛਣਿਕ ਸੁੱਖ ਵੀ ਚਲਾ ਗਿਆ ਤਥਾ ਨਰਕ ਦਾ ਭਾਗੀ ਹੋਇਆ। ਇਸਦੇ ਵਿਪਰੀਤ ਪੂਰਣ ਪ੍ਰਮਾਤਮਾ ਦੇ ਸਤਿਨਾਮ ਸਾਧਕ ਵਿਭੀਸ਼ਣ ਨੂੰ ਬਿਨਾਂ ਕਠੋਰ ਸਾਧਨਾ ਕੀਤੇ ਪੂਰਣ ਪ੍ਰਭੂ ਦੀ ਕ੍ਰਿਪਾ ਨਾਲ ਲੰਕਾਦੇਸ਼ ਦਾ ਰਾਜ ਵੀ ਪ੍ਰਾਪਤ ਹੋਇਆ। ਹਜਾਰਾਂ ਸਾਲਾਂ ਤੱਕ ਵਿਭੀਸ਼ਣ ਨੇ ਲੰਕਾ ਦਾ ਰਾਜ ਦਾ ਸੁੱਖ ਭੋਗਿਆ ਤਥਾ ਪ੍ਰਭੂ ਕ੍ਰਿਪਾ ਨਾਲ ਰਾਜ ਵਿੱਚ ਪੂਰਣ ਸ਼ਾਂਤੀ ਰਹੀ। ਸਭ ਰਾਖਸ਼ਸ਼ ਬੁੱਧੀ ਦੇ ਵਿਅਕਤੀ ਵਿਨਾਸ਼ ਨੂੰ ਪ੍ਰਾਪਤ ਹੋ ਚੁੱਕੇ ਸਨ। ਭਗਤਮਤੀ ਮੰਦੋਦਰੀ ਤਥਾ ਭਗਤ ਵਿਭੀਸ਼ਣ ਤਥਾ ਪਰਮ ਭਗਤ ਚੰਦਰਵਿਜੈ ਜੀ ਦੇ ਪਰਿਵਾਰ ਦੇ ਪੂਰੇ 16 ਮੈਂਬਰ ਤਥਾ ਹੋਰ ਜਿਨ੍ਹਾਂ ਨੇ ਪੂਰਣ ਪ੍ਰਮੇਸ਼ਵਰ ਦਾ ਉਪਦੇਸ਼ ਪ੍ਰਾਪਤ ਕਰਕੇ ਅਜੀਵਨ ਮਰਿਯਾਦਾਵੱਤ ਸਤਿਭਗਤੀ ਕੀਤੀ ਉਹ ਸਰਵ ਸਾਧਕ ਇੱਥੇ ਪ੍ਰਿਥਵੀ ਉੱਤੇ ਵੀ ਸੁੱਖੀ ਰਹੇ ਤਥਾ ਅੰਤ ਸਮੇਂ ਪ੍ਰਮੇਸ਼ਵਰ ਦੇ ਵਿਮਾਨ ਵਿੱਚ ਬੈਠਕੇ ਸਤਲੋਕ (ਸ਼ਾਸ਼ਵਤਮ ਸਥਾਨਮ) ਚਲੇ ਗਏ। ਇਸਲਈ ਪਵਿੱਤਰ ਗੀਤਾ ਅਧਿਆਏ 7 ਮੰਤਰ 12 ਤੋਂ 15 ਵਿੱਚ ਕਿਹਾ ਹੈ ਕਿ ਤਿੰਨੋਂ ਗੁਣਾਂ (ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਨੂ ਜੀ, ਤਮਗੁਣ ਸ਼ਿਵਜੀ) ਦੀ ਸਾਧਨਾ ਤੋਂ ਮਿਲਣ ਵਾਲੀ ਛਣਿਕ ਸੁਵਿਧਾਵਾਂ ਦੇ ਦੁਆਰਾ ਜਿਨ੍ਹਾਂ ਦਾ ਗਿਆਨ ਹਰਿਆ ਜਾ ਚੁੱਕਾ ਹੈ, ਉਹ ਰਾਖਸ਼ਸ਼ ਸੁਭਾਅ ਵਾਲੇ, ਮਨੁੱਖਾਂ ਵਿੱਚ ਨੀਚ, ਦੁਸ਼ਕਰਮ ਕਰਨ ਵਾਲੇ ਮੂਰਖ ਮੈਨੂੰ (ਕਾਲ-ਬ੍ਰਹਮ) ਨੂੰ ਵੀ ਨਹੀਂ ਭਜਦੇ।

ਫਿਰ ਗੀਤਾ ਅਧਿਆਏ 7 ਮੰਤਰ 18 ਵਿੱਚ ਗੀਤਾ ਬੋਲਣ ਵਾਲਾ (ਕਾਲ-ਬ੍ਰਹਮ) ਪ੍ਰਭੂ ਕਹਿ ਰਿਹਾ ਹੈ ਕਿ ਕੋਈ ਇੱਕ ਉਦਾਰ ਆਤਮਾ ਮੇਰੀ (ਬ੍ਰਹਮ ਦੀ) ਹੀ ਸਾਧਨਾ ਕਰਦਾ ਹੈ ਕਿਉਂਕਿ ਉਨ੍ਹਾਂ ਨੂੰ ਤੱਤਵਦਰਸ਼ੀ ਸੰਤ ਨਹੀਂ ਮਿਲਿਆ। ਉਹ ਵੀ ਨੇਕ ਆਤਮਾਵਾਂ ਮੇਰੀ (ਅਨੁਤਮਾਮ) ਅਤਿ ਅਸ਼੍ਰੇਸ਼ਟ (ਗਤਿਮ) ਮੁਕਤੀ ਦੀ ਸਥਿਤੀ ਵਿੱਚ ਆਸ਼ਰਿਤ ਰਹਿ ਗਏ। ਉਹ ਵੀ ਪੂਰਣ ਮੁਕਤ ਨਹੀਂ ਹਨ। ਇਸਲਈ ਪਵਿੱਤਰ ਗੀਤਾ ਅਧਿ:18 ਮੰਤਰ 62 ਵਿੱਚ ਕਿਹਾ ਹੈ ਕਿ ਹੇ ਅਰਜੁਨ ਤੂੰ ਸਰਵ ਭਾਵ ਨਾਲ ਉਸ ਪ੍ਰਮੇਸ਼ਵਰ (ਪੂਰਣ ਪ੍ਰਮਾਤਮਾ ਤੱਤ ਬ੍ਰਹਮ) ਦੀ ਸ਼ਰਣ ਵਿੱਚ ਜਾ। ਉਸਦੀ ਕ੍ਰਿਪਾ ਨਾਲ ਹੀ ਤੂੰ ਪਰਮਸ਼ਾਂਤੀ ਤਥਾ ਸਤਲੋਕ ਅਰਥਾਤ ਸਨਾਤਨ ਪਰਮਧਾਮ ਨੂੰ ਪ੍ਰਾਪਤ ਹੋਵੇਂਗਾ।

ਇਸਲਈ ਪੁੰਨਆਤਮਾਵਾਂ ਨੂੰ ਨਿਵੇਦਨ ਹੈ ਕਿ ਅੱਜ ਇਸ ਦਾਸਨ ਦੇ ਵੀ ਦਾਸ ਦੇ ਕੋਲ ਪੂਰਣ ਪ੍ਰਮਾਤਮਾ ਪ੍ਰਾਪਤੀ ਦੀ ਵਾਸਤਵਿਕ ਵਿਧੀ ਪ੍ਰਾਪਤ ਹੈ। ਨਿਸ਼ੁਲਕ ਉਪਦੇਸ਼ ਲੈਕੇ ਲਾਭ ਉਠਾਉ।

## “ਦ੍ਵਾਪਰ ਯੁੱਗ ਵਿੱਚ ਇੰਦਰਮਤੀ ਨੂੰ ਸ਼ਰਣ ਵਿੱਚ ਲੈਣਾ”

ਦ੍ਵਾਪਰਯੁੱਗ ਵਿੱਚ ਚੰਦਰਵਿਜੈ ਨਾਮ ਦਾ ਇੱਕ ਰਾਜਾ ਸੀ। ਉਸਦੀ ਪਤਨੀ

ਇੰਦਰਮਤੀ ਬਹੁਤ ਹੀ ਧਾਰਮਿਕ ਪ੍ਰਵਿਰਤੀ ਦੀ ਔਰਤ ਸੀ। ਸੰਤ-ਮਹਾਤਮਾ ਦਾ ਬਹੁਤ ਆਦਰ ਕਰਿਆ ਕਰਦੀ ਸੀ। ਉਸਨੇ ਇੱਕ ਗੁਰੂਦੇਵ ਵੀ ਬਣਾ ਰੱਖਿਆ ਸੀ। ਉਨ੍ਹਾਂ ਦੇ ਗੁਰੂਦੇਵ ਨੇ ਦੱਸਿਆ ਸੀ ਕਿ ਸਾਧੂ-ਸੰਤਾਂ ਦੀ ਸੇਵਾ ਕਰਨੀ ਚਾਹੀਦੀ ਹੈ। ਸੰਤਾਂ ਨੂੰ ਭੋਜਨ ਖਿਲਾਉਣ ਨਾਲ ਬਹੁਤ ਲਾਭ ਹੁੰਦਾ ਹੈ। ਏਕਾਦਸ਼ੀ ਦਾ ਵਰਤ, ਮੰਤਰਾਂ ਦੇ ਜਾਪ ਆਦਿ ਸਾਧਨਾਂ ਜੋ ਗੁਰੂਦੇਵ ਨੇ ਦੱਸੀਆਂ ਹੋਈਆਂ ਸੀ, ਉਹ ਭਗਵਤ ਭਗਤੀ ਵਿੱਚ ਬਹੁਤ ਦ੍ਰਿੜਤਾ ਨਾਲ ਲੱਗੀ ਹੋਈ ਸੀ। ਗੁਰੂਦੇਵ ਨੇ ਦੱਸਿਆ ਸੀ ਕਿ ਸੰਤਾਂ ਨੂੰ ਭੋਜਨ ਖਿਲਾਇਆ ਕਰੇਂਗੀ ਤਾਂ ਅੱਗੇ ਵੀ ਰਾਣੀ ਬਣ ਜਾਏਂਗੀ ਅਤੇ ਤੈਨੂੰ ਸਵਰਗ ਪ੍ਰਾਪਤ ਹੋਵੇਗੀ। ਰਾਣੀ ਨੇ ਸੋਚਿਆ ਕਿ ਪ੍ਰਤੀਦਿਨ ਇੱਕ ਸੰਤ ਨੂੰ ਭੋਜਨ ਜਰੂਰ ਖਿਲਾਇਆ ਕਰਾਂਗੀ। ਉਸਨੇ ਪ੍ਰਤਿੱਗਿਆ ਮਨ ਵਿੱਚ ਠਾਨ ਲਈ ਕਿ ਮੈਂ ਖਾਣਾ ਬਾਅਦ ਵਿੱਚ ਖਾਇਆ ਕਰਾਂਗੀ, ਪਹਿਲਾਂ ਸੰਤ ਨੂੰ ਖਾਣਾ ਖਿਲਾਵਾਂਗੀ। ਇਸਤੋਂ ਮੈਨੂੰ ਯਾਦ ਬਣੀ ਰਹੇਗੀ। ਕਿਤੇ ਮੈਨੂੰ ਭੁੱਲ ਨਾ ਪੈ ਜਾਵੇ। ਰਾਣੀ ਪ੍ਰਤੀਦਿਨ ਪਹਿਲੇ ਇੱਕ ਸੰਤ ਨੂੰ ਭੋਜਨ ਖਿਲਾਉਂਦੀ ਫਿਰ ਸਵੈਂ ਖਾਂਦੀ। ਸਾਲਾਂ ਤੱਕ ਇਹ ਕਰਮ ਚੱਲਦਾ ਰਿਹਾ।

ਇੱਕ ਸਮੇਂ ਹਰਿਦਵਾਰ ਵਿੱਚ ਕੁੰਭ ਦੇ ਮੇਲੇ ਦਾ ਸੰਯੋਗ ਹੋਇਆ। ਜਿੰਨੇ ਵੀ ਤ੍ਰਿਗੁਣ ਮਾਇਆ ਦੇ ਉਪਾਸਕ ਸੰਤ ਸੀ ਸਭ ਗੰਗਾ ਇਸਨਾਨ ਦੇ ਲਈ (ਪਰਭੀ ਲੈਣ ਦੇ ਲਈ) ਪ੍ਰਸਥਾਨ ਕਰ ਗਏ। ਇਸੇ ਕਾਰਣ ਕਈ ਦਿਨ ਰਾਣੀ ਨੂੰ ਭੋਜਨ ਕਰਾਉਣ ਲਈ ਸੰਤ ਨਹੀਂ ਮਿਲਿਆ। ਰਾਣੀ ਇੰਦਰਮਤੀ ਨੇ ਸਵੈਂ ਵੀ ਭੋਜਨ ਨਹੀਂ ਕੀਤਾ। ਚੌਥੇ ਦਿਨ ਆਪਣੀ ਬਾਂਦੀ ਨੂੰ ਕਿਹਾ ਕਿ ਬਾਂਦੀ ਦੇਖ ਲੈ ਕੋਈ ਸੰਤ ਮਿਲ ਜਾਵੇ ਤਾਂ। ਨਹੀਂ ਤਾਂ ਅੱਜ ਤੇਰੀ ਰਾਣੀ ਜੀਵਤ ਨਹੀਂ ਰਹੇਗੀ। ਅੱਜ ਮੇਰੇ ਪ੍ਰਾਣ ਨਿਕਲ ਜਾਣਗੇ ਪ੍ਰੰਤੂ ਮੈਂ ਖਾਣਾ ਨਹੀਂ ਖਾਵਾਂਗੀ। ਉਹ ਦੀਨ ਦਿਆਲ ਕਬੀਰ ਪ੍ਰਮੇਸ਼ਵਰ ਆਪਣੇ ਪੂਰਵ ਵਾਲੇ ਭਗਤ ਨੂੰ ਸ਼ਰਣ ਵਿੱਚ ਲੈਣ ਦੇ ਲਈ ਨਾ ਜਾਣੇ ਕੀ ਕਾਰਣ ਬਣਾ ਦਿੰਦੇ ਹਨ?ਬਾਂਦੀ ਨੇ ਉਪੱਰ ਅਟਾਰੀ ਉੱਤੇ ਚੱੜ੍ਹਕੇ ਦੇਖਿਆ ਕਿ ਸਾਹਮਣੇ ਤੋਂ ਇੱਕ ਸੰਤ ਆ ਰਿਹਾ ਸੀ। ਸਫੇਦ ਕੱਪੜੇ ਸੀ। ਦਵਾਪਰ ਯੁੱਗ ਵਿੱਚ ਪ੍ਰਮੇਸ਼ਵਰ ਕਬੀਰ ਕਰੁਣਾਮੇਯ ਨਾਮ ਨਾਲ ਆਏ ਸੀ। ਬਾਂਦੀ ਨੀਚੇ ਆਈ ਅਤੇ ਰਾਣੀ ਨੂੰ ਕਿਹਾ ਕਿ ਇੱਕ ਵਿਅਕਤੀ ਹੈ ਜੋ ਸਾਧੂ ਜੈਸਾ ਨਜਰ ਆਓਂਦਾ ਹੈ। ਰਾਣੀ ਨੇ ਕਿਹਾ ਕਿ ਜਲਦੀ ਨਾਲ ਬੁਲਾਅ ਲਿਆ। ਬਾਂਦੀ ਮਹਿਲ ਤੋਂ ਬਾਹਰ ਗਈ ਤਥਾ ਪ੍ਰਾਥਨਾ ਕੀਤੀ ਕਿ ਸਾਹਿਬ ਆਪਨੂੰ ਸਾਡੀ ਰਾਣੀ ਨੇ ਯਾਦ ਕੀਤਾ ਹੈ। ਕਰੁਣਾਮੇਯ ਸਾਹਿਬ ਨੇ ਕਿਹਾ ਕਿ ਰਾਣੀ ਨੇ ਮੈਨੂੰ ਕਿਉਂ ਯਾਦ ਕੀਤਾ ਹੈ, ਮੇਰਾ ਅਤੇ ਰਾਣੀ ਦਾ ਕੀ ਸੰਬੰਧ ਹੈ?ਨੌਕਰਾਨੀ ਨੇ ਸਾਰੀ ਗੱਲ ਦੱਸੀ। ਕਰੁਣਾਮੇਯ (ਕਬੀਰ) ਸਾਹਿਬ ਨੇ ਕਿਹਾ ਕਿ ਰਾਣੀ ਨੂੰ ਆਵਸ਼ਕਤਾ ਹੈ ਤਾਂ ਇੱਥੇ ਆ ਜਾਵੇ, ਮੈਂ ਇੱਥੇ ਖੜ੍ਹਾ ਹਾਂ। ਤੂੰ ਬਾਂਦੀ ਅਤੇ ਉਹ ਰਾਣੀ। ਮੈਂ ਉੱਥੇ ਜਾਵਾਂ ਅਤੇ ਜੇ ਉਹ ਕਹਿ ਦੇ ਕਿ ਆਪਨੂੰ ਕਿਸਨੇ ਬੁਲਾਇਆ ਸੀ ਜਾਂ ਉਸਦਾ ਰਾਜਾ ਹੀ ਕਹਿ ਦੇਵੇ ਅਤੇ ਬੇਟੀ ਸੰਤਾਂ ਦਾ ਅਨਾਦਰ ਬਹੁਤ ਪਾਪਦਾਇਕ ਹੁੰਦਾ ਹੈ। ਬਾਂਦੀ ਫਿਰ ਵਾਪਿਸ ਆਈ ਅਤੇ ਰਾਣੀ ਨੂੰ ਸਭ ਵਾਰਤਾ ਕਹਿ ਸੁਣਾਈ। ਤਦ ਰਾਣੀ ਨੇ ਕਿਹਾ ਕਿ ਬਾਂਦੀ ਮੇਰਾ ਹੱਥ ਪਕੜ ਉੱਤੇ ਚੱਲ। ਜਾਂਦੇ ਹੀ ਰਾਣੀ ਨੇ ਦੰਡਵਤ ਪ੍ਰਣਾਮ ਕਰਕੇ ਪ੍ਰਾਥਨਾ ਕੀਤੀ ਕਿ ਹੇ ਪਰਵਰਦਿਗਾਰ! ਚਾਹੁੰਦੀ ਤਾਂ ਇਹ ਹਾਂ ਕਿ ਆਪਨੂੰ ਕੰਧੇ ਉੱਤੇ ਬਿਠਾ ਲਵਾਂ। ਕਰੁਣਾਮੇਯ ਸਾਹਿਬ ਨੇ ਕਿਹਾ ਬੇਟੀ! ਮੈਂ ਇਹੀ ਦੇਖਣਾ ਚਾਹੁੰਦਾ ਸੀ ਕਿ ਤੇਰੇ ਵਿੱਚ ਕੋਈ ਸ਼ਰਧਾ ਵੀ ਹੈ ਜਾਂ ਵੈਸੇ ਹੀ ਭੁੱਖੀ ਮਰ ਰਹੀ ਹੈ। ਰਾਣੀ ਨੇ ਆਪਣੇ ਹੱਥੀਂ ਖਾਣਾ ਬਣਾਇਆ। ਕਰੁਣਾਮੇਯ ਰੂਪ ਵਿੱਚ ਆਏ ਕਵਿਰਦੇਵ ਨੇ ਕਿਹਾ ਕਿ ਮੈਂ ਖਾਣਾ ਨਹੀਂ ਖਾਂਦਾ। ਮੇਰਾ ਸਰੀਰ ਖਾਣਾ ਖਾਣ ਦਾ ਨਹੀਂ ਹੈ। ਤਦ ਰਾਣੀ ਨੇ ਕਿਹਾ ਮੈਂ ਵੀ ਖਾਣਾ ਨਹੀਂ ਖਾਵਾਂਗੀ। ਕਰੁਣਾਮੇਯ ਸਾਹਿਬ ਜੀ ਨੇ ਕਿਹਾ ਕਿ ਠੀਕ ਹੈ ਬੇਟੀ ਖਾਣਾ ਲਿਆਉ ਖਾਣਾ ਖਾਂਦੇ ਹਾਂ, ਕਿਉਂਕਿ ਸਮਰਥ

ਉਸੀ ਨੂੰ ਕਹਿੰਦੇ ਹਨ ਜੋ, ਜੋ ਚਾਹੇ, ਸੋ ਕਰੇ। ਕਰੁਣਾਮੇਯ ਸਾਹਿਬ ਨੇ ਖਾਣਾ ਖਾਅ ਲਿਆ, ਫਿਰ ਰਾਣੀ ਤੋਂ ਪੁੱਛਿਆ ਕਿ ਜੋ ਤੂੰ ਇਹ ਸਾਧਨਾ ਕਰ ਰਹੀ ਹੈਂ ਇਹ ਤੈਨੂੰ ਕਿਸਨੇ ਦੱਸੀ ਹੈ? ਰਾਣੀ ਨੇ ਕਿਹਾ ਕਿ ਮੇਰੇ ਗੁਰੂਦੇਵ ਨੇ ਆਦੇਸ਼ ਦਿੱਤਾ ਹੈ। ਕਬੀਰ ਸਾਹਿਬ ਨੇ ਪੁੱਛਿਆ ਕੀ ਆਦੇਸ਼ ਦਿੱਤਾ ਹੈ ਤੇਰੇ ਗੁਰੂਦੇਵ ਨੇ?ਇੰਦਰਮਤੀ ਨੇ ਕਿਹਾ ਬ੍ਰਹਮਾ-ਵਿਸ਼ਣੂ-ਮਹੇਸ਼ ਦੀ ਪੂਜਾ ਇਕਾਦਸ਼ੀ ਦਾ ਵਰਤ, ਤੀਰਥ ਭ੍ਰਮਣ, ਦੇਵੀ ਪੂਜਾ, ਸ਼ਰਾਧ ਕੱਢਣਾ, ਮੰਦਿਰ ਵਿੱਚ ਜਾਣਾ, ਸੰਤਾਂ ਦੀ ਸੇਵਾ ਕਰਨਾ। ਕਰੁਣਾਮੇਯ (ਕਬੀਰ) ਸਾਹਿਬ ਨੇ ਕਿਹਾ ਕਿ ਜੋ ਸਾਧਨਾ ਤੇਰੇ ਗੁਰੂਦੇਵ ਨੇ ਦਿੱਤੀ ਹੈ ਤੈਨੂੰ ਜਨਮ ਅਤੇ ਮ੍ਰਿਤੂ ਤਥਾ ਸਵਰਗ-ਨਰਕ ਤੇ ਚੌਰਾਸੀ ਲੱਖ ਜੂਨੀਆਂ ਦੇ ਕਸ਼ਟ ਤੋਂ ਮੁਕਤ ਨਹੀਂ ਹੋ ਸਕਦੀ। ਰਾਣੀ ਨੇ ਕਿਹਾ ਕਿ ਮਹਾਰਾਜ ਜੀ ਜਿੰਨੇ ਵੀ ਸੰਤ ਹਨ, ਆਪਣੀ-2 ਪ੍ਰਭੂਤਾ ਆਪਹੀ ਬਣਾਉਣ ਆਉਂਦੇ ਹਨ। ਮੇਰੇ ਗੁਰੂਦੇਵ ਦੇ ਬਾਰੇ ਕੁਝ ਨਾ ਕਹੋਗੇ। ਮੈਂ ਚਾਹੇ ਮੁਕਤ ਹੋਵਾਂ ਜਾਂ ਨਾ ਹੋਵਾਂ।

ਹੁਣ ਕਰੁਣਾਮੇਯ (ਕਬੀਰ) ਸਾਹਿਬ ਸੋਚਦੇ ਹਨ ਕਿ ਇਸ ਭੋਲੇ ਜੀਵ ਨੂੰ ਕਿਵੇਂ ਸਮਝਾਵਾਂ? ਉਨ੍ਹਾਂ ਨੇ ਜੋ ਪੂੰਛ ਪਕੜ ਲਈ ਉਸਨੂੰ ਛੱਡ ਨਹੀਂ ਸਕਦੇ, ਮਰ ਸਕਦੇ ਹਨ। ਕਰੁਣਾਮੇਯ ਸਾਹਿਬ ਨੇ ਕਿਹਾ ਕਿ ਬੇਟੀ ਵੈਸੇ ਤਾਂ ਤੇਰੀ ਇੱਛਾ ਹੈ, ਮੈਂ ਨਿੰਦਾ ਨਹੀਂ ਕਰ ਰਿਹਾ। ਕੀ ਮੈਂ ਆਪਦੇ ਗੁਰੂਦੇਵ ਨੂੰ ਗਾਲੀ ਦਿੱਤੀ ਹੈ ਜਾਂ ਬੁਰਾ ਕਿਹਾ ਹੈ?ਮੈਂ ਤਾਂ ਭਗਤੀਮਾਰਗ ਦੱਸ ਰਿਹਾ ਹਾਂ ਇਹ ਭਗਤੀ ਸ਼ਾਸਤਰ ਵਿਰੁਧ ਹੈ। ਤੈਨੂੰ ਪਾਰ ਨਹੀਂ ਹੋਣ ਦੇਵੇਗੀ ਅਤੇ ਨਾ ਹੀ ਤੇਰਾ ਕੋਈ ਆਉਣ ਵਾਲਾ ਕਰਮ ਦੰਡ ਕੱਟੇਗਾ ਅਤੇ ਸੁਣ ਲੈ ਅੱਜ ਤੋਂ ਤੀਸਰੇ ਦਿਨ ਤੇਰੀ ਮ੍ਰਿਤੂ ਹੋ ਜਾਵੇਗੀ। ਨਾ ਤੇਰਾ ਗੁਰੂ ਬਚਾ ਸਕੇਗਾ ਅਤੇ ਨਾ ਤੇਰੀ ਇਹ ਨਕਲੀ ਸਾਧਨਾ ਬਚਾਅ ਸਕੇਗੀ। (ਜਦ ਮਰਨ ਦੀ ਬਾਰੀ ਆਉਂਦੀ ਹੈ ਤਾਂ ਫਿਰ ਜੀਵ ਨੂੰ ਡਰ ਲੱਗਦਾ ਹੈ। ਵੈਸੇ ਤਾਂ ਨਹੀਂ ਮੰਨਦੇ) ਰਾਣੀ ਨੇ ਸੋਚਿਆ ਕਿ ਸੰਤ ਝੂਠ ਨਹੀਂ ਬੋਲਦੇ। ਕਿਤੇ ਅਜਿਹਾ ਨਾ ਹੋ ਕਿ ਮੈਂ ਪਰਸੋਂ ਹੀ ਮਰ ਜਾਵਾਂ। ਇਸ ਡਰ ਨਾਲ ਕਰੁਣਾਮੇਯ ਸਾਹਿਬ ਤੋਂ ਪੁੱਛਿਆ ਕਿ ਮੇਰੀ ਜਾਨ ਬਚ ਸਕਦੀ ਹੈ?ਕਬੀਰ ਸਾਹਿਬ (ਕਰੁਣਾਮੇਯ) ਨੇ ਕਿਹਾ ਕਿ ਬਚ ਸਕਦੀ ਹੈ। ਜੇਕਰ ਤੂੰ ਮੇਰੇ ਤੋਂ ਉਪਦੇਸ਼ ਲਵੇ ਂਗੀ, ਮੇਰੀ ਸ਼ਿਸ਼ਯ ਬਣੇਗੀ, ਪਿਛਲੀਆਂ ਪੂਜਾਵਾਂ ਤਿਆਗੇਂਗੀ, ਤਦ ਤੇਰੀ ਜਾਨ ਬਚੇ ਗੀ। ਇੰਦਰਮਤੀ ਨੇ ਕਿਹਾ ਮੈਂ ਸੁਣਿਆ ਹੈ ਕਿ ਗੁਰੂਦੇਵ ਨਹੀਂ ਬਦਲਣਾ ਚਾਹੀਦਾ, ਪਾਪ ਲੱਗਦਾ ਹੈ। ਕਬੀਰ ਸਾਹਿਬ (ਕਰੁਣਾਮੇਯ) ਨੇ ਕਿਹਾ ਨਹੀਂ ਪੁੱਤਰੀ ਇਹ ਵੀ ਤੇਰਾ ਭ੍ਰਮ ਹੈ। ਇੱਕ ਵੈਦ (ਡਾਕਟਰ) ਤੋਂ ਦਵਾਈ ਨਾ ਲੱਗੇ ਤਾਂ ਦੂਸਰੇ ਤੋਂ ਨਹੀਂ ਲੈਂਦੇ ? ਇੱਕ ਪੰਜਵੀ ਕਲਾਸ ਦਾ ਅਧਿਆਪਕ ਹੁੰਦਾ ਹੈ। ਫਿਰ ਇੱਕ ਉਚ ਕਲਾਸ ਦਾ ਅਧਿਆਪਕ ਹੁੰਦਾ ਹੈ। ਬੇਟੀ ਅਗਲੀ ਕਲਾਸ ਵਿੱਚ ਜਾਣਾ ਹੋਵੇਗਾ। ਕੀ ਸਾਰੀ ਉਮਰ ਪੰਜਵੀਂ ਕਲਾਸ ਵਿੱਚ ਹੀ ਲੱਗੀ ਰਹੇਗੀ। ਇਸਨੂੰ ਛੱਡਣਾ ਪਵੇਗਾ। ਤੂੰ ਹੁਣ ਅੱਗੇ ਦੀ ਪੜ੍ਹਾਈ ਪੜ੍ਹ, ਮੈਂ ਪੜ੍ਹਾਉਣ ਆਇਆ ਹਾਂ। ਵੈਸੇ ਤਾਂ ਨਹੀਂ ਮੰਨਦੀ ਪ੍ਰੰਤੂ ਮ੍ਰਿਤੂ ਦਿਖਣ ਲੱਗੀ ਕਿ ਸੰਤ ਕਹਿ ਰਿਹਾ ਹੈ ਤਾਂ ਕਿਤੇ ਗੱਲ ਨਾ ਵਿਗੜ ਜਾਵੇ। ਐਸਾ ਵਿਚਾਰ ਕਰਕੇ ਇੰਦਰਮਤੀ ਨੇ ਕਿਹਾ ਕਿ ਜਿਵੇਂ ਆਪ ਕਹੋਗੇ ਮੈਂ ਵੈਸੇ ਹੀ ਕਰਾਂਗੀ। ਕਰੁਣਾਮੇਯ (ਕਬੀਰ) ਸਾਹਿਬ ਨੇ ਉਪਦੇਸ਼ ਦਿੱਤਾ। ਕਿਹਾ ਕਿ ਤੀਸਰੇ ਦਿਨ ਮੇਰੇ ਰੂਪ ਵਿੱਚ ਕਾਲ ਆਵੇਗਾ, ਤੂੰ ਉਸਨੂੰ ਬੋਲਣਾ ਮਤ। ਜੋ ਮੈਂ ਨਾਮ ਦਿੱਤਾ ਹੈ ਦੋ ਮਿੰਟ ਤੱਕ ਇਸਦਾ ਜਾਪ ਕਰਨਾ। ਦੋ ਮਿੰਟ ਦੇ ਬਾਅਦ ਉਸਨੂੰ ਦੇਖਣਾ। ਉਸਦੇ ਬਾਅਦ ਸਤਿਕਾਰ ਕਰਨਾ ਹੈ। ਵੈਸੇ ਤਾਂ ਗੁਰੂਦੇਵ ਆਉਣ ਤਾਂ ਅਤਿ ਸ਼ੀਘਰ ਚਰਣਾਂ ਵਿੱਚ ਗਿਰ ਜਾਣਾ ਚਾਹੀਏ। ਇਹ ਮੇਰਾ ਕੇਵਲ ਇਸਵਾਰ ਆਦੇਸ਼ ਹੈ। ਰਾਣੀ ਨੇ ਕਿਹਾ ਠੀਕ ਹੈ ਜੀ।

ਹੁਣ ਰਾਣੀ ਨੂੰ ਤਾਂ ਚਿੰਤਾ ਬਣੀ ਹੋਈ ਸੀ। ਸ਼ਰਧਾ ਨਾਲ ਜਾਪ ਕਰ ਰਹੀ ਸੀ। (ਕਬੀਰ ਸਾਹਿਬ) ਕਰੁਣਾਮੇਯ ਸਾਹਿਬ ਦਾ ਰੂਪ ਬਣਾਕੇ ਗੁਰੂਦੇਵ ਰੂਪ ਵਿੱਚ ਕਾਲ

ਆਇਆ, ਆਵਾਜ ਲਗਾਈ ਇੰਦਰਮਤੀ, ਇੰਦਰਮਤੀ। ਹੁਣ ਉਸਨੂੰ ਤਾਂ ਪਹਿਲਾਂ ਹੀ ਡਰ ਸੀ, ਸਿਮਰਨ ਕਰਦੀ ਰਹੀ ਸੀ। ਕਾਲ ਦੀ ਤਰਫ਼ ਨਹੀਂ ਦੇਖਿਆ। ਦੋ ਮਿੰਟ ਦੇ ਬਾਅਦ ਜਦ ਦੇਖਿਆ ਤਾਂ ਕਾਲ ਦਾ ਸਵਰੂਪ ਬਦਲ ਗਿਆ। ਕਾਲ ਦਾ ਜਿਉਂ ਦਾ ਤਿਉਂ ਚਿਹਰਾ ਦਿਖਾਈ ਦੇਣ ਲੱਗਾ। ਕਰੁਣਾਮੇਯ ਸਾਹਿਬ ਦਾ ਰੂਪ ਨਹੀਂ ਰਿਹਾ। ਜਦ ਕਾਲ ਨੇ ਦੇਖਿਆ ਕਿ ਤੇਰਾ ਤਾਂ ਸਵਰੂਪ ਬਦਲ ਗਿਆ। ਉਹ ਜਾਣ ਗਿਆ ਕਿ ਇਸਦੇ ਕੋਲ ਕੋਈ ਸ਼ਕਤੀ ਯੁਕਤ ਮੰਤਰ ਹੈ। ਇਹ ਕਹਿਕੇ ਚਲਾ ਗਿਆ ਕਿ ਤੈਨੂੰ ਫਿਰ ਦੇਖਾਂਗਾ। ਹੁਣ ਤਾਂ ਬਚ ਗਈ। ਰਾਣੀ ਬਹੁਤ ਖੁਸ਼ ਹੋਈ, ਫੂਲੀ ਨਹੀਂ ਸਮਾਈ। ਕਦੀ ਆਪਣੀ ਬਾਂਦੀਆ ਨੂੰ ਕਹਿਣ ਲੱਗੀ ਕਿ ਮੇਰੀ ਮ੍ਰਿਤੂ ਹੋਣੀ ਸੀ, ਮੇਰੇ ਗੁਰੂਦੇਵ ਨੇ ਮੈਨੂੰ ਬਚਾਅ ਲਿਆ। ਰਾਜਾ ਦੇ ਕੋਲ ਗਈ ਤਥਾ ਕਿਹਾ ਕਿ ਅੱਜ ਮੇਰੀ ਮ੍ਰਿਤੂ ਹੋਣੀ ਸੀ, ਮੇਰੇ ਗੁਰੂਦੇਵ ਨੇ ਰੱਖਿਆ ਕੀਤੀ। ਮੈਨੂੰ ਲੈਣ ਦੇ ਲਈ ਕਾਲ ਆਇਆ ਸੀ। ਰਾਜਾ ਨੇ ਕਿਹਾ ਕਿ ਤੂੰ ਐਸੇ ਹੀ ਡਰਾਮੇ ਕਰਦੀ ਰਹਿੰਦੀ ਹੈ। ਕਾਲ ਆਉਂਦਾ ਤਾਂ ਕੀ ਤੈਨੂੰ ਛੱਡ ਜਾਂਦਾ?ਇਹ ਸੰਤ ਵੈਸੇ ਬਹਿਕਾ ਦਿੰਦੇ ਹਨ। ਹੁਣ ਇਸ ਗੱਲ ਨੂੰ ਉਹ ਕਿਵੇਂ ਮੰਨੇ? ਖੁਸ਼ੀ-2 ਵਿੱਚ ਰਾਣੀ ਲੇਟ ਗਈ। ਕੁਝ ਦੇਰ ਦੇ ਬਾਅਦ ਸੱਪ ਬਣਕੇ ਫਿਰ ਕਾਲ ਆਇਆ ਅਤੇ ਰਾਣੀ ਨੂੰ ਡੱਸ ਲਿਆ। ਜਿਉਂ ਹੀ ਸੱਪ ਨੇ ਡੱਸਿਆ ਤਾਂ ਰਾਣੀ ਨੂੰ ਪਤਾ ਲੱਗ ਗਿਆ। ਰਾਣੀ ਜੋਰ ਨਾਲ ਚਿਲਾਈ। ਮੈਨੂੰ ਸੱਪਨੇ ਡੱਸ ਲਿਆ। ਨੌਕਰ ਭੱਜੇ। ਦੇਖਦੇ ਹੀ ਦੇਖਦੇ ਇੱਕ ਮੋਰੀ (ਪਾਣੀ ਨਿਕਲਣ ਦਾ ਛੋਟਾ ਛੇਦ) ਵਿੱਚੋਂ ਸੱਪ ਨਿੱਕਲ ਗਿਆ। ਆਪਣੇ ਗੁਰੂਦੇਵ ਨੂੰ ਪੁਕਾਰਕੇ ਰਾਣੀ ਬੇਹੋਸ਼ ਹੋ ਗਈ। ਕਰੁਣਾਮੇਯ (ਕਬੀਰ ਸਾਹਿਬ) ਉੱਥੇ ਪ੍ਰਗਟ ਹੋ ਗਏ। ਲੋਕਾਂ ਨੂੰ ਦਿਖਾਉਣ ਦੇ ਲਈ ਮੰਤ੍ਰ ਬੋਲਿਆ। (ਉਹ ਤਾਂ ਬਿਨਾਂ ਮੰਤਰ ਵੀ ਜੀਵਤ ਕਰ ਸਕਦੇ ਹਨ, ਕਿਸੇ ਵੀ ਜੰਤਰ-ਮੰਤਰ ਦੀ ਕੋਈ ਜਰੂਰਤ ਨਹੀਂ) ਇੰਦਰਮਤੀ ਨੂੰ ਜੀਵਤ ਕਰ ਦਿੱਤਾ। ਰਾਣੀ ਨੇ ਬਹੁਤ ਸ਼ੁਕਰ ਮਨਾਇਆ ਕਿ ਹੇ ਬੰਦੀਛੋੜ ਜੇ ਅੱਜ ਆਪਦੀ ਸ਼ਰਣ ਵਿੱਚ ਨਾ ਹੁੰਦੀ ਤਾਂ ਮੇਰੀ ਮ੍ਰਿਤੂ ਹੋ ਜਾਂਦੀ। ਸਾਹਿਬ ਨੇ ਕਿਹਾ ਕਿ ਇੰਦਰਮਤੀ ਇਸ ਕਾਲ ਨੂੰ ਮੈਂ ਤੇਰੇ ਘਰ ਵਿੱਚ ਘੁਸ਼ਣ ਵੀ ਨਾ ਦਿੰਦਾ। ਤੇਰੇ ਉਪੱਰ ਇਹ ਹਮਲਾ ਵੀ ਨਾ ਕਰਦਾ। ਪ੍ਰੰਤੂ ਤੈਨੂੰ ਵਿਸ਼ਵਾਸ਼ ਨਾ ਹੁੰਦਾ। ਤੂੰ ਇਹ ਸੋਚਦੀ ਕਿ ਮੇਰੇ ਉਪੱਰ ਕੋਈ ਮੁਸੀਬਤ ਨਹੀਂ ਆਉਣੀ ਸੀ। ਗੁਰੂ ਜੀ ਨੇ ਮੈਨੂੰ ਬਹਿਕਾ ਕੇ ਨਾਮ ਦੇ ਦਿੱਤਾ। ਇਸਲਈ ਤੈਨੂੰ ਥੋੜ੍ਹਾ-ਸਾ ਝਟਕਾ ਦਿਖਾਇਆ ਹੈ। ਨਹੀਂ ਤਾਂ ਬੇਟੀ ਤੈਨੂੰ ਵਿਸ਼ਵਾਸ਼ ਨਹੀਂ ਹੁੰਦਾ।

ਧਰਮਦਾਸ ਯਹਾਂ ਘਨਾ ਅੰਧੇਰਾ, ਬਿਨ ਪਰਚੇਯ ਜੀਵ ਯਮ ਕਾ ਚੇਰਾ॥

ਕਬੀਰ ਸਾਹਿਬ (ਕਰੁਣਾਮੇਯ) ਨੇ ਕਿਹਾ ਕਿ ਹੁਣ ਜਦ ਮੈਂ ਚਾਹੂੰਗਾ, ਤਦ ਤੇਰੀ ਮ੍ਰਿਤੂ ਹੋਵੇਗੀ। ਗਰੀਬਦਾਸ ਜੀ ਕਹਿੰਦੇ ਹਨ:

ਗਰੀਬ, ਕਾਲ ਡਰੇ ਕਰਤਾਰ ਸੇ, ਜੈ ਜੈ ਜੈ ਜਗਦੀਸ਼। ਜੌਰਾ ਜੌਰੀ ਝਾੜਤੀ, ਪਗ ਰਜ ਡਾਰੇ ਸ਼ੀਸ਼॥

ਇਹ ਕਾਲ, ਕਬੀਰ ਭਗਵਾਨ (ਕਬੀਰ ਪ੍ਰਮੇਸ਼ਵਰ) ਤੋਂ ਡਰਦਾ ਹੈ ਅਤੇ ਮੌਤ ਕਬੀਰ ਸਾਹਿਬ ਦੇ ਜੁੱਤੇ ਝਾੜਦੀ ਹੈ ਅਰਥਾਤ ਨੌਕਰ ਤੁੱਲ ਹੈ। ਫਿਰ ਉਸ ਧੂਲ ਨੂੰ ਆਪਣੇ ਸਿਰ ਉੱਤੇ ਲਗਾਉਂਦੀ ਹੈ ਕਿ ਆਪ ਜਿਸਨੂੰ ਮਾਰਨ ਦਾ ਆਦੇਸ਼ ਦਵੋਗੇ ਉਸਦੇ ਪਾਸ ਜਾਵਾਂਗੀ, ਨਹੀਂ ਤਾਂ ਮੈਂ ਨਹੀਂ ਜਾਵਾਂਗੀ।

ਗਰੀਬ, ਕਾਲ ਜੋ ਪੀਸੇ ਪੀਸਨਾ, ਜੌਰਾ ਹੈ ਪਨਿਹਾਰ।
ਯੇ ਦੋ ਅਸਲ ਮਜੂਰ ਹੈਂ, ਮੇਰੇ ਸਾਹਿਬ ਕੇ ਦਰਬਾਰ॥

ਇਹ ਕਾਲ ਜੋ 21 ਬ੍ਰਹਿਮੰਡਾਂ ਦਾ ਭਗਵਾਨ (ਬ੍ਰਹਮ) ਹੈ, ਜੋ ਬ੍ਰਹਮਾ, ਵਿਸ਼ਣੂ, ਮਹੇਸ਼ ਦਾ ਪਿਤਾ ਹੈ। ਇਹ ਤਾਂ ਮੇਰੇ ਕਬੀਰ ਸਾਹਿਬ ਦਾ ਆਟਾ ਪੀਸਦਾ ਹੈ ਅਰਥਾਤ ਪੱਕਾ ਨੌਕਰ ਹੈ ਅਤੇ ਜੌਰਾ (ਮੌਤ) ਮੇਰੇ ਕਬੀਰ ਸਾਹਿਬ ਦਾ ਪਾਣੀ ਭਰਦੀ ਹੈ ਅਰਥਾਤ ਇੱਕ ਵਿਸ਼ੇਸ਼ ਨੌਕਰਾਨੀ ਹੈ। ਇਹ ਦੋ ਅਸਲ ਮਜੂਰ ਮੇਰੇ ਸਾਹਿਬ ਦੇ ਦਰਬਾਰ ਵਿੱਚ ਹਨ। ਕੁਝ

ਦਿਨਾਂ ਦੇ ਬਾਅਦ ਸਾਹਿਬ ਫਿਰ ਆਏ। ਰਾਣੀ ਇੰਦਰਮਤੀ ਨੂੰ ਸਤਿਨਾਮ ਪ੍ਰਦਾਨ ਕੀਤਾ।

ਫਿਰ ਕੁਝ ਸਮੇਂ ਬਾਅਦ ਕਰੁਣਾਮੇਯ ਸਾਹਿਬ ਨੇ ਰਾਣੀ ਇੰਦਰਮਤੀ ਦੀ ਅਤਿ ਸ਼ਰਧਾ ਦੇਖਕੇ ਸਾਰਨਾਮ ਦਿੱਤਾ। ਸ਼ਬਦ ਦੀ ਉਪਲੱਬਧੀ ਕਰਵਾਈ। ਜਦ ਸਾਹਿਬ ਜਾਂਦੇ ਰਹਿੰਦੇ ਸੀ ਤਾਂ ਇੰਦਰਮਤੀ ਪ੍ਰਾਥਨਾ ਕਰਿਆ ਕਰਦੀ ਸੀ ਕਿ ਮੇਰੇ ਪਤੀ ਰਾਜਾ ਨੂੰ ਸਮਝਾਉ ਮਾਲਿਕ, ਉਹ ਵੀ ਮੰਨ ਜਾਵੇ। ਆਪ ਦੇ ਚਰਣਾਂ ਵਿੱਚ ਆ ਜਾਣ ਤਾਂ ਮੇਰਾ ਜੀਵਨ ਸਫਲ ਹੋ ਜਾਵੇ। ਚੰਦਰਵਿਜੈ ਨੂੰ ਕਬੀਰ ਸਾਹਿਬ ਨੇ ਪ੍ਰਾਥਨਾ ਕੀਤੀ ਕਿ ਆਪ ਵੀ ਨਾਮ ਲੈ ਲਉ, ਇਹ ਦੋ ਦਿਨ ਦਾ ਰਾਜ ਅਤੇ ਠਾਠ ਹੈ। ਫਿਰ ਚੌਰਾਸੀ ਲੱਖ ਜੂਨੀਆਂ ਵਿੱਚ ਪ੍ਰਾਣੀ ਚਲਾ ਜਾਏਗਾ। ਚੰਦਰਵਿਜੈ ਨੇ ਕਿਹਾ ਕਿ ਭਗਵਾਨ ਮੈਂ ਤਾਂ ਨਾਮ ਨਹੀਂ ਲੈਂਦਾ ਅਤੇ ਆਪਦੀ ਸ਼ਿਸ਼ਯ ਨੂੰ ਮਨ੍ਹਾ ਕਰਾਂਗਾਂ ਨਹੀਂ। ਕਬੀਰ ਸਾਹਿਬ (ਕਰੁਣਾਮੇਯ) ਨੇ ਪੁੱਛਿਆ ਆਪ ਨਾਮ ਕਿਉਂ ਨਹੀਂ ਲਵੋਗੇ? ਚੰਦਰਵਿਜੈ ਰਾਜਾ ਨੇ ਕਿਹਾ ਕਿ ਮੈਂ ਤਾਂ ਵੱਡੇ-2 ਰਾਜਿਆਂ ਦੀ ਪਾਰਟੀਆਂ ਵਿੱਚ ਨਾਮ ਕੀ ਬੰਨ੍ਹਣ ਕਰੇਗਾ? ਸਭਾ ਵਿੱਚ ਜਾਓ, ਉੱਥੇ ਕਾਜੂ ਖਾਓ, ਦੁੱਧ ਪੀ ਲਓ, ਸ਼ਰਬਤ (ਜੂਸ) ਪੀ ਲਓ, ਸ਼ਰਾਬ ਮਤ ਪ੍ਰਯੋਗ ਕਰੋ। ਸ਼ਰਾਬ ਪੀਣਾ ਮਹਾਂਪਾਪ ਹੈ। ਪ੍ਰੰਤੂ ਰਾਜਾ ਨਹੀਂ ਮੰਨਿਆ।

ਰਾਣੀ ਦੀ ਪ੍ਰਾਥਨਾ ਉੱਤੇ ਕਰੁਣਾਮੇਯ (ਕਬੀਰ ਸਾਹਿਬ) ਨੇ ਰਾਜੇ ਨੂੰ ਫਿਰ ਸਮਝਾਇਆ ਕਿ ਨਾਮ ਦੇ ਬਿਨਾਂ ਇਹ ਜੀਵਨ ਵਿਅਰਥ ਹੋ ਜਾਵੇਗਾ। ਆਪ ਨਾਮ ਲੈ ਲਉ। ਰਾਜੇ ਨੇ ਕਿਹਾ ਗੁਰੂ ਜੀ ਮੈਨੂੰ ਨਾਮ ਦੇ ਲਈ ਨਾ ਕਹਿਣਾ। ਆਪਦੀ ਸ਼ਿਸ਼ ਨੂੰ ਮੈਂ ਮਨ੍ਹਾ ਨਹੀਂ ਕਰਾਗਾਂ। ਚਾਹੇ ਕਿੰਨਾ ਵੀ ਦਾਨ ਕਰੇ, ਕਿੰਨਾ ਸਤਿਸੰਗ ਕਰਾਏ । ਸਾਹਿਬ ਨੇ ਕਿਹਾ ਕਿ ਬੇਟੀ ਇਸ ਦੋ ਦਿਨ ਦੇ ਸੁੱਖ ਨੂੰ ਦੇਖਕੇ ਇਸਦੀ ਬੁੱਧੀ ਭ੍ਰਸ਼ਟ ਹੋ ਚੁੱਕੀ ਹੈ। ਤੂੰ ਪ੍ਰਭੂ ਦੇ ਚਰਣਾਂ ਵਿੱਚ ਲੱਗੀ ਰਹਿ ਆਪਣਾ ਆਤਮਕਲਿਆਣ ਕਰਵਾ। ਇੱਥੇ ਕੋਈ ਕਿਸੇ ਦਾ ਪਤੀ ਨਹੀਂ, ਕੋਈ ਕਿਸੇ ਦੀ ਪਤਨੀ ਨਹੀਂ। ਦੋ ਦਿਨ ਦਾ ਸੰਬੰਧ ਹੈ। ਆਪਣਾ ਕਰਮ ਬਣਾ ਬੇਟੀ। ਜਦ ਇੰਦਰਮਤੀ 80 ਸਾਲ ਦੀ ਬਜੁਰਗ ਹੋ ਜਾਂਦੀ ਹੈ, ਕਿੱਥੇ 40 ਸਾਲ ਦੀ ਉਮਰ ਵਿੱਚ ਮਰ ਜਾਣਾ ਸੀ। ਜਦ ਸਰੀਰ ਵੀ ਹਿੱਲਣ ਲੱਗਾ,ਤਦ ਕਰੁਣਾਮੇਯ ਸਾਹਿਬ ਬੋਲੇ ਹੁਣ ਬੋਲ ਇੰਦਰਮਤੀ ਤੂੰ ਕੀ ਚਾਹੁੰਦੀ ਹੈ?ਚੱਲਣਾ ਚਹੁੰਦੀ ਹੈਂ ਸਤਲੋਕ? ਇੰਦਰਮਤੀ ਨੇ ਕਿਹਾ ਸਾਹਿਬ ਤਿਆਰ ਹਾਂ। ਬਿਲਕੁੱਲ ਤਿਆਰ ਹਾਂ ਦਾਤਾ। ਕਰੁਣਾਮੇਯ ਸਾਹਿਬ ਨੇ ਕਿਹਾ ਤੇਰੀ ਪੋਤੇ ਜਾਂ ਪੋਤੀ ਵਿੱਚ ਕੋਈ ਮਮਤਾ ਤਾਂ ਨਹੀਂ ਹੈ?ਰਾਣੀ ਨੇ ਕਿਹਾ ਬਿਲਕੁਲ ਨਹੀਂ ਸਾਹਿਬ। ਆਪਨੇ ਗਿਆਨ ਹੀ ਐਸਾ ਨਿਰਮਲ ਦੇ ਦਿੱਤਾ। ਇਸ ਗੰਦੇ ਲੋਕ ਦੀ ਕੀ ਇੱਛਾ ਕਰਾਂ? ਕਬੀਰ ਸਾਹਿਬ (ਕਰੁਣਾਮੇਯ) ਜੀ ਨੇ ਕਿਹਾ ਚੱਲ ਬੇਟੀ। ਰਾਣੀ ਪ੍ਰਾਣ ਤਿਆਗ ਗਈ। ਸਾਹਿਬ ਕਬੀਰ (ਕਰੁਣਾਮੇਯ) ਰਾਣੀ ਇੰਦਰਮਤੀ ਦੀ ਆਤਮਾ ਨੂੰ ਉਪੱਰ ਲੈ ਗਏ। ਇਸੇ ਬ੍ਰਹਿਮੰਡ ਵਿੱਚ ਇੱਕ ਮਾਨਸਰੋਵਰ ਹੈ। ਉਸ ਮਾਨਸਰੋਵਰ ਉੱਤੇ ਜਾ ਕੇ ਆਤਮਾ ਨੂੰ ਇਸਨਾਨ ਕਰਨਾ ਹੁੰਦਾ ਹੈ। ਇਸ ਪ੍ਰਾਣੀ ਨੂੰ ਉੱਥੇ ਸਾਹਿਬ ਕੁਝ ਸਮੇਂ ਤੱਕ ਰੱਖਦੇ ਹਨ। ਹੁਣ ਪੁੱਛਦੇ ਹਨ ਕਿ ਫਿਰ ਦੱਸਦੇ ਤੇਰੀ ਕੋਈ ਇੱਛਾ ਹੈ ਤਾਂ ਦੁਬਾਰਾ ਜਨਮ ਲੈਣਾ ਪਵੇਗਾ। ਜੇਕਰ ਮਨ ਵਿੱਚ ਇੱਛਾ ਰਹਿ ਗਈ ਤਾਂ ਸਤਲੋਕ ਨਹੀਂ ਜਾ ਸਕਦੀ। ਇੰਦਰਮਤੀ ਨੇ ਕਿਹਾ ਸਾਹਿਬ ਆਪ ਤਾਂ ਅੰਤਰਜਾਮੀ, ਹੋ ਕੋਈ ਇੱਛਾ ਨਹੀਂ ਹੈ। ਆਪਦੇ ਚਰਣਾ ਦੀ ਇੱਛਾ ਹੈ। ਲੇਕਿਨ ਮਨ ਵਿੱਚ ਇੱਕ ਸ਼ੰਕਾ ਬਣੀ ਹੋਈ ਹੈ ਕਿ ਮੇਰਾ ਜੋ ਪਤੀ ਸੀ, ਉਸਨੇ ਮੈਨੂੰ ਕਿਸੀ ਵੀ ਧਾਰਮਿਕ ਕਰਮ ਵਿੱਚ ਕਦੇ ਮਨ੍ਹਾ ਨਹੀਂ ਕੀਤਾ। ਨਹੀਂ ਤਾਂ ਅੱਜਕੱਲ ਦੇ ਪਤੀ ਆਪਣੀਆਂ ਪਤਨੀਆਂ ਨੂੰ ਰੋਕ ਦਿੰਦੇ ਹਨ। ਜੇਕਰ ਉਹ ਮੈਨੂੰ ਮਨ੍ਹਾ ਕਰ ਦਿੰਦਾ ਤਾਂ ਮੈਂ ਆਪਦੇ ਚਰਣਾਂ ਵਿੱਚ ਨਹੀਂ ਲੱਗ ਸਕਦੀ ਸੀ। ਮੇਰਾ ਕਲਿਆਣ ਨਹੀਂ ਹੋਣਾ ਸੀ। ਉਸਦਾ ਇਸ ਸ਼ੁਭ ਕਰਮ ਵਿੱਚ ਸਹਿਯੋਗ ਦਾ ਕੁਝ ਲਾਭ ਮਿਲਦਾ ਹੈ ਤਾਂ ਕਦੀ ਵੀ ਉਸ ਉਪੱਰ ਦਿਆ ਕਰਨਾ

ਦਾਤਾ। ਹੁਣ ਸਾਹਿਬ ਨੇ ਦੇਖਿਆ ਕਿ ਇਹ ਨਾਦਾਨ ਤਾਂ ਇਸਦੇ ਪਿੱਛੇ ਫਿਰ ਲਟਕ ਗਈ। ਸਾਹਿਬ ਬੋਲੇ ਠੀਕ ਹੈ ਬੇਟੀ, ਅਜੇ ਤੂੰ ਦੋ ਚਾਰ ਸਾਲ ਇੱਥੇ ਰਹਿ।

ਹੁਣ ਦੋ ਸਾਲ ਪਿੱਛੋਂ ਰਾਜਾ ਮਰਨ ਲੱਗਾ। ਕਿਉਂਕਿ ਨਾਮ ਨਹੀਂ ਲੈ ਰੱਖਿਆ ਸੀ। ਯਮ ਦੇ ਦੂਤ ਆਏ। ਰਾਜਾ ਚੌਂਕ ਵਿੱਚ ਚੱਕਰ ਖਾ ਕੇ ਗਿਰ ਗਿਆ। ਯਮ ਦੇ ਦੂਤਾਂ ਨੇ ਉਸਦੀ ਗਰਦਨ ਨੂੰ ਦਬਾਇਆ। ਰਾਜੇ ਦਾ ਟੱਟੀ ਅਤੇ ਪੈਸ਼ਾਬ ਨਿਕਲ ਗਿਆ। ਕਰੁਣਾਮੇਯ (ਕਬੀਰ) ਸਾਹਿਬ ਨੇ ਰਾਣੀ ਨੂੰ ਕਿਹਾ ਦੇਖ ਤੇਰੇ ਰਾਜਾ ਦੀ ਕੀ ਹਾਲਤ ਹੋ ਰਹੀ ਹੈ?ਉੱਥੋਂ ਸਾਹਿਬ ਦਿਖਾ ਰਹੇ ਹਨ। ਤਦ ਰਾਣੀ ਨੇ ਕਿਹਾ ਕਿ ਦੇਖ ਲਿਉ ਦਾਤਾ ਜੇਕਰ ਉਸਦਾ ਭਗਤੀ ਵਿੱਚ ਸਹਿਯੋਗ ਦਾ ਕੋਈ ਫਲ ਬਣਦਾ ਹੈ ਤਾਂ ਦਿਆ ਕਰ ਦਿਉ। ਰਾਣੀ ਦੀ ਫਿਰ ਵੀ ਥੋੜ੍ਹੀ-ਜਿਹੀ ਮਮਤਾ ਬਣੀ ਸੀ। ਕਬੀਰ ਸਾਹਿਬ (ਕਰੁਣਾਮੇਯ) ਨੇ ਸੋਚਿਆ ਇਹ ਫਿਰ ਕਾਲ-ਜਾਲ ਵਿੱਚ ਫਸੇਗੀ। ਇਹ ਸੋਚਕੇ ਮਾਨਸਰੋਵਰ ਤੋਂ ਉੱਥੇ ਗਏ ਜਿੱਥੇ ਰਾਜਾ ਚੰਦਰਵਿਜੈ ਆਪਣੇ ਮਹਿਲ ਵਿੱਚ ਅਚੇਤ ਪਿਆ ਸੀ। ਯਮਦੂਤ ਉਸਦੇ ਪ੍ਰਾਣ ਕੱਢ ਰਹੇ ਸਨ। ਕਬੀਰ ਸਾਹਿਬ ਦੇ ਆਉਣ ਨਾਲ ਯਮਦੂਤ ਇਸਤਰ੍ਹਾਂ ਆਕਾਸ਼ ਵਿੱਚ ਉੱਡ ਗਏ ਜਿਵੇਂ ਮੁਰਦੇ ਉਤੋਂ ਗਿੱਧ ਉੜ ਜਾਂਦੇ ਹਨ। ਚੰਦਰਵਿਜੈ ਹੋਸ਼ ਵਿੱਚ ਆ ਗਿਆ। ਸਾਹਮਣੇ ਕਰੁਣਾਮੇਯ ਸਾਹਿਬ ਖੜ੍ਹੇ ਸੀ। ਕੇਵਲ ਚੰਦਰਵਿਜੈ ਨੂੰ ਦਿਖਾਈ ਦੇ ਰਹੇ ਸਨ, ਹੋਰ ਕਿਸੇ ਨੂੰ ਦਿਖਾਈ ਨਹੀਂ ਦੇ ਰਹੇ ਸਨ। ਚੰਦਰਵਿਜੈ ਚਰਣਾਂ ਵਿੱਚ ਗਿਰਕੇ ਮੁਆਫੀ ਮੰਗਣ ਲੱਗਾ ਕਿ ਮੈਨੂੰ ਮੁਆਫ ਕਰ ਦਿਉ ਦਾਤਾ, ਮੇਰੀ ਜਾਨ ਬਚਾਉ। ਕਿਉਂਕਿ ਉਸਨੇ ਦੇਖਿਆ ਕਿ ਹੁਣ ਤੇਰੀ ਜਾਨ ਜਾਣ ਵਾਲੀ ਹੈ। (ਜਦ ਇਸ ਜੀਵ ਦੀ ਅੱਖ ਖੁਲ੍ਹਦੀ ਹੈ ਕਿ ਇਹ ਤਾਂ ਗੱਲ ਵਿਗੜ ਗਈ) ਮੈਨੂੰ ਮੁਆਫ ਕਰ ਦੋ ਦਾਤਾ, ਮੇਰੀ ਜਾਨ ਬਚਾ ਲਉ ਮਾਲਿਕ। ਕਬੀਰ ਸਾਹਿਬ ਨੇ ਕਿਹਾ ਰਾਜਾ ਅੱਜ ਵੀ ਉਹੀ ਗੱਲ ਹੈ, ਉਸ ਦਿਨ ਵੀ ਉਹੀ ਗੱਲ ਸੀ, ਨਾਮ ਲੈਣਾ ਪਵੇਗਾ। ਰਾਜਾ ਨੇ ਕਿਹਾ ਨਾਮ ਲੈ ਲਵਾਗਾਂ ਜੀ, ਹੁਣੀ ਲਵਾਗਾਂ ਨਾਮ। ਕਬੀਰ ਸਾਹਿਬ ਨੇ ਨਾਮ ਉਪਦੇਸ਼ ਦਿੱਤਾ ਤਥਾ ਕਿਹਾ ਹੁਣ ਮੈਂ ਤੈਨੂੰ ਦੋ ਸਾਲ ਦੀ ਉਮਰ ਦਿੰਦਾ ਹਾਂ, ਜੇ ਇਸ ਵਿੱਚ ਇੱਕ ਸਾਹ ਵੀ ਖਾਲੀ ਚਲਾ ਗਿਆ ਤਾਂ ਫਿਰ ਕਰਮਦੰਡ ਰਹਿ ਜਾਵੇਗਾ।

ਕਬੀਰ, ਜੀਵਨ ਤੋ ਥੋੜਾ ਭਲਾ,ਜੇ ਸਤ ਸੁਮਰਨ ਹੋ। ਲਾਖ ਬਰਸ ਕਾ ਜੀਵਨਾ, ਲੇਖੇ ਧਰੇ ਨਾ ਕੋ॥

ਸ਼ੁਭਕਰਮ ਵਿੱਚ ਸਹਿਯੋਗ ਦਿੱਤਾ ਹੋਇਆ ਪਿਛਲਾ ਕਰਮ ਅਤੇ ਨਾਲ ਹੀ ਸ਼ਰਧਾ ਨਾਲ ਦੋ ਸਾਲ ਦੇ ਸਿਮਰਨ ਨਾਲ ਤਥਾ ਤਿੰਨੋਂ ਨਾਮ ਪ੍ਰਦਾਨ ਕਰਕੇ ਕਬੀਰ ਸਾਹਿਬ ਚੰਦਰਵਿਜੈ ਨੂੰ ਵੀ ਪਾਰ ਕਰ ਲੈ ਗਏ। ਬੋਲੋ ਸਤਿਗੁਰੂ ਦੇਵ ਕੀ ਜਯ "ਜਯ ਬੰਦੀ ਛੋੜ।"

ਪ੍ਰਮੇਸ਼ਵਰ ਕਬੀਰ ਸਾਹਿਬ ਜੀ ਸੱਚੇ ਸ਼ਰਧਾਲੂ ਦੀ ਉਮਰ ਵਧਾ ਦਿੰਦੇ ਹਨ ਤਥਾ ਉਸਦੇ ਪਰਿਵਾਰ ਦੀ ਵੀ ਰੱਖਿਆ ਕਰਦੇ ਹਨ, ਉਪਰੋਕਤ ਵਿਵਰਣ ਨਾਲ ਸਿੱਧ ਹੋਇਆ। ਇਹ ਪ੍ਰਮਾਣ ਬਹੁਤ ਪਹਿਲਾਂ ਦੇ ਹਨ। ਵਰਤਮਾਨ ਵਿੱਚ ਸਾਧਾਰਨ ਵਿਅਕਤੀ ਵਿਸ਼ਵਾਸ਼ ਨਹੀਂ ਕਰਦਾ। ਵਰਤਮਾਨ ਵਿੱਚ ਕਬੀਰ ਸਾਹਿਬ ਦੀ ਸ਼ਕਤੀ ਦਾ ਮੁਝ ਦਾਸ ਦੁਆਰਾ ਹੋਏ ਕਸ਼ਟ ਨਿਵਾਰਣ ਤਥਾ ਉਮਰ ਵਧਾਉਣ ਦੇ ਢੇਰ ਸਾਰੇ ਪ੍ਰਮਾਣ ਪੜ੍ਹੋ। ਪੁਸਤਕ "ਪ੍ਰਮੇਸ਼ਵਰ ਦਾ ਸਾਰ ਸੰਦੇਸ਼"।

## "ਪਵਿੱਤਰ ਪੁਰਾਣਾਂ ਦਾ ਰਹੱਸ"

ਪੁਰਾਣਾਂ ਨੂੰ ਸਮਝਣ ਲਈ ਕ੍ਰਿਪਾ ਧਿਆਨ ਰਹੇ ਕਿ ਸ਼੍ਰੀ ਬ੍ਰਹਮਪੁਰਾਣ, ਸ਼੍ਰੀ ਵਿਸ਼ਨੂ ਪੁਰਾਣ ਤਥਾ ਸ਼੍ਰੀ ਸ਼ਿਵਪੁਰਾਣ ਬ੍ਰਹਮ ਦੀ ਲੀਲ੍ਹਾ ਤੋਂ ਆਰੰਭ ਹੁੰਦੇ ਹਨ, ਜਿਸਨੂੰ ਪ੍ਰਥਮ ਅਵਿਅਕਤ ਗੀਤਾ ਅਧਿ:7 ਸਲੋਕ 25 ਵਿੱਚ ਕਿਹਾ ਹੈ। ਜੋ ਗੀਤਾ ਅਧਿ:11 ਦੇ ਸਲੋਕ 32 ਵਿੱਚ ਕਹਿੰਦਾ ਹੈ ਕਿ "ਮੈਂ ਕਾਲ ਹਾਂ"। ਇਸਨੂੰ ਛਰਪੁਰਸ਼ ਤਥਾ ਜੋਤੀ

ਨਿਰੰਜਨ ਵੀ ਕਿਹਾ ਜਾਂਦਾ ਹੈ, ਇਹੀ ਸਦਾਸ਼ਿਵ, ਕਾਲਰੂਪੀ ਬ੍ਰਹਮ ਵੀ ਕਹਾਉਂਦਾ ਹੈ। ਇਹੀ ਬ੍ਰਹਿਮੰਡ ਵਿੱਚ ਇੱਕ ਬ੍ਰਹਮਲੋਕ ਦੀ ਰਚਨਾ ਕਰਕੇ ਉਸਦੇ ਉਪਰੀ ਹਿੱਸੇ ਵਿੱਚ ਰਹਿੰਦਾ ਹੈ।

ਇਹੀ ਮਹਾਂਵਿਸ਼ਣੂ, ਮਹਾਂਬ੍ਰਹਮਾ ਤਥਾ ਮਹਾਂਸ਼ਿਵ ਕਹਿਲਾਉਂਦਾ ਹੈ ਤਥਾ ਉਸ ਖੇਤਰ ਨੂੰ ਕਾਸ਼ੀ ਵੀ ਕਹਿੰਦੇ ਹਨ। ਉਸੇ ਵਿੱਚ ਰਜੋਗੁਣ ਪ੍ਰਧਾਨ, ਸਤਗੁਣ ਪ੍ਰਧਾਨ, ਤਮਗੁਣ ਪ੍ਰਧਾਨ ਤਿੰਨ ਸਥਾਨ ਬਣਾਕੇ ਆਪਣੀ ਪਤਨੀ ਦੁਰਗਾ (ਮਹਾਂਲੱਛਮੀਂ) ਨੂੰ ਨਾਲ ਰੱਖਕੇ ਤਿੰਨ ਪੁੱਤਰਾਂ ਰਜਗੁਣ ਸ਼੍ਰੀ ਬ੍ਰਹਮਾ ਜੀ, ਸਤਗੁਣ ਸ਼੍ਰੀ ਵਿਸ਼ਣ ਜੀ, ਤਮਗੁਣ ਸ਼੍ਰੀ ਸ਼ਿਵਜੀ ਦੀ ਉਤਪੱਤੀ ਕਰਕੇ ਅਚੇਤ ਕਰ ਦਿੰਦਾ ਹੈ। ਅਚੇਤ ਅਵਸਥਾ ਵਿੱਚ ਹੀ ਉਨ੍ਹਾਂ ਦਾ ਪ੍ਰਵਰਿਸ਼ ਕਰਦਾ ਰਹਿੰਦਾ ਹੈ। ਜਵਾਨ ਹੋਣ ਤੇ ਬ੍ਰਹਮਾ ਜੀ ਨੂੰ ਕਮਲ ਦੇ ਫੁੱਲ ਉੱਤੇ, ਸ਼੍ਰੀ ਵਿਸ਼ਣੂ ਜੀ ਨੂੰ ਸ਼ੇਸ਼ ਨਾਗ ਉੱਤੇ ਤਥਾ ਸ਼੍ਰੀ ਸ਼ਿਵ ਨੂੰ ਕੈਲਾਸ਼ ਪਰਵਤ ਉੱਤੇ ਸਚੇਤ ਕਰ ਦਿੰਦਾ ਹੈ। ਇਨ੍ਹਾਂ ਤਿੰਨਾਂ ਪ੍ਰਭੂਆਂ ਨੂੰ ਸਵੈਂ ਗਿਆਨ ਨਹੀਂ ਕਿ ਸਾਡਾ ਉਤਪੱਤੀ ਕਰਤਾ ਕੌਣ ਹੈ?ਇਹੀ ਕਾਲ ਰੂਪੀ ਬ੍ਰਹਮ ਹੀ ਵਿਸ਼ਣੂ ਰੂਪ ਧਾਰਣ ਕਰਕੇ ਆਪਣੀ ਨਾਭੀ ਤੋਂ ਕਮਲ ਉਤਪੰਨ ਕਰਕੇ ਉਸ ਉੱਤੇ ਸ਼੍ਰੀ ਬ੍ਰਹਮਾ ਜੀ ਨੂੰ ਰੱਖਕੇ ਹੋਸ਼ ਵਿੱਚ ਕਰ ਦਿੰਦਾ ਹੈ। ਉਹ ਜਦ ਚਾਹੇ ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਣੂ ਜੀ ਤਥਾ ਸ਼੍ਰੀ ਸ਼ਿਵ ਜੀ ਦਾ ਰੂਪ ਧਾਰਣ ਕਰਕੇ ਦ੍ਰਿਸ਼ਟੀਗੋਚਰ ਹੁੰਦਾ ਹੈ। ਉਹ ਕਾਲ ਆਪਣੇ ਵਾਸਤਵਿਕ ਰੂਪ ਵਿੱਚ ਕਦੇ ਪ੍ਰਗਟ ਨਹੀਂ ਹੁੰਦਾ ਜੋ ਕਾਲ ਨੇ ਸ਼੍ਰੀਮਦਭਾਗਵਤ ਗੀਤਾ ਜੀ ਦਾ ਗਿਆਨ ਦਿੰਦੇ ਸਮੇਂ ਦਿਖਾਇਆ ਸੀ। ਗੀਤਾ ਅਧਿਆਏ 10 ਤਥਾ 11 ਵਿੱਚ ਪ੍ਰਮਾਣ ਹੈ। ਸ਼੍ਰੀ ਮਦਭਾਗਵਤ ਗੀਤਾ ਅਧਿਆਏ 11 ਸਲੋਕ 47-48 ਵਿੱਚ ਕਿਹਾ ਹੈ ਹੇ ਅਰਜੁਨ ਇਹ ਮੇਰਾ ਵਾਸਤਵਿਕ ਕਾਲ ਰੂਪ ਤੇਰੇ ਤੋਂ ਅਤਿਰਿਕਤ ਨਾ ਤਾਂ ਪਹਿਲਾਂ ਕਿਸੇ ਨੇ ਦੇਖਿਆ ਹੈ ਤਥਾ ਨਾ ਹੀ ਅੱਗੇ ਕੋਈ ਦੇਖ ਸਕਦਾ ਹੈ। ਇਹ ਤਾਂ ਮੈਂ ਤੇਰੇ ਉਪੱਰ ਅਨੁਗ੍ਰਹਿ ਕਰਕੇ ਦਿਖਾਇਆ ਹੈ। ਇਹ ਮੁਝ ਬ੍ਰਹਮ ਦਾ ਹਜਾਰ ਭੁਜਾਵਾਂ ਤੇ ਨੇਤ੍ਰਾਂ ਆਦਿ ਵਾਲਾ ਕਾਲ ਰੂਪ ਵੇਦਾਂ ਵਿੱਚ ਵਰਣਿਤ ਵਿਧੀ ਨਾਲ ਜਿਵੇਂ ਯੱਗ, ਓਮ ਨਾਮ ਦੇ ਜਾਪ ਆਦਿ ਨਾਲ ਕਦੇ ਨਹੀਂ ਦੇਖਿਆ ਜਾ ਸਕਦਾ। ਭਾਵਅਰਥ ਹੈ ਕਿ ਵੇਦਾਂ ਵਿੱਚ ਵਰਣਿਤ ਵਿਧੀ ਤੋਂ ਪ੍ਰਭੂ ਪ੍ਰਾਪਤੀ ਨਹੀਂ ਹੈ। ਇਸਲਈ ਰਿਸ਼ੀਆਂ-ਮਹਾਂਰਿਸ਼ੀਆਂ ਨੇ ਵੇਦਾਂ ਵਿੱਚ "ਓਮ" ਨਾਮ ਨੂੰ ਪ੍ਰਭੂ ਪ੍ਰਾਪਤੀ ਦਾ ਜਾਣਕੇ ਪ੍ਰਭੂ ਪ੍ਰਾਪਤੀ ਦੇ ਲਈ ਯੱਗ ਤਥਾ ਓਮ ਨਾਮ ਦੇ ਜਾਪ ਦੀ ਘੋਰ ਸਾਧਨਾਵਾਂ ਕੀਤੀਆਂ, ਪ੍ਰੰਤੂ "ਬ੍ਰਹਮ" ਦੇ ਦਰਸ਼ਨ ਨਹੀਂ ਹੋਏ। ਕਿਸੇ ਨੇ ਕਮਲਾਂ ਦਾ ਪ੍ਰਕਾਸ਼ ਦੇਖ ਲਿਆ। ਕਿਸੇ ਨੇ ਸਰੀਰ ਵਿੱਚ ਜੋਤੀ ਦੇਖੀ ਤਥਾ ਕਿਸੇ ਨੇ ਧੁੰਨਾਂ ਸੁਣੀ, ਜੋ ਕਾਲ (ਬ੍ਰਹਮ) ਦਾ ਛਲ ਹੈ। ਕਿਸੇ-2 ਨੇ ਸਹੰਸਦਲ ਕਮਲ ਦੀ ਇੱਕ ਹਜਾਰ ਜੋਤੀਆਂ ਵਿੱਚੋਂ ਨਿਕਲ ਰਿਹਾ ਪ੍ਰਕਾਸ਼ ਦੇਖਕੇ ਪ੍ਰਭੂ ਦੀ ਪ੍ਰਾਪਤੀ ਮੰਨ ਲਈ। ਜਿਵੇਂ ਕਿਸੇ ਸਥਾਨ ਉੱਤੇ ਇੱਕ ਹੀ ਰੰਗ ਦੇ ਹਜਾਰ ਬੱਲਬ ਇੱਕ-ਦੂਜੇ ਦੇ ਨਾਲ ਲਗਾਕੇ ਸੈੱਟ ਕਰ ਗੋਲਾਕਾਰ ਵਿੱਚ ਜਗਾ ਰੱਖੇ ਹੋਣ। ਦੂਰੋਂ ਦੇਖਣ ਵਾਲੇ ਨੂੰ ਇੱਕ ਪ੍ਰਕਾਸ਼ ਸਮੂਹ ਹੀ ਦਿਖਾਈ ਦਿੰਦਾ ਹੈ। ਅਤਿਨਿੱਕਟ ਜਾਣ ਉੱਤੇ ਪਤਾ ਲੱਗਦਾ ਹੈ ਕਿ ਇਹ ਤਾਂ ਬੱਲਬਾਂ (ਲਾਟੂਆਂ) ਦਾ ਪ੍ਰਕਾਸ਼ ਹੈ।

ਇਸ ਪ੍ਰਕਾਰ ਕੁਝ ਸਾਧਕ ਹਠਯੋਗ ਕਰਕੇ ਸਰੀਰ ਵਿੱਚ ਅੰਤਰਮੁੱਖ ਹੋਕੇ, ਕੁਝ ਆਤਿਸ਼ਬਾਜੀ ਨੂੰ ਦੇਖਕੇ ਪ੍ਰਭੂ ਪ੍ਰਾਪਤੀ ਮੰਨ ਲੈਂਦੇ ਹਨ। ਉਸੀ ਕਾਲ ਜਾਲ ਨੂੰ ਆਨੰਦ ਮੰਨਕੇ ਆਪਣਾ ਅਨਮੋਲ ਜੀਵਨ ਨਸ਼ਟ ਕਰ ਜਾਂਦੇ ਹਨ। ਵੇਦਾਂ ਵਿੱਚ ਸਪੱਸ਼ਟ ਲਿਖਿਆ ਹੈ ਕਿ ਪ੍ਰਮੇਸ਼ਵਰ ਸਹਿਸਰੀਰ ਹੈ। ਯਜੁਰਵੇਦ ਅਧਿਆਏ 1 ਮੰਤਰ 15 ਤਥਾ ਅਧਿਆਏ 5 ਮੰਤਰ 1 ਵਿੱਚ ਪ੍ਰਮਾਣ ਹੈ-

ਅਗਨੇ ਤਨੂਰ ਅਸਿ। ਵਿਸਣਵੇ ਤਵਾ ਸੋਮਸਯ ਤਨੂਰ ਅਸਿ।

ਜਿਸਦਾ ਸ਼ਬਦਅਰਥ ਹੈ ਕਿ-:ਪ੍ਰਮੇਸ਼ਵਰ ਸਹਿਸਰੀਰ ਹੈ। ਉਸ ਸਰਵਪਾਲਣ ਕਰਤਾ ਅਮਰ ਪੁਰਸ਼ (ਸਤਿਪੁਰਸ਼) ਦਾ ਸਰੀਰ ਹੈ ਅਰਥਾਤ ਪ੍ਰਮੇਸ਼ਵਰ ਆਕਾਰ ਵਿੱਚ ਹੈ। ਇਸਲਈ ਰਿਸ਼ੀਆਂ ਨੇ ਪ੍ਰਭੂ ਦਰਸ਼ਨ ਦੇ ਲਈ ਘੋਰ ਸਾਧਨਾਂ ਕੀਤੀਆਂ। ਪ੍ਰੰਤੂ ਵੇਦਾਂ ਵਿੱਚ ਵਰਣਿਤ ਵਿਧੀ ਤੋਂ ਪ੍ਰਭੂ ਪ੍ਰਾਪਤੀ ਨਹੀਂ ਹੋ ਸਕਦੀ। ਇਸਲਈ ਅੱਜ ਤੱਕ ਸਰਵ ਸਾਧਕਾਂ,ਰਿਸ਼ੀਆਂ ਆਦਿ ਨੇ ਆਪਣੇ ਅਨੁਭਵ ਦੀ ਪੁਸਤਕਾਂ ਦੀ ਰਚਨਾਂ ਕਰ ਦਿੱਤੀ ਜੋ ਵੇਦ ਗਿਆਨ ਵਿਰੁੱਧ ਹੈ। ਹੁਣ ਸਾਰਾ ਭਗਤਸਮਾਜ ਪਵਿੱਤਰ ਵੇਦਾਂ ਦੇ ਸਥਾਨ ਉੱਤੇ ਹੋਰ ਮਹਾਂਰਿਸ਼ੀਆਂ ਜਾਂ ਸੰਤਾਂ ਦੇ ਅਨੁਭਵ ਤੋਂ ਬਣੀ ਪੁਸਤਕਾਂ ਦੇ ਗਿਆਨ ਉੱਤੇ ਆਧਾਰਿਤ ਹੋ ਚੁੱਕਾ ਹੈ।

ਪਵਿੱਤਰ ਵੇਦਾਂ ਤਥਾ ਸ਼੍ਰੀਮਦਭਾਗਵਤ ਗੀਤਾ ਜੀ ਦਾ ਗਿਆਨਦਾਤਾ ਬ੍ਰਹਮ ਕਹਿ ਰਿਹਾ ਹੈ ਕਿ ਤਿੰਨੋਂ ਗੁਣ (ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਣੂ ਜੀ ਤਥਾ ਤਮਗੁਣ ਸ਼ਿਵਜੀ) ਇਸ਼ਟ ਰੂਪ ਵਿੱਚ ਪੂਜਾ ਦੇ ਯੋਗ ਨਹੀਂ ਹਨ, ਕਿਉਂਕਿ ਇਹ ਵੀ ਨਾਸ਼ਵਾਨ ਹਨ ਤਥਾ ਕਰਮ ਦਾ ਫਲ ਜਿਉਂ ਦਾ ਤਿਉਂ ਦਿੰਦੇ ਹਨ। ਪਾਪ ਖਿਮਾਂ (ਨਾਸ਼) ਨਹੀਂ ਕਰ ਸਕਦੇ। ਇਨ੍ਹਾਂ ਦੇ ਪੂਜਾਰੀ ਭਗਤਾਂ ਨੂੰ ਪ੍ਰਾਰਬੱਧ ਵਿੱਚ ਲਿਖੇ ਕਸ਼ਟਾਂ ਨੂੰ ਭੋਗਣਾ ਹੀ ਪੈਂਦਾ ਹੈ। ਇਨ੍ਹਾਂ ਤਿੰਨਾਂ ਪ੍ਰਭੂਆਂ ਦੀ ਸਾਧਨਾ ਤੋਂ ਛਣਿਕ ਸੰਸਾਰਿਕ ਸੁੱਖ ਤਾਂ ਪ੍ਰਾਪਤ ਹੋ ਜਾਂਦੇ ਹਨ, ਪ੍ਰੰਤੂ ਪੂਰਣ ਮੋਕਸ਼ ਨਹੀਂ ਹੁੰਦਾ ਤਥਾ ਇਨ੍ਹਾਂ ਤਿੰਨਾਂ ਪ੍ਰਭੂਆਂ (ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਣੂ ਜੀ, ਸ਼੍ਰੀ ਸ਼ਿਵਜੀ) ਤੋਂ ਮਿਲਣ ਵਾਲੇ ਛਣਿਕ ਲਾਭ ਉੱਤੇ ਜਿਨ੍ਹਾਂ ਦੀ ਆਸਥਾ ਬਣੀ ਹੈ, ਉਹ ਰਾਖਸ਼ਸ਼ ਸੁਭਾਅ ਨੂੰ ਧਾਰਣ ਕੀਤੇ ਹੋਏ ਹਨ, ਮਨੁੱਖਾਂ ਵਿੱਚੋਂ ਨੀਚ, ਦੁਸ਼ਕ੍ਰਮ ਕਰਨ ਵਾਲੇ, ਮੂਰਖ ਮੈਨੂੰ (ਕਾਲ-ਬ੍ਰਹਮ) ਨੂੰ ਵੀ ਨਹੀਂ ਭਜਦੇ। (ਪ੍ਰਮਾਣ ਸ਼੍ਰੀਮਦ ਭਾਗਵਤ ਗੀਤਾ ਅਧਿ:7 ਸਲੋਕ 12-15 ਤੱਕ)। ਕਿਉਂਕਿ ਬ੍ਰਹਮ ਸਾਧਕ ਜਿਆਦਾ ਸਮੇਂ ਤੱਕ ਬ੍ਰਹਮਲੋਕ ਵਿੱਚ ਬਣੇ ਮਹਾਂਸਵਰਗ ਵਿੱਚ ਆਪਣੀ ਨਾਮ ਤੇ ਪੁੰਨ ਦੀ ਕਮਾਈ ਦੇ ਆਧਾਰ ਉੱਤੇ ਰਹਿੰਦਾ ਹੈ। ਇਸਲਈ ਕਾਲ ਕਹਿ ਰਿਹਾ ਹੈ ਕਿ ਤਿੰਨੋਂ ਪ੍ਰਭੂਆਂ ਤੋਂ ਕੁਝ ਜ਼ਿਆਦਾ ਰਾਹਤ ਮੈਂ ਦੇ ਸਕਦਾ ਹਾਂ। ਪ੍ਰੰਤੂ ਇਹ ਬ੍ਰਹਮਲੋਕ ਤਥਾ ਕਾਲ (ਬ੍ਰਹਮ) ਵੀ ਨਾਸ਼ਵਾਨ ਹਨ। ਗੀਤਾ ਅਧਿ:8 ਸਲੋਕ 16 ਵਿੱਚ ਕਿਹਾ ਹੈ ਬ੍ਰਹਮਲੋਕ ਤੱਕ ਸਰਵ ਲੋਕ ਨਾਸ਼ਵਾਨ ਹਨ ਤਥਾ ਗੀਤਾ ਅਧਿ:2 ਸਲੋਕ 12 ਤਥਾ ਅਧਿ:4 ਸਲੋਕ 5 ਵਿੱਚ ਸਵੈਂ ਗੀਤਾ ਗਿਆਨਦਾਤਾ ਬ੍ਰਹਮ ਕਹਿ ਰਿਹਾ ਹੈ ਮੇਰੀ ਵੀ ਜਨਮ-ਮ੍ਰਿਤੂ ਹੁੰਦੀ ਹੈ ਅਰਥਾਤ ਨਾਸ਼ਵਾਨ ਹਾਂ। ਇਸਲਈ ਪਵਿੱਤਰ ਗੀਤਾ ਅਧਿ:7 ਸਲੋਕ 18 ਵਿੱਚ ਕਿਹਾ ਹੈ ਚੌਥੇ ਪ੍ਰਕਾਰ ਦੇ ਮੇ ਰੇ (ਬ੍ਰਹਮਦੇ) ਸਾਧਕ ਜੋ ਗਿਆਨੀ ਹਨ ਉਹ ਵੇਦਾਂ ਦੇ ਗਿਆਨ ਦੇ ਆਧਾਰ ਉੱਤੇ ਜਾਣ ਲੈਂਦੇ ਹਨ ਕਿ ਕੇਵਲ ਇੱਕ ਹੀ ਪੂਰਣ ਪ੍ਰਮਾਤਮਾ ਹੀ ਇਸ਼ਟ ਦੇ ਰੂਪ ਵਿੱਚ ਪੂਜਯ ਹੈ, ਉਹੀ ਪਾਪਨਾਸ਼ਕ, ਪੂਰਣ ਮੋਕਸ਼ ਦਾਇਕ ਹੈ ਤਥਾ ਮਾਨਵ ਸਰੀਰ ਪ੍ਰਭੂ ਪ੍ਰਾਪਤੀ ਦੇ ਲਈ ਹੀ ਮਿਲਿਆ ਹੈ। ਉਨ੍ਹਾਂ ਨੇ ਵੇਦਾਂ ਦਾ ਸਵੈਂ ਹੀ ਨਿਸ਼ਕਰਸ਼ ਕੱਢ ਲਿਆ ਕਿ "ਓਮ" ਇਹੀ ਇੱਕ ਮੰਤ੍ਰ ਹੈ ਜੋ ਪ੍ਰਭੂ ਪ੍ਰਾਪਤੀ ਦਾ ਹੈ। ਇਸੀ "ਓਮ" ਮੰਤ੍ਰ ਦੇ ਜਾਪ ਨਾਲ ਹਜਾਰਾਂ ਸਾਲ ਸਾਧਨਾਂ ਕਰਕੇ ਆਪਣੇ ਸਰੀਰ ਨੂੰ ਵੀ ਨਿਸ਼ਾਵਰ ਕਰ ਦਿੱਤਾ। ਪ੍ਰੰਤੂ ਪ੍ਰਭੂ ਦਰਸ਼ਨ ਨਹੀਂ ਹੋਏ, ਹੋਰ ਉਪਲੱਭਧੀਆਂ ਹੋ ਗਈ। ਕੁਝ ਸਿੱਧੀਆ ਪ੍ਰਾਪਤ ਹੋ ਗਈਆਂ ਤਥਾ ਸਵਰਗ-ਮਹਾਂਸਵਰਗ ਆਦਿ ਵਿੱਚ ਉਚ ਪਦ ਪ੍ਰਾਪਤ ਹੋ ਗਏ। ਫ਼ਿਰ ਭਜਨ ਕਮਾਈ ਤਥਾ ਪੁੰਨਾਂ ਦੀ ਕਮਾਈ ਸਮਾਪਤ ਹੋਣ ਉੱਤੇ ਪੁਨਰ ਜਨਮ-ਮ੍ਰਿਤੂ ਤਥਾ ਚੌਰਾਸੀ ਲੱਖ ਪ੍ਰਾਣੀਆਂ ਦੇ ਸਰੀਰਾਂ ਵਿੱਚ ਘੋਰ ਕਸ਼ਟ ਤਥਾ ਨਰਕ ਵਿੱਚ ਪਾਪ ਕਰਮ ਦਾ ਫਲ ਭੋਗ ਵੀ ਬਣਿਆ ਰਿਹਾ।

ਪਵਿੱਤਰ ਯਜੁਰਵੇਦ ਅਧਿ:40 ਮੰਤਰ 10 ਤਥਾ ਪਵਿੱਤਰ ਗੀਤਾ ਅਧਿ:4 ਮੰਤ੍ਰ 34 ਵਿੱਚ ਉਪਰੋਕਤ ਦੋਨੋਂ ਸ਼ਾਸਤਰਾਂ ਦਾ ਗਿਆਨਦਾਤਾ ਬ੍ਰਹਮ ਕਹਿ ਰਿਹਾ ਹੈ ਕਿ

ਉਸ ਪੂਰਣ ਪ੍ਰਮਾਤਮਾ ਦੇ ਵਿਸ਼ੇ ਵਿੱਚ ਮੈਂ (ਕਾਲ ਰੂਪੀ ਬ੍ਰਹਮ) ਨਹੀਂ ਜਾਣਦਾ। ਉਸ ਪ੍ਰਮੇਸ਼ਵਰ ਦੇ ਵਿਸ਼ੈ ਵਿੱਚ ਪੂਰਣ ਜਾਣਕਾਰੀ ਅਰਥਾਤ ਤੱਤਵਗਿਆਨ ਤਥਾ ਉਸ ਪ੍ਰਮੇਸ਼ਵਰ ਦੀ ਪ੍ਰਾਪਤੀ ਦੀ ਵਿਧੀ ਅਰਥਾਤ ਪੂਰਣ ਮੋਕਸ਼ ਮਾਰਗ ਦੀ ਜਾਣਕਾਰੀ ਦੇ ਲਈ ਤੱਤਵਦਰਸ਼ੀ ਸੰਤ ਦੀ ਖੋਜ ਕਰ। ਫਿਰ ਉਹ ਜਿਵੇਂ ਸਾਧਨਾਂ ਦੱਸਣ ਵੈਸੇ ਕਰ। ਉਸਦੇ ਬਾਅਦ ਉਸ ਪਰਮਪਦ ਪ੍ਰਮੇਸ਼ਵਰ ਦੀ ਖੋਜ ਕਰਨੀ ਚਾਹੀਦੀ ਹੈ ਜਿਸ ਵਿੱਚ ਗਏ ਹੋਏ ਸਾਧਕ ਫਿਰ ਵਾਪਸ ਸੰਸਾਰ ਵਿੱਚ ਨਹੀਂ ਆਉਂਦੇ ਅਰਥਾਤ ਪੂਰਣ ਮੋਕਸ਼ ਪ੍ਰਾਪਤ ਕਰਕੇ ਸਦਾ ਦੇ ਲਈ ਜਨਮ-ਮ੍ਰਿਤੂ ਤਥਾ ਚੌਰਾਸੀ ਲੱਖ ਜੂਨੀਆਂ ਦੇ ਕਸ਼ਟ ਤਥਾ ਨਰਕ ਦੀ ਪੀੜ੍ਹਾ ਦੇ ਕਸ਼ਟ ਤੋਂ ਮੁਕਤ ਹੋ ਜਾਂਦੇ ਹਨ ਤਥਾ ਪੂਰਣ ਸ਼ਾਂਤੀ ਪ੍ਰਾਪਤ ਕਰਕੇ (ਸ਼ਾਸ਼ਵਤ ਸਥਾਨਮ) ਅਵਿਨਾਸ਼ੀ ਲੋਕ ਅਰਥਾਤ ਸਤਲੋਕ ਨੂੰ ਪ੍ਰਾਪਤ ਹੋ ਜਾਂਦੇ ਹਨ (ਪ੍ਰਮਾਣ ਗੀਤਾ ਅਧਿ:15 ਸਲੋਕ 1-4 ਤਥਾ ਗੀਤਾ ਅਧਿ:18 ਸਲੋਕ 62 ਤਥਾ ਰਿੱਗਵੇਦ ਮੰਡਲ 1 ਸੁਕਤ 24 ਮੰਤਰ 1-2)।

ਤੱਤਵਦਰਸ਼ੀ ਸੰਤ ਦੇ ਨਾ ਮਿਲਣੇ ਦੇ ਕਾਰਣ ਸਰਵ ਰਿਸ਼ੀਜਨ ਵੇਦਾਂ ਅਨੁਸਾਰ ਸਾਧਨਾਂ ਕਰਕੇ ਵੀ ਮਹਾਂਕਸ਼ਟ ਵਿੱਚ ਹੀ ਰਹਿ ਜਾਂਦੇ ਹਨ। ਇਸਲਈ ਗੀਤਾ ਅਧਿ:7 ਸਲੋਕ 18 ਵਿੱਚ ਕਿਹਾ ਹੈ ਕਿ ਜੋ ਗਿਆਨੀ ਆਤਮਾ ਹਨ, ਉਹ ਹਨ ਤਾਂ ਉਦਾਰ, ਕਿਉਂਕਿ ਪ੍ਰਭੂ ਪ੍ਰਾਪਤੀ ਦੇ ਲਈ ਤਨ-ਮਨ-ਧਨ ਨਾਲ ਵੇਦਾਂ ਅਨੁਸਾਰ ਸਾਧਨਾਂ ਕਰਦੇ ਹਨ, ਪ੍ਰੰਤੂ ਉਹ ਵੀ ਮੈਨੂੰ (ਕਾਲ) ਬ੍ਰਹਮ ਦੀ (ਅਨੁਤਮਾਮ) ਅਤਿਘਟੀਆ ਗਤੀ ਅਰਥਾਤ ਸਾਧਨਾਂ ਤੋਂ ਮਿਲਣ ਵਾਲੇ ਲਾਭ ਉੱਤੇ ਹੀ ਆਸ਼ਰਿਤ ਹਨ, ਜਿਸਤੋਂ ਇਨ੍ਹਾਂ ਦਾ ਪੂਰਣ ਮੋਕਸ਼ ਨਹੀਂ ਹੋ ਸਕਦਾ। ਜਨਮ-ਮ੍ਰਿਤੂ ਤਥਾ ਹੋਰ ਪ੍ਰਾਣੀਆਂ ਦੇ ਸਰੀਰ ਵਿੱਚ ਤਥਾ ਨਰਕ ਵਿੱਚ ਕ੍ਰਮਆਧਾਰ ਉੱਤੇ ਕਸ਼ਟ ਕਦੇ ਸਮਾਪਤ ਨਹੀਂ ਹੋ ਸਕਦਾ।

ਜੋਤੀ ਨਿਰੰਜਨ (ਕਾਲ ਰੂਪੀ ਬ੍ਰਹਮ) ਨੇ ਕਸਮਖਾਧੀ ਹੈ ਕਿ ਮੈਂ ਕਦੇ ਵੀ ਕਿਸੀ ਨੂੰ ਕਿਸੇ ਵੀ ਸਾਧਨਾਂ ਨਾਲ ਆਪਣੇ ਵਾਸਤਵਿਕ ਕਾਲਰੂਪ ਵਿੱਚ ਦਰਸ਼ਨ ਨਹੀਂ ਦੇਵਾਂਗਾ। ਇਸਲਈ ਇਹੀ ਕਾਲ ਰੂਪੀ ਬ੍ਰਹਮ ਹੀ ਆਪਣੇ ਪੁੱਤਰਾਂ (ਬ੍ਰਹਮਾ, ਵਿਸ਼ਣੂ, ਮਹੇਸ਼) ਦੇ ਰੂਪ ਵਿੱਚ ਦਿਖਾਈ ਦੇਕੇ ਹੋਰ ਚਰਿੱਤਰ ਕਰਦਾ ਹੈ। ਜਿਸ ਕਾਰਨ ਨਾਲ ਹੋਰ ਜਨ ਸੋਚਦੇ ਹਨ ਕਿ ਇਹ ਲੀਲ੍ਹਾ ਭਗਵਾਨ ਵਿਸ਼ਣੂ ਨੇ ਕੀਤੀ, ਕਦੇ ਕਹਿੰਦੇ ਹਨ ਕਿ ਇਹ ਲੀਲ੍ਹਾ ਸ਼੍ਰੀ ਬ੍ਰਹਮਾ ਨੇ ਕੀਤੀ, ਕਦੇ ਕਹਿੰਦੇ ਹਨ ਕਿ ਇਹ ਲੀਲ੍ਹਾ ਸ਼੍ਰੀ ਸ਼ਿਵ ਨੇ ਕੀਤੀ। ਜਿਵੇਂ ਆਮ ਵਿਅਕਤੀ ਕਹਿੰਦਾ ਹੈ ਕਿ ਸ਼੍ਰੀ ਬ੍ਰਹਮਾ ਜੀ ਦੀ ਉਤਪੱਤੀ ਸ਼੍ਰੀ ਵਿਸ਼ਣੂ ਜੀ ਦੇ ਨਾਭੀ ਕਮਲ ਤੋਂ ਹੋਈ। ਉਸ ਸਮੇਂ ਸ਼੍ਰੀ ਵਿਸ਼ਣੂ ਜੀ ਦੇ ਰੂਪ ਵਿੱਚ ਕਾਲ ਨੇ ਆਪਣੀ ਨਾਭੀ ਤੋਂ ਕਮਲ ਪ੍ਰਗਟ ਕੀਤਾ ਸੀ।

ਬ੍ਰਹਮਾ ਪੁਰਾਣ (ਸ਼੍ਰਿਸ਼ਟੀ ਦਾ ਵਰਣਨ ਨਾਮਕ ਅਧਿਆਏ) ਵਿੱਚ ਸ਼੍ਰੀ ਲੋਮਹਰਸ਼ਣ ਰਿਸ਼ੀ (ਜਿਸਨੂੰ ਸੂਤ ਜੀ ਵੀ ਕਿਹਾ ਜਾਂਦਾ ਹੈ) ਨੇ ਆਪਣੇ ਗੁਰੂਦੇਵ ਸ਼੍ਰੀ ਵਿਆਸ ਰਿਸ਼ੀ ਤੋਂ ਸੁਣਿਆ ਗਿਆਨ ਕਿਹਾ ਹੈ। ਸ਼੍ਰੀ ਵਿਆਸ ਜੀ ਨੇ ਸ਼੍ਰੀ ਨਾਰਦ ਜੀ ਤੋਂ ਸੁਣਿਆ ਤਥਾ ਸ਼੍ਰੀ ਨਾਰਦ ਜੀ ਨੇ ਆਪਣੇ ਪਿਤਾ ਸ਼੍ਰੀ ਬ੍ਰਹਮਾ ਜੀ ਤੋਂ ਜਾਣਕਾਰੀ ਪ੍ਰਾਪਤ ਕੀਤੀ ਸੀ। ਸ਼੍ਰੀ ਬ੍ਰਹਮਾ ਜੀ ਨੂੰ ਸਵੈਂ ਗਿਆਨ ਨਹੀਂ ਮੈਂ ਕਿੱਥੋਂ ਉਤਪੰਨ ਹੋਇਆ (ਸ਼੍ਰੀ ਦੇਵੀ ਮਹਾਂਪੁਰਣ 3 ਸਕੰਦ)। ਇਸਦਾ ਭਾਵਅਰਥ ਇਹ ਨਹੀਂ ਹੈ ਕਿ ਪੁਰਾਣਾਂ ਦਾ ਗਿਆਨ ਗਲਤ ਹੈ। ਜੋ ਗਿਆਨ ਸ਼੍ਰੀ ਬ੍ਰਹਮਾ ਜੀ ਨੇ ਹੋਸ਼ ਵਿੱਚ ਆਉਣ ਤੋਂ ਪਿੱਛੋਂ ਕਿਹਾ ਹੈ ਉਹ ਉਸੀ ਸਤਰ ਤੱਕ ਤਾਂ ਸਹੀ ਹੈ। ਪ੍ਰੰਤੂ ਸਚੇਤ ਹੋਣ ਨਾਲ ਪੂਰਵ ਦਾ ਗਿਆਨ ਦੰਤ ਕਥਾ (ਲੋਕਵੇਦ) ਹੈ। ਜੋ ਪੂਰਣ ਪ੍ਰਮੇਸ਼ਵਰ ਨੇ ਪ੍ਰਥਮ ਸਤਯੁੱਗ ਵਿੱਚ ਸਤਿਸੁਕਰਿਤ ਨਾਮ ਨਾਲ ਪ੍ਰਗਟ ਹੋਕੇ ਤੱਤਵਦਰਸ਼ੀ ਸੰਤ ਰੂਪ ਵਿੱਚ ਤੱਤਵਗਿਆਨ ਤਥਾ ਵਾਸਤਵਿਕ ਸ਼੍ਰਿਸ਼ਟੀ ਰਚਨਾ ਦਾ ਗਿਆਨ ਸ਼੍ਰੀ ਬ੍ਰਹਮਾ ਜੀ ਤਥਾ

ਮੰਨੂ ਜੀ ਆਦਿ ਨੂੰ ਦਿੱਤਾ ਸੀ। ਉਨ੍ਹਾਂ ਨੇ ਸੁਣਕੇ ਅਨਸੁਣਿਆ ਕਰ ਦਿੱਤਾ ਸੀ। ਤਦ ਪਿੱਛੋਂ ਜਦ ਸ਼੍ਰੀ ਬ੍ਰਹਮਾ ਜੀ ਤੋਂ ਇਸੇ ਦੇ ਵੰਸ਼ਜ ਪੁੱਛਣ ਲੱਗੇ ਤਾਂ ਉਸ ਸੁਣੇ ਸੁਣਾਏ ਗਿਆਨ ਦੇ ਆਧਾਰ ਉੱਤੇ ਕੁਝ ਮਿਲਾਵਟ ਕਰਕੇ ਪੂਰਵ ਦਾ ਗਿਆਨ ਕਿਹਾ ਹੈ, ਜਿਸ ਕਾਰਣ ਕੋਈ ਪੁਰਾਣ ਨਿਰਣਾਇਕ ਗਿਆਨ ਯੁਕਤ ਨਹੀਂ ਹੈ। ਕਿਸੀ ਪੁਰਾਣ ਦੇ ਆਧਾਰ ਤੋਂ ਸਿੱਧ ਹੁੰਦਾ ਹੈ ਕਿ ਸ਼੍ਰੀ ਵਿਸ਼ਣੂ ਜੀ ਦੀ ਉਤਪਤੀ ਸ਼੍ਰੀ ਬ੍ਰਹਮਾ ਜੀ ਤੋਂ ਹੋਈ, ਕਿਸੀ ਪੁਰਾਣ ਤੋਂ ਸਿੱਧ ਹੁੰਦਾ ਹੈ ਕਿ ਸ਼੍ਰੀ ਬ੍ਰਹਮਾਂ ਜੀ ਦੀ ਉਤਪਤੀ ਸ਼੍ਰੀ ਵਿਸ਼ਣੂ ਜੀ ਤੋਂ ਹੋਈ ਆਦਿ-2। ਇਸੇ ਕਾਰਣ ਸਭ ਰਿਸ਼ੀਜਨ ਤਥਾ ਬ੍ਰਹਮਾ, ਵਿਸ਼ਣੂ ਤਥਾ ਸ਼ਿਵਜੀ ਵੀ ਸ਼ੱਕ ਵਿੱਚ ਹੀ ਹਨ।

## "ਸ਼੍ਰੀ ਬ੍ਰਹਮਾ ਜੀ ਤਥਾ ਸ਼੍ਰੀ ਵਿਸ਼ਣੂ ਜੀ ਦਾ ਯੁੱਧ"

ਸ਼੍ਰੀ ਸ਼ਿਵ ਪੁਰਾਣ (ਵਿਧੇਸ਼ਵਰ ਸੰਹਿਤਾ ਅਧਿਆਏ 6 ਅਨੁਵਾਦਕ ਦੀਨ ਦਿਆਲ ਸ਼ਰਮਾ ਪ੍ਰਕਾਸ਼ਕ ਰਾਮਾਇਣ ਪ੍ਰੈੱਸ, ਮੁੰਬਈ ਪ੍ਰਸ਼ਟ 67 ਤਥਾ ਸੰਪਾਦਕ ਪੰਡਿਤ ਰਾਮਲਗਨ ਪਾਂਡੇ"ਵਿਸ਼ਾਰਦ" ਪ੍ਰਕਾਸ਼ਕ ਸਾਵਿੱਤਰ ਠਾਕੁਰ, ਪ੍ਰਕਾਸ਼ਨ ਰੱਥਯਾਤਰਾ ਵਾਰਾਣਸੀ,ਬ੍ਰਾਂਚ-ਨਾਟੀ ਇਮਲੀ ਵਾਰਾਣਸੀ ਦੇ ਵਿਧੇਸ਼ਵਰ ਸੰਹਿਤਾ ਅਧਿਆਏ 6, ਪ੍ਰਸ਼ਠ 54 ਤਥਾ ਟੀਕਾਕਾਰ ਡਾ. ਬ੍ਰਹਮਾਨੰਦ ਤ੍ਰਿਪਾਠੀ ਸਾਹਿਤਯ ਆਯੁਰਵੇਦਿਕ ਜਯੋਤਿਸ਼ ਅਚਾਰੀਆ, ਐਮ.ਏ, ਪੀ.ਐੱਚ.ਡੀ., ਡੀ.ਐਸ., ਸੀ.ਏ.। ਪ੍ਰਕਾਸ਼ਕ ਚੋਖੰਬਾ ਸੰਸਕ੍ਰਿਤ ਪ੍ਰਤਿਸ਼ਠਾਨ, 38 ਯੂ.ਏ.,ਜਵਾਹਰ ਨਗਰ, ਬੰਗਲੋ ਰੋਡ, ਦਿੱਲੀ, ਸੰਸਕ੍ਰਿਤ ਸਹਿਤ ਸ਼ਿਵ ਪੁਰਾਣ ਦੇ ਵਿਧੇਸ਼ਵਰ ਸਹਿਤਾ ਅਧਿ:6 ਪ੍ਰਸ਼ਠ 45'ਤੇ)।

ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਣੂ ਜੀ ਦੇ ਕੋਲ ਆਏ। ਉਸ ਸਮੇਂ ਸ਼੍ਰੀ ਵਿਸ਼ਣੂ ਜੀ ਲੱਕਸ਼ਮੀ ਸਹਿਤ ਸ਼ੇਸ਼ਨਾਗ ਦੀ ਛੇਜ਼ ਉੱਤੇ ਸੋਏ ਹੋਏ ਸਨ। ਨਾਲ ਹੀ ਅਨੁਚਰ ਵੀ ਬੈਠੇ ਸਨ। ਸ਼੍ਰੀ ਬ੍ਰਹਮਾ ਜੀ ਨੇ ਸ਼੍ਰੀ ਵਿਸ਼ਣੂ ਜੀ ਨੂੰ ਕਿਹਾ ਬੇਟਾ, ਉੱਠ ਦੇਖ ਤੇਰਾ ਬਾਪ ਆਇਆ ਹਾਂ। ਮੈਂ ਤੇਰਾ ਪ੍ਰਭੂ ਹਾਂ। ਇਸ ਉੱਤੇ ਵਿਸ਼ਣੂ ਜੀ ਨੇ ਕਿਹਾ ਆਓ, ਬੈਠੋ ਮੈਂ ਤੇਰਾ ਪਿਤਾ ਹਾਂ। ਤੇਰਾ ਮੁੱਖ ਟੇਢਾ ਕਿਉਂ ਹੋ ਗਿਆ। ਬ੍ਰਹਮਾ ਜੀ ਨੇ ਕਿਹਾ ਹੇ ਪੁੱਤਰ! ਹੁਣ ਤੈਨੂੰ ਅਭਿਮਾਨ ਹੋ ਗਿਆ ਹੈ, ਮੈਂ ਤੇਰਾ ਸਰੰਕਸ਼ਕ ਹੀ ਨਹੀਂ ਹਾਂ। ਪ੍ਰੰਤੂ ਸਮਸਤ ਜਗਤ ਦਾ ਪਿਤਾ ਹਾਂ। ਸ਼੍ਰੀ ਵਿਸ਼ਣੂ ਜੀ ਨੇ ਕਿਹਾ ਰੇ ਚੋਰ! ਤੂੰ ਆਪਣਾ ਵੱਡਾਪਨ ਕੀ ਦਿਖਾਉਂਦਾ ਹੈਂ?ਸਰਵ ਜਗਤ ਤਾਂ ਮੇਰੇ ਵਿੱਚ ਨਿਵਾਸ ਕਰਦਾ ਹੈ। ਤੂੰ ਮੇਰੀ ਨਾਭੀ ਕਮਲ ਤੋਂ ਉਤਪੰਨ ਹੋਇਆ ਤਥਾ ਮੇਰੇ ਨਾਲ ਹੀ ਐਸੀ ਗੱਲਾ ਕਰ ਰਿਹਾ ਹੈਂ। ਇੰਨਾ ਕਹਿਕੇ ਦੋਨੋਂ ਪ੍ਰਭੂ ਆਪਸ ਵਿੱਚ ਹਥਿਆਰਾਂ ਨਾਲ ਲੜ੍ਹਨ ਲੱਗੇ। ਇੱਕ-ਦੂਸਰੇ ਦੇ ਵਕਸ਼ ਸਥਲ ਉੱਤੇ ਆਘਾਤ ਕੀਤੇ। ਇਹ ਦੇਖਕੇ ਸਦਾਸ਼ਿਵ (ਕਾਲ ਰੂਪੀ ਬ੍ਰਹਮ) ਨੇ ਇੱਕ ਤੇਜੋਮਈ ਲਿੰਗ ਉਨ੍ਹਾਂ ਦੋਨ੍ਹਾਂ ਦੇ ਮੱਧ ਖੜ੍ਹਾ ਕਰ ਦਿੱਤਾ, ਤਦ ਉਨ੍ਹਾਂ ਦਾ ਯੁੱਧ ਸਮਾਪਤ ਹੋਇਆ। (ਇਹ ਉਪਰੋਕਤ ਵਿਵਰਣ ਗੀਤਾਪ੍ਰੈੱਸ ਗੋਰਖਪੁਰ ਵਾਲੀ ਸ਼ਿਵਪੁਰਾਣ ਤੋਂ ਕੱਢ ਰੱਖਿਆ ਹੈ। ਪ੍ਰੰਤੂ ਮੂਲ ਸੰਸਕ੍ਰਿਤ ਸਹਿਤ ਜੋ ਉਪੱਰ ਲਿਖੀ ਹੈ ਤਥਾ ਹੋਰ ਦੋ ਸੰਪਾਦਕਾਂ ਤਥਾ ਪ੍ਰਕਾਸ਼ਕਾਂ ਵਾਲੀ ਸ਼ਿਵਪੁਰਾਣ ਵਿੱਚ ਸਹੀ ਹੈ।)

ਵਿਚਾਰ ਕਰੋ:-ਸ਼੍ਰੀ ਸ਼ਿਵਪੁਰਾਣ, ਸ਼੍ਰੀ ਵਿਸ਼ਣੂ ਪੁਰਾਣ ਤਥਾ ਸ਼੍ਰੀ ਬ੍ਰਹਮਪੁਰਾਣ ਤਥਾ ਸ਼੍ਰੀ ਦੇਵੀ ਮਹਾਂਪੁਰਾਣ ਵਿੱਚ ਤਿੰਨ ਪ੍ਰਭੂਆਂ ਤਥਾ ਸਦਾਸ਼ਿਵ (ਕਾਲ ਰੂਪੀ ਬ੍ਰਹਮ) ਤਥਾ ਦੇਵੀ (ਸ਼ਿਵਾ-ਪ੍ਰਕ੍ਰਿਤੀ) ਦੀ ਜੀਵਨ ਲੀਲ੍ਹਾ ਹਨ। ਇਨ੍ਹਾਂ ਦੇ ਆਧਾਰ ਨੂੰ ਸਾਰੇ ਰਿਸ਼ੀਜਨ ਵ ਗੁਰੂਜਨ ਗਿਆਨ ਸੁਣਾਇਆ ਕਰਦੇ ਸਨ। ਜੇ ਕੋਈ ਪਵਿੱਤਰ ਪੁਰਾਣਾ ਤੋਂ ਭਿੰਨ ਗਿਆਨ ਕਹਿੰਦਾ ਹੈ ਉਹ ਪਾਠਕਰਮ ਦੇ ਵਿਰੁੱਧ ਗਿਆਨ ਹੋਣ ਕਰਕੇ ਵਿਅਰਥ ਹੈ।

ਉਪਰੋਕਤ ਯੁੱਧ ਦਾ ਵਿਵਰਣ ਪਵਿੱਤਰ ਸ਼ਿਵਪੁਰਾਣ ਤੋਂ ਹੈ, ਜਿਸ ਵਿੱਚ ਦੋਨੋਂ ਪ੍ਰਭੂ ਪੰਜ ਸਾਲ ਦੇ ਬੱਚਿਆਂ ਦੀ ਤਰ੍ਹਾਂ ਝਗੜ ਰਹੇ ਹਨ। ਉਹ ਕਹਿ ਰਹੇ ਨੇ ਤੂੰ ਮੇਰਾ ਬੇਟਾ, ਦੂਜਾ ਕਹਿੰਦਾ ਹੈ ਤੂੰ ਮੇਰਾ ਬੇਟਾ, ਮੈਂ ਤੇਰਾ ਬਾਪ। ਫਿਰ ਇੱਕ-ਦੂਜੇ ਦਾ ਗਿਰੇਬਾਨ ਫੜਕੇ ਮੁੱਕੇ ਤੇ ਲੱਤਾਂ ਨਾਲ ਝਗੜਾ ਕਰਦੇ ਹਨ। ਇਹੀ ਚਰਿੱਤਰ ਤ੍ਰਿਲੋਕੀ ਨਾਥਾਂ ਦਾ ਹੈ।

ਉਪਰੋਕਤ ਤਿੰਨੋਂ ਪੁਰਾਣਾਂ (ਸ਼੍ਰੀ ਬ੍ਰਹਮਾਪੁਰਾਣ, ਸ਼੍ਰੀ ਵਿਸ਼ਣੂਪੁਰਾਣ ਤਥਾ ਸ਼੍ਰੀ ਸ਼ਿਵ ਪੁਰਾਣ) ਦਾ ਆਰੰਭ ਦਾ ਕਾਲ ਰੂਪੀ ਬ੍ਰਹਮ ਅਰਥਾਤ ਜੋਤੀ ਨਿਰੰਜਨ ਤੋਂ ਹੀ ਹੁੰਦਾ ਹੈ ਜੋ ਬ੍ਰਹਮਲੋਕ ਵਿੱਚ ਮਹਾਂਬ੍ਰਹਮਾ, ਮਹਾਂਵਿਸ਼ਣੂ ਤਥਾ ਮਹਾਂਸ਼ਿਵ ਰੂਪ ਧਾਰਣ ਕਰਕੇ ਰਹਿੰਦਾ ਹੈ ਤਥਾ ਆਪਣੀ ਲੀਲ੍ਹਾ ਵੀ ਉਪਰੋਕਤ ਰੂਪ ਵਿੱਚ ਕਰਦਾ ਹੈ। ਆਪਣੇ ਵਾਸਤਵਿਕ ਕਾਲ ਰੂਪ ਨੂੰ ਛੁਪਾਕੇ ਰੱਖਦਾ ਹੈ ਤਥਾ ਬਾਅਦ ਵਿੱਚ ਵਿਵਰਣ ਰਜਗੁਣ ਬ੍ਰਹਮਾਜੀ, ਸਤਗੁਣ ਵਿਸ਼ਣੂਜੀ ਤਥਾ ਤਮਗੁਣ ਸ਼ਿਵਜੀ ਦੀ ਲੀਲ੍ਹਾ ਦਾ ਹੈ। ਉਪਰੋਕਤ ਗਿਆਨ ਦੇ ਆਧਾਰ ਉੱਤੇ ਪਵਿੱਤਰ ਪੁਰਾਣਾਂ ਨੂੰ ਸਮਝਣਾ ਅਤਿ ਆਸਾਨ ਹੋ ਜਾਏਗਾ।

## "ਸ਼੍ਰੀ ਵਿਸ਼ਣੂ ਪੁਰਾਣ"

(ਅਨੁਵਾਦਕ ਸ਼੍ਰੀ ਮੁਨੀਲਾਲ ਗੁਪਤ, ਪ੍ਰਕਾਸ਼ਕ-ਗੋਵਿੰਦ ਭਵਨ ਕਾਰਯਾਲਯ, ਗੀਤਾਪ੍ਰੈਸ ਗੋਰਖਪੁਰ)

ਸ਼੍ਰੀ ਵਿਸ਼ਣੂ ਪੁਰਾਣ ਦਾ ਗਿਆਨ ਸ਼੍ਰੀ ਪਾਰਾਸਰ ਰਿਸ਼ੀ ਨੇ ਆਪਣੇ ਸ਼ਿਸ਼ ਸ਼੍ਰੀ ਮੈਤ੍ਰੇਯ ਰਿਸ਼ੀ ਜੀ ਨੂੰ ਕਿਹਾ ਹੈ।

ਸ਼੍ਰੀ ਪਾਰਾਸਰ ਰਿਸ਼ੀ ਜੀ ਨੇ ਸ਼ਾਦੀ ਹੁੰਦੇ ਹੀ ਘਰ ਤਿਆਗਕੇ ਵਣ ਵਿੱਚ ਸਾਧਨਾ ਕਰਨ ਦਾ ਦ੍ਰਿੜ ਸੰਕਲਪ ਕੀਤਾ। ਉਸਦੀ ਧਰਮਪਤਨੀ ਨੇ ਕਿਹਾ ਹੁਣੇ ਤਾਂ ਸ਼ਾਦੀ ਹੋਈ ਹੈ, ਹੁਣੇ ਆਪ ਘਰ ਤਿਆਗਕੇ ਜਾ ਰਹੇ ਹੋ। ਸੰਤਾਨ ਉਤਪਤੀ ਕਰਕੇ ਫਿਰ ਸਾਧਨਾ ਲਈ ਜਾਣਾ। ਤਦ ਸ਼੍ਰੀ ਪਾਰਾਸਰ ਰਿਸ਼ੀ ਨੇ ਕਿਹਾ ਕਿ ਸਾਧਨਾ ਕਰਨ ਤੋਂ ਪਿੱਛੋਂ ਸੰਤਾਨ ਉਤਪੰਨ ਕਰਨ ਨਾਲ ਨੇਕ ਸੰਸਕਾਰ ਦੀ ਸੰਤਾਨ ਉਤਪੰਨ ਹੋਵੇਗੀ। ਮੈਂ ਕੁਝ ਸਮੇਂ ਬਾਅਦ ਆਪਦੇ ਲਈ ਆਪਣੀ ਸ਼ਕਤੀ (ਵੀਰਜ਼) ਕਿਸੀ ਪੰਛੀ ਦੁਆਰਾ ਭੇਜ ਦਵਾਗਾਂ, ਆਪ ਉਸਨੂੰ ਗ੍ਰਹਿਣ ਕਰ ਲੈਣਾ। ਇਹ ਕਹਿਕੇ ਘਰ ਤਿਆਗਕੇ ਵਾਣਪ੍ਰਸਥ ਹੋਗਿਆ। ਇੱਕ ਸਾਲ ਸਾਧਨਾ ਤੋਂ ਬਾਅਦ ਆਪਣਾ ਵੀਰਜ਼ ਕੱਢਕੇ ਇੱਕ ਰੁੱਖ ਦੇ ਪੱਤੇ ਵਿੱਚ ਬੰਦ ਕਰਕੇ ਆਪਣੀ ਮੰਤ੍ਰ ਸ਼ਕਤੀ ਨਾਲ ਸ਼ੁਕਰਾਣੂ ਰਕਸ਼ਾ ਕਰਕੇ ਇੱਕ ਕਾਂ ਨੂੰ ਕਿਹਾ ਇਹ ਪੱਤਾ ਮੇਰੀ ਪਤਨੀ ਨੂੰ ਦੇਕੇ ਆਉ। ਕਾਂ ਉਸਨੂੰ ਲੈ ਦਰਿਆ ਦੇ ਉੱਪਰੋਂ ਉਡਿਆ ਜਾ ਰਿਹਾ ਸੀ। ਉਸਦੀ ਚੁੰਝ ਵਿੱਚੋਂ ਉਹ ਪੱਤਾ ਦਰਿਆ ਵਿੱਚ ਗਿਰ ਗਿਆ। ਉਸਨੂੰ ਇਕ ਮਛਲੀ ਨੇ ਖਾ ਲਿਆ। ਕੁਝ ਮਹੀਨੇ ਬਾਅਦ ਉਸ ਮਛਲੀ ਨੂੰ ਇੱਕ ਮਲਾਹ ਨੇ ਫੜਕੇ ਕੱਟਿਆ, ਉਸ ਵਿੱਚੋਂ ਇੱਕ ਲੜਕੀ ਨਿਕਲੀ। ਮਲਾਹ ਨੇ ਲੜਕੀ ਦਾ ਨਾਮ ਸਤਿਆਵਤੀ ਰੱਖਿਆ ਉਹੀ ਲੜਕੀ (ਮੱਛੀ ਦੇ ਉਦਰ ਉਤਪੰਨ ਹੋਣਦੇ ਕਾਰਨ) ਮਛੋਦਰੀ ਨਾਮ ਨਾਲ ਵੀ ਜਾਣੀ ਜਾਂਦੀ ਸੀ ਨਾਵਿਕ ਨੇ ਸਤਿਆਵਤੀ ਨੂੰ ਆਪਣੀ ਪੁੱਤਰੀ ਰੂਪ'ਚ ਪਾਲਿਆ।

ਕਾਂ ਨੇ ਵਾਪਸ ਜਾ ਕੇ ਪਾਰਾਸਰ ਜੀ ਨੂੰ ਸਰਵ ਵਿਰਤਾਂਤ ਦੱਸਿਆ। ਜਦ ਸਾਧਨਾ ਸਮਾਪਤ ਕਰਕੇ ਸ਼੍ਰੀ ਪਾਰਾਸਰ ਜੀ 16 ਸਾਲ ਉਪਰੰਤ ਵਾਪਸ ਆ ਰਹੇ ਸਨ, ਦਰਿਆ ਪਾਰ ਕਰਨ ਲਈ ਮਲਾਹ ਨੂੰ ਪੁਕਾਰਕੇ ਕਿਹਾ ਕਿ ਮੈਨੂੰ ਜਲਦੀ ਦਰਿਆ ਦੇ ਪਾਰ ਕਰ। ਮੇਰੀ ਪਤਨੀ ਮੇਰੀ ਪ੍ਰਤੀਕਸ਼ਾ ਕਰ ਰਹੀ ਹੈ। ਉਸ ਸਮੇਂ ਮਲਾਹ ਖਾਣਾ ਖਾ ਰਿਹਾ ਸੀ ਤਥਾ ਸ਼੍ਰੀ ਪਾਰਾਸੁਰ ਰਿਸ਼ੀ ਦੇ ਬੀਜ਼ ਤੋਂ ਮਛਲੀ ਤੋਂ ਉਤਪੰਨ14 ਸਾਲ ਦੀ ਜਵਾਨ ਕੰਨਿਆ ਆਪਣੇ ਪਿਤਾ ਦਾ ਖਾਣਾ ਲੈ ਕੇ ਉੱਥੇ ਹੀ ਉਪਸਥਿਤ ਸੀ।

ਮਲਾਹ ਨੂੰ ਗਿਆਨ ਸੀ ਕਿ ਸਾਧਨਾਂ ਤਪੱਸਿਆ ਕਰਕੇ ਆਉਣ ਵਾਲਾ ਰਿਸ਼ੀ ਸਿੱਧੀ ਯੁਕਤ ਹੁੰਦਾ ਹੈ। ਆਗਿਆ ਦਾ ਜਲਦੀ ਪਾਲਣਾ ਨਾ ਕਰਨ ਦੇ ਕਾਰਨ ਸ਼ਰਾਪ ਦੇ ਦਿੰਦਾ ਹੈ। ਮਲਾਹ ਨੇ ਕਿਹਾ ਰਿਸ਼ੀਵਰ ਮੈਂ ਖਾਣਾ ਖਾ ਰਿਹਾ ਹਾਂ, ਅੱਧੂਰਾ ਖਾਣਾ ਛੱਡਣਾ ਅੰਨ ਦੇਵ ਦਾ ਅਪਮਾਨ ਹੁੰਦਾ ਹੈ, ਮੈਨੂੰ ਪਾਪ ਲੱਗੇਗਾ। ਪ੍ਰੰਤੂ ਸ਼੍ਰੀ ਪਾਰਾਸਰ ਨੇ ਇੱਕ ਵੀ ਨਹੀਂ ਸੁਣੀ। ਰਿਸ਼ੀ ਨੂੰ ਅਤਿ ਉਤਾਵਲਾ ਜਾਣਕੇ ਮਲਾਹ ਨੇ ਆਪਣੀ ਜਵਾਨ ਪੁੱਤਰੀ ਨੂੰ ਰਿਸ਼ੀ ਜੀ ਨੂੰ ਪਾਰ ਛੱਡਣ ਨੂੰ ਕਿਹਾ। ਪਿਤਾ ਜੀ ਦਾ ਆਦੇਸ਼ ਪ੍ਰਾਪਤ ਕਰ ਪੁੱਤਰੀ ਨੌਕਾ ਵਿੱਚ ਰਿਸ਼ੀ ਪਾਰਾਸਰ ਜੀ ਨੂੰ ਲੈ ਕੇ ਚੱਲ ਪਈ। ਦਰਿਆ ਦੇ ਮੱਧ ਜਾਣ ਤੋਂ ਬਾਅਦ ਰਿਸ਼ੀ ਪਾਰਾਸਰ ਜੀ ਨੇ ਆਪਣੀ ਹੀ ਬੀਜ ਸ਼ਕਤੀ ਨਾਲ ਮੱਛਲੀ ਤੋਂ ਉਤਪੰਨ ਅਰਥਾਤ ਆਪਣੀ ਹੀ ਪੁੱਤਰੀ ਨਾਲ ਦੁਸ਼ਕਰਮ ਕਰਨ ਦੀ ਇੱਛਾ ਵਿਅਕਤ ਕੀਤੀ। ਲੜਕੀ ਵੀ ਆਪਣੇ ਪਾਲਕ ਪਿਤਾ ਮਲਾਹ ਤੋਂ ਰਿਸ਼ੀਆ ਦੇ ਕ੍ਰੋਧ ਨਾਲ ਦਿੱਤੇ ਸ਼ਰਾਪ ਤੋਂ ਦੁੱਖੀ ਵਿਅਕਤੀਆਂ ਦੀਆਂ ਕਥਾਵਾਂ ਸੁਣਿਆ ਕਰਦੀ ਸੀ। ਸ਼ਰਾਪ ਦੇ ਡਰ ਨਾਲ ਕੰਬਦੀ ਹੋਈ ਕੰਨਿਆ ਨੇ ਕਿਹਾ ਰਿਸ਼ੀ ਜੀ ਆਪ ਬ੍ਰਾਹਮਣ ਹੋ, ਮੈਂ ਇੱਕ ਸ਼ੂਦਰ ਦੀ ਪੁੱਤਰੀ ਹਾਂ। ਰਿਸ਼ੀ ਪਾਰਾਸਰ ਨੇ ਕਿਹਾ ਕਿ ਕੋਈ ਚਿੰਤਾ ਨਹੀਂ। ਲੜਕੀ ਨੇ ਆਪਣੀ ਇੱਜਤ ਰੱਖਿਆ ਲਈ ਫ਼ਿਰ ਇੱਕ ਬਹਾਨਾ ਕੀਤਾ ਕਿ ਹੇ ਰਿਸ਼ੀਵਰ ਮੇਰੇ ਸਰੀਰ ਤੋਂ ਮੱਛਲੀ ਦੀ ਦੁਰਗੰਧ ਨਿਕਲ ਰਹੀ ਹੈ। ਰਿਸ਼ੀ ਪਾਰਾਸਰ ਜੀ ਨੇ ਆਪਣੀ ਸਿੱਧੀ ਸ਼ਕਤੀ ਨਾਲ ਦੁਰਗੰਧ ਸਮਾਪਤ ਕਰ ਦਿੱਤੀ। ਫਿਰ ਲੜਕੀ ਨੇ ਕਿਹਾ ਦੋਨ੍ਹੋਂ ਕਿਨਾਰਿਆਂ ਉੱਤੇ ਵਿਅਕਤੀ ਦੇਖ ਰਹੇ ਹਨ। ਰਿਸ਼ੀ ਪਾਰਾਸਰ ਜੀ ਨੇ ਗੰਗਾ ਦਰਿਆ ਦਾ ਜਲ ਹੱਥ ਵਿੱਚ ਚੁੱਕਕੇ ਆਕਾਸ਼ ਵੱਲ ਸੁੱਟਿਆ ਤਥਾ ਆਪਣੀ ਸਿੱਧੀ ਸ਼ਕਤੀ ਨਾਲ ਧੁੰਧ ਉਤਪੰਨ ਕਰ ਦਿੱਤੀ। ਆਪਣਾ ਮਨੋਰਥ ਪੂਰਾ ਕੀਤਾ। ਲੜਕੀ ਨੇ ਆਪਣੇ ਪਾਲਕ ਪਿਤਾ ਨੂੰ ਆਪਣੀ ਮਾਤਾ ਦੇ ਮਾਧਿਅਮ ਤੋਂ ਸਾਰੀ ਘਟਨਾ ਤੋਂ ਅਵਗਤ ਕਰਾ ਦਿੱਤਾ ਤਥਾ ਦੱਸਿਆ ਕਿ ਰਿਸ਼ੀ ਨੇ ਆਪਣਾ ਨਾਮ ਪਾਰਾਸਰ ਦੱਸਿਆ ਤਥਾ ਰਿਸ਼ੀ ਵਸ਼ਿਸ਼ਠ ਜੀ ਦਾ ਪੋਤਰਾ (ਪੋਤਾ) ਦੱਸਿਆ ਸੀ। ਸਮੇਂ ਆਉਣ ਉੱਤੇ ਕੁਆਰੀ ਦੇ ਗਰਭ ਵਿੱਚੋਂ ਵਿਆਸ ਰਿਸ਼ੀ ਉਤਪੰਨ ਹੋਏ।

ਉਸੀ ਸ਼੍ਰੀ ਪਾਰਾਸਰ ਦੁਆਰਾ ਸ਼੍ਰੀ ਵਿਸ਼ਨੂ ਪੁਰਾਣ ਜੀ ਦੀ ਰਚਨਾ ਹੋਈ। ਸ਼੍ਰੀ ਪਾਰਾਸਰ ਜੀ ਨੇ ਦੱਸਿਆ ਕਿ ਹੇ ਮੈਤਰੇ ਜੋ ਗਿਆਨ ਮੈਂ ਤੈਨੂੰ ਸੁਣਾਉਣ ਜਾ ਰਿਹਾ ਹਾਂ, ਇਹੀ ਪ੍ਰਸੰਗ ਦਕਸ਼ਆਦਿ ਮੁਨੀਆਂ ਨੇ ਨ੍ਰਮਦਾ ਤੱਟ ਉੱਤੇ ਰਾਜਾ ਪੁਰੂਕੁਤਸ ਨੂੰ ਸੁਣਾਇਆ ਸੀ। ਪੁਰੂਕੁਤਸ ਨੇ ਸਾਰਸਵਤ ਨੂੰ ਤਥਾ ਸਾਰਸਵਤ ਨੇ ਮੈਨੂੰ ਕਿਹਾ ਸੀ। ਸ਼੍ਰੀ ਪਾਰਾਸਰ ਜੀ ਨੇ ਸ਼੍ਰੀ ਵਿਸ਼ਨੂ ਪੁਰਾਣ ਦੇ ਪ੍ਰਥਮ ਅਧਿ: ਸਲੋਕ ਸੰਖਿ:31, ਪ੍ਰਸ਼ਠ ਸੰਖਿ:3 ਵਿੱਚ ਕਿਹਾ ਹੈ ਕਿ ਇਹ ਜਗਤ ਵਿਸ਼ਨੂ ਤੋਂ ਉਤਪੰਨ ਹੋਇਆ ਹੈ, ਉਨ੍ਹਾਂ ਵਿੱਚ ਸਥਿਤ ਹੈ। ਉਹੀ ਇਸਦੀ ਸਥਿਤੀ ਤਥਾ ਲੈਅ ਦੇ ਕਰਤਾ ਹਨ। ਅਧਿ:2 ਸਲੋਕ 15-16 ਪ੍ਰਸ਼ਠ 4 ਵਿੱਚ ਕਿਹਾ ਹੈ ਕਿ ਹੇ ਦ੍ਵਿਜ! ਪ੍ਰਬ੍ਰਹਮ ਦਾ ਪ੍ਰਥਮ ਰੂਪ ਪੁਰਸ਼ ਅਰਥਾਤ ਭਗਵਾਨ ਜਿਹਾ ਲੱਗਦਾ ਹੈ, ਪ੍ਰੰਤੂ ਵਿਅਕਤ (ਮਹਾਂਵਿਸ਼ਨੂ ਰੂਪ ਵਿੱਚ ਪ੍ਰਗਟ ਹੋਣਾ) ਤਥਾ ਅਵਿਅਕਤ (ਅਦ੍ਰਿਸ਼ ਰੂਪ ਵਿੱਚ ਵਾਸਤਵਿਕ ਕਾਲ ਰੂਪ ਵਿੱਚ 21ਵੇਂ ਬ੍ਰਹਿਮੰਡ ਵਿੱਚ ਰਹਿਣਾ) ਉਸਦੇ ਹੋਰ ਰੂਪ ਹਨ ਤਥਾ "ਕਾਲ" ਉਸਦਾ ਪਰਮ ਰੂਪ ਹੈ। ਭਗਵਾਨ ਵਿਸ਼ਨੂ ਜੋ ਕਾਲ ਰੂਪ ਵਿੱਚ ਵਿਅਕਤ ਤਥਾ ਅਵਿਅਕਤ ਰੂਪ ਵਿੱਚ ਸਥਿਤ ਹੁੰਦੇ ਹਨ, ਉਹ ਉਨ੍ਹਾਂ ਦੀ ਬਾਲਵਤ ਲੀਲ੍ਹਾ ਹੈ।

ਅਧਿ:2 ਸਲੋਕ 27 ਪ੍ਰਸ਼ਠ 5 ਵਿੱਚ ਕਿਹਾ ਹੈ- ਹੇ ਮੈਤ੍ਰਯੇ! ਪ੍ਰਲਯੇ ਕਾਲ ਵਿੱਚ ਪ੍ਰਧਾਨ ਅਰਥਾਤ ਪ੍ਰਕ੍ਰਿਤੀ ਦੇ ਸਾਮਯ ਅਵਸਥਾ ਵਿੱਚ ਸਥਿਤ ਹੋ ਜਾਣ ਉੱਤੇ ਅਰਥਾਤ ਪੁਰਸ਼ ਦੇ ਪ੍ਰਕਿਰਤੀ ਨਾਲ ਪ੍ਰਥਕ ਸਥਿਤੀ ਹੋ ਜਾਣ ਉੱਤੇ ਵਿਸ਼ਨੂ ਭਗਵਾਨ ਦਾ ਕਾਲ ਰੂਪ ਪ੍ਰਵਰਤ ਹੁੰਦਾ ਹੈ।

ਅਧਿ:2 ਸ: 28-30 ਪ੍ਰਸ਼ਠ 5-:ਤਦਅੰਤਰ (ਸਰਗਕਾਲ ਉਪਸਥਿਤ ਹੋਣ ਉੱਤੇ) ਉਸ ਪਰਬ੍ਰਹਮ ਪ੍ਰਮਾਤਮਾ ਵਿਸ਼ਵ ਰੂਪ ਸਰਵਵਿਆਪੀ ਸਰਵਭੂਤੇਸ਼ਵਰ ਸਰਵਆਤਮਾ ਪ੍ਰਮੇਸ਼ਵਰ ਨੇ ਆਪਣੀ ਇੱਛਾ ਤੋਂ ਵਿਕਾਰੀ ਪ੍ਰਧਾਨ ਅਤੇ ਅਵਿਕਾਰੀ ਪੁਰਸ਼ ਵਿੱਚ ਪ੍ਰਵਿਸ਼ਟ ਹੋਕੇ ਉਨ੍ਹਾਂ ਨੂੰ ਸ਼ਸ਼ੋਭਿਤ ਕੀਤਾ॥28-29॥ਜਿਸ ਪ੍ਰਕਾਰ ਕ੍ਰਿਆਸ਼ੀਲ ਨ ਹੋਣ ਉੱਤੇ ਵੀ ਗੰਧ ਆਪਣੀ ਸੰਨਿੰਧਿ ਮਾਤਰ ਤੋਂ ਹੀ ਪ੍ਰਧਾਨ ਵ ਅਵਿਕਾਰੀ ਪੁਰੁਸ਼ ਨੂੰ ਪ੍ਰੇਰਿਤ ਕਰਦੇ ਹਨ।

ਵਿਸ਼ੇਸ਼:-ਸਲੋਕ ਸੰ. 28-30 ਵਿੱਚ ਸਪੱਸ਼ਟ ਕੀਤਾ ਹੈ ਕਿ ਪ੍ਰਕ੍ਰਿਤੀ (ਦੁਰਗਾ) ਤਥਾ ਪੁਰੁਸ਼ (ਕਾਲ-ਪ੍ਰਭੂ) ਤੋਂ ਬਿਨਾਂ ਕੋਈ ਹੋਰ ਪ੍ਰਮੇਸ਼ਵਰ ਹੈ ਜੋ ਇਨ੍ਹਾਂ ਦੋਨ੍ਹਾਂ ਨੂੰ ਪੁਨਰ ਸ਼੍ਰਿਸ਼ਟੀ ਰਚਨਾ ਦੇ ਲਈ ਪ੍ਰੇਰਿਤ ਕਰਦਾ ਹੈ।

ਅਧਿ:2 ਪ੍ਰਸ਼ਠ 8 ਉੱਤੇ ਸਲੋਕ 66 ਵਿੱਚ ਲਿਖਿਆ ਹੈ ਉਹੀ ਪ੍ਰਭੂ ਵਿਸ਼ਨੂ ਸ਼੍ਰਿਸ਼ਟਾ (ਬ੍ਰਹਮਾ) ਹੋਕੇ ਆਪਣੀ ਸ਼੍ਰਿਸ਼ਟੀ ਕਰਦੇ ਹਨ। ਸਲੋਕ ਸੰਖਿਆ70 ਵਿੱਚ ਲਿਖਿਆ ਹੈ। ਭਗਵਾਨ ਵਿਸ਼ਨੂ ਹੀ ਬ੍ਰਹਮਾ ਆਦਿ ਅਵਸਥਾਵਾਂ ਦੁਆਰਾ ਰਚਨ ਵਾਲੇ ਹਨ। ਉਹੀ ਰਚੇ ਜਾਂਦੇ ਹਨ ਤਥਾ ਸਵੈਂ ਹੀ ਸਹੰਤ ਅਰਥਾਤ ਮਰਦੇ ਹਨ। ਅਧਿ:4 ਸਲੋਕ 4 ਪ੍ਰਸ਼ਠ 11 ਉੱਤੇ ਲਿਖਿਆ ਹੈ ਕਿ ਕੋਈ ਹੋਰ ਪ੍ਰਮੇਸ਼ਵਰ ਹੈ ਜੋ ਬ੍ਰਹਮਾ,ਵਿਸ਼ਨੂ,ਸ਼ਿਵ ਆਦਿ ਈਸ਼ਵਰਾਂ ਦੇ ਵੀ ਈਸ਼ਵਰ ਹਨ। ਅਧਿ:4 ਸਲੋਕ 14-15, 17, 22 ਪ੍ਰਸ਼ਠ 11, 12 ਉੱਤੇ ਲਿਖਿਆ ਹੈ। ਪ੍ਰਿਥਵੀ ਬੋਲੀ-ਹੇ ਕਾਲ ਸਵਰੂਪ! ਆਪਨੂੰ ਨਮਸਕਾਰ ਹੈ। ਹੇ ਪ੍ਰਭੂ! ਆਪ ਹੀ ਜਗਤ ਦੀ ਸ਼੍ਰਿਸ਼ਟੀ ਆਦਿ ਦੇ ਲਈ ਬ੍ਰਹਮਾ, ਵਿਸ਼ਨੂ ਅਤੇ ਰੁਦਰ ਰੂਪ ਧਾਰਣ ਕਰਨ ਵਾਲੇ ਹੈਂ। ਆਪਦਾ ਜੋ ਰੂਪ ਅਵਤਾਰ ਰੂਪ ਵਿੱਚ ਪ੍ਰਗਟ ਹੁੰਦਾ ਹੈ ਉਸੇ ਦੀ ਦੇਵਗਣ ਪੂਜਾ ਕਰਦੇ ਹਨ। ਆਪ ਹੀ ਔਂਕਾਰ ਹੋ। ਅਧਿ:4 ਸਲੋਕ 50 ਪ੍ਰਸ਼ਠ 14 ਉੱਤੇ ਲਿਖਿਆ ਹੈ-ਫਿਰ ਉਸ ਭਗਵਾਨ ਹਰਿ ਨੇ ਰਜੋਗੁਣ ਯੁਕਤ ਹੋਕੇ ਚਤੁਰਮੱਖ ਧਾਰੀ ਬ੍ਰਹਮਾ ਰੂਪ ਧਾਰਣ ਕਰਕੇ ਸ਼੍ਰਿਸ਼ਟੀ ਦੀ ਰਚਨਾ ਕੀਤੀ।

ਉਪਰੋਕਤ ਵਿਵਰਣ ਤੋਂ ਸਿੱਧ ਹੋਇਆ ਕਿ ਰਿਸ਼ੀ ਪਾਰਾਸਰ ਜੀ ਨੇ ਸੁਣਿਆ ਸੁਣਾਇਆ ਗਿਆਨ ਅਰਥਾਤ ਲੋਕਵੇਦ ਦੇ ਆਧਾਰ ਉੱਤੇ ਸ਼੍ਰੀ ਵਿਸ਼ਨੂ ਪੁਰਾਣ ਦੀ ਰਚਨਾ ਕੀਤੀ ਹੈ। ਕਿਉਂਕਿ ਵਾਸਤਵਿਕ ਗਿਆਨ ਪੂਰਣ ਪ੍ਰਮਾਤਮਾ ਨੇ ਪ੍ਰਥਮ ਸਤਯੁੱਗ ਵਿੱਚ ਸਵੈਂ ਪ੍ਰਗਟ ਹੋਕੇ ਸ਼੍ਰੀ ਬ੍ਰਹਮਾ ਜੀ ਨੂੰ ਦਿੱਤਾ ਸੀ। ਸ਼੍ਰੀ ਬ੍ਰਹਮਾ ਜੀ ਨੇ ਕੁਝ ਗਿਆਨ ਤਥਾ ਕੁਝ ਕਾਲਪਨਿਕ ਗਿਆਨ ਆਪਣੇ ਵੰਸ਼ਜਾ ਨੂੰ ਦੱਸਿਆ। ਇੱਕ ਦੂਸਰੇ ਤੋਂ ਸੁਣਦੇ-ਸੁਣਾਂਦੇ ਹੀ ਲੋਕਵੇਦ ਸ਼੍ਰੀ ਪਾਰਾਸਰ ਜੀ ਨੂੰ ਪ੍ਰਾਪਤ ਹੋਇਆ। ਸ਼੍ਰੀ ਪਾਰਾਸਰ ਜੀ ਨੇ ਵਿਸ਼ਨੂ ਨੂੰ ਕਾਲ ਵੀ ਕਿਹਾ ਹੈ ਤਥਾ ਪਰਬ੍ਰਹਮ ਵੀ ਕਿਹਾ ਹੈ। ਉਪਰੋਕਤ ਵਿਵਰਣ ਤੋਂ ਇਹ ਵੀ ਸਿੱਧ ਹੋਇਆ ਕਿ ਵਿਸ਼ਨੂ ਅਰਥਾਤ ਬ੍ਰਹਮ ਸਵਰੂਪ ਕਾਲ ਆਪਣੀ ਉਤਪੱਤੀ ਬ੍ਰਹਮਾ, ਵਿਸ਼ਨੂ ਤਥਾ ਸ਼ਿਵ ਰੂਪ ਵਿੱਚ ਕਰਕੇ ਸ਼੍ਰਿਸ਼ਟੀ ਉਤਪੰਨ ਕਰਦੇ ਹਨ। ਬ੍ਰਹਮ (ਕਾਲ) ਹੀ ਬ੍ਰਹਮ ਲੋਕ ਵਿੱਚ ਤਿੰਨ ਰੂਪ ਵਿੱਚ ਪ੍ਰਗਟ ਹੋਕੇ ਲੀਲ੍ਹਾ ਕਰਕੇ ਛਲ ਕਰਦਾ ਹੈ। ਉੱਥੇ ਸਵੈਂ ਵੀ ਮਰਦਾ ਹੈ (ਵਿਸ਼ੇਸ਼ ਜਾਣਕਾਰੀ ਦੇ ਲਈ ਕ੍ਰਿਪਾ ਪੜ੍ਹੋ "ਪ੍ਰਲਯ ਦੀ ਜਾਣਕਾਰੀ" ਪੁਸਤਕ "ਗਹਿਰੀ ਨਜ਼ਰ ਗੀਤਾ ਮੇਂ" ਅਧਿ:8 ਸਲੋਕ 17 ਦੀ ਵਿਆਖਿਆ ਵਿੱਚ) ਉਸੀ ਬ੍ਰਹਮ ਲੋਕ ਵਿੱਚ ਤਿੰਨ ਸਥਾਨ ਬਣਾਏ ਹਨ। ਇੱਕ ਰਜੋਗੁਣ ਪ੍ਰਧਾਨ ਉਸ ਵਿੱਚ ਇਹੀ ਕਾਲ ਰੂਪੀ ਬ੍ਰਹਮ ਆਪਣਾ ਬ੍ਰਹਮਾ ਰੂਪ ਧਾਰਣ ਕਰਕੇ ਰਹਿੰਦਾ ਹੈ ਤਥਾ ਆਪਣੀ ਪਤਨੀ ਦੁਰਗਾ ਨੂੰ ਵੀ ਨਾਲ ਰੱਖਕੇ ਇੱਕ ਰਜੋਗੁਣ ਪ੍ਰਧਾਨ ਪੁੱਤਰ ਉਤਪੰਨ ਕਰਦਾ ਹੈ। ਉਸਦਾ ਨਾਮ ਬ੍ਰਹਮਾ ਰੱਖਦਾ ਹੈ। ਉਸੀ ਤੋਂ ਇੱਕ ਬ੍ਰਹਿਮੰਡ ਵਿੱਚ ਉਤਪੱਤੀ ਕਰਵਾਉਂਦਾ ਹੈ। ਇਸ ਪ੍ਰਕਾਰ ਉਹੀ ਬ੍ਰਹਮ ਲੋਕ ਵਿੱਚ ਸਤਗੁਣ ਪ੍ਰਧਾਨ ਸਥਾਨ ਬਣਾਕੇ ਸਵੈਂ ਆਪਣਾ

ਵਿਸ਼ਣੂ ਰੂਪ ਧਾਰਣ ਕਰਕੇ ਰਹਿੰਦਾ ਹੈ ਤਥਾ ਆਪਣੀ ਪਤਨੀ ਦੁਰਗਾ (ਪ੍ਰਕ੍ਰਿਤੀ) ਨੂੰ ਪਤਨੀ ਰੂਪ ਵਿੱਚ ਰੱਖਕੇ ਇੱਕ ਸਤਗੁਣ ਯੁਕਤ ਪੁੱਤਰ ਉਤਪੰਨ ਕਰਦਾ ਹੈ। ਉਸਦਾ ਨਾਮ ਵਿਸ਼ਣੂ ਰੱਖਦਾ ਹੈ। ਉਸ ਪੁੱਤਰ ਤੋਂ ਇੱਕ ਬ੍ਰਹਿਮੰਡ ਦੇ ਤਿੰਨ ਲੋਕਾਂ (ਪ੍ਰਿਥਵੀ, ਪਾਤਾਲ, ਸਵਰਗ) ਵਿੱਚ ਸਥਿਤੀ ਬਣਾਈ ਰੱਖਣ ਦਾ ਕਾਰਜ ਕਰਵਾਉਂਦਾ ਹੈ। (ਪ੍ਰਮਾਣ ਸ਼ਿਵ ਪੁਰਾਣ ਗੀਤਾਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ ਅਨੁਵਾਦ ਹਨੂੰਮਾਨ ਪ੍ਰਸਾਦ ਪੋਦਾਰ ਚਿਮਨ ਲਾਲ ਗੋਸਵਾਮੀ ਰੁਦਰ ਸੰਹਿਤਾ ਅਧਿ:6,7 ਪ੍ਰਸ਼ਠ 102–103)

ਬ੍ਰਹਮਲੋਕ ਵਿੱਚ ਹੀ ਇੱਕ ਤੀਸਰਾ ਸਥਾਨ ਤਮਗੁਣ ਪ੍ਰਧਾਨ ਰਚਕੇ ਉਸ ਵਿੱਚ ਖ਼ੁਦ ਸ਼ਿਵ ਰੂਪ ਧਾਰਣ ਕਰਕੇ ਰਹਿੰਦਾ ਹੈ ਤਥਾ ਆਪਣੀ ਪਤਨੀ ਦੁਰਗਾ (ਪ੍ਰਕ੍ਰਿਤੀ) ਨੂੰ ਨਾਲ ਰੱਖਕੇ ਪਤੀ-ਪਤਨੀ ਦੇ ਵਿਵਹਾਰ ਨਾਲ ਉਸੀ ਤਰ੍ਹਾਂ ਤੀਸਰਾ ਪੁੱਤਰ ਤਮੋਗੁਣ ਯੁਕਤ ਉਤਪੰਨ ਕਰਦਾ ਹੈ। ਉਸਦਾ ਨਾਮ ਸ਼ੰਕਰ (ਸ਼ਿਵ) ਰੱਖਦਾ ਹੈ। ਇਸ ਪੁੱਤਰ ਤੋਂ ਤਿੰਨ ਲੋਕ ਦੇ ਪ੍ਰਾਣੀਆਂ ਦਾ ਸੰਹਾਰ ਕਰਵਾਉਂਦਾ ਹੈ।

ਵਿਸ਼ਣੂ ਪੁਰਾਣ 'ਚ ਅਧਿ:4 ਤੱਕ ਜੋ ਗਿਆਨ ਹੈ ਉਹ ਕਾਲ ਰੂਪ ਬ੍ਰਹਮ ਅਰਥਾਤ ਜੋਤੀ ਨਿਰੰਜਨ ਦਾ ਹੈ। ਅਧਿ:5 ਦੇ ਅੱਗੇ ਦਾ ਮਿਲਾ-ਜੁਲਾ ਗਿਆਨ ਕਾਲ ਦੇ ਪੁੱਤਰ ਸਤਗੁਣ ਵਿਸ਼ਣੂ ਦੀਆਂ ਲੀਲ੍ਹਾਵਾਂ ਦਾ ਹੈ ਤਥਾ ਉਸੀ ਦੇ ਅਵਤਾਰ ਸ਼੍ਰੀ ਰਾਮ, ਸ਼੍ਰੀ ਕ੍ਰਿਸ਼ਨ ਆਦਿ ਦਾ ਗਿਆਨ ਹੈ।

ਵਿਸ਼ੇਸ਼ ਵਿਚਾਰ ਕਰਨ ਦੀ ਗੱਲ ਇਹ ਹੈ ਕਿ ਸ਼੍ਰੀ ਵਿਸ਼ਣੂ ਪੁਰਾਣ ਦਾ ਵਕਤਾ ਸ਼੍ਰੀ ਪਾਰਾਸਰ ਰਿਸ਼ੀ ਹੈ। ਇਹੀ ਗਿਆਨ ਦਕਸ਼ਆਦਿ ਰਿਸ਼ੀਆਂ ਤੋਂ ਪੁਰੂਕੁਤਸ ਨੇ ਸੁਣਿਆ, ਪੁਰੂਕੁਤਸ ਤੋਂ ਸਾਰਸਵਤ ਨੇ ਸੁਣਿਆ ਤਥਾ ਸਾਰਸਵਤ ਤੋਂ ਸ਼੍ਰੀ ਪਾਰਾਸਰ ਰਿਸ਼ੀ ਨੇ ਸੁਣਿਆ। ਉਹ ਗਿਆਨ ਸ਼੍ਰੀ ਵਿਸ਼ਣੂ ਪੁਰਾਣ ਵਿੱਚ ਲਿੱਪੀਬੱਧ ਕੀਤਾ ਗਿਆ ਜੋ ਅੱਜ ਆਪਣੇ ਕਰਕਮਲਾਂ ਵਿੱਚ ਹੈ। ਇਸ ਵਿੱਚ ਸਿਰਫ ਇੱਕ ਬ੍ਰਹਿਮੰਡ ਦਾ ਗਿਆਨ ਵੀ ਅੱਧੂਰਾ ਹੈ। ਸ਼੍ਰੀ ਦੇਵੀਪੁਰਾਣ, ਸ਼੍ਰੀ ਸ਼ਿਵਪੁਰਾਣ ਆਦਿ ਪੁਰਾਣਾਂ ਦਾ ਗਿਆਨ ਵੀ ਬ੍ਰਹਮਾ ਜੀ ਦਾ ਦਿੱਤਾ ਹੋਇਆ ਹੈ। ਸ਼੍ਰੀ ਪਾਰਾਸਰ ਵਾਲਾ ਗਿਆਨ ਸ਼੍ਰੀ ਬ੍ਰਹਮਾ ਜੀ ਦੁਆਰਾ ਦਿੱਤੇ ਗਿਆਨ ਦੇ ਸਮਾਨ ਨਹੀਂ ਹੋ ਸਕਦਾ। ਇਸਲਈ ਸ਼੍ਰੀ ਵਿਸ਼ਣੂ ਪੁਰਾਣ ਨੂੰ ਸਮਝਣ ਦੇ ਲਈ ਦੇਵੀ ਪੁਰਾਣ ਤਥਾ ਸ਼੍ਰੀ ਸ਼ਿਵ ਪੁਰਾਣ ਦਾ ਸਹਿਯੋਗ ਲਿਆ ਜਾਵੇਗਾ। ਕਿਉਂਕਿ ਇਹ ਗਿਆਨ ਦਕਸ਼ਆਦਿ ਰਿਸ਼ੀਆਂ ਦੇ ਪਿਤਾ ਸ਼੍ਰੀ ਬ੍ਰਹਮਾ ਜੀ ਦਾ ਦਿੱਤਾ ਹੋਇਆ ਹੈ। ਸ਼੍ਰੀ ਦੇਵੀਪੁਰਾਣ ਤਥਾ ਸ਼੍ਰੀ ਸ਼ਿਵਪੁਰਾਣ ਨੂੰ ਸਮਝਣ ਦੇ ਲਈ ਸ਼੍ਰੀਮਦ ਭਗਵਦ ਗੀਤਾ ਤਥਾ ਚਾਰੋਂ ਵੇਦਾਂ ਦਾ ਸਹਿਯੋਗ ਲਿਆ ਜਾਵੇਗਾ। ਕਿਉਂਕਿ ਇਹ ਗਿਆਨ ਸਵੈਂ ਭਗਵਾਨ ਕਾਲ ਰੂਪੀ ਬ੍ਰਹਮ ਦੁਆਰਾ ਦਿੱਤਾ ਗਿਆ ਹੈ। ਜੋ ਬ੍ਰਹਮਾ, ਵਿਸ਼ਣੂ ਤਥਾ ਸ਼ਿਵ ਜੀ ਦਾ ਉਤਪੰਨ ਕਰਤਾ ਹੈ ਅਰਥਾਤ ਪਿਤਾ ਹੈ। ਪਵਿੱਤਰ ਵੇਦਾਂ ਤਥਾ ਪਵਿੱਤਰ ਸ਼੍ਰੀਮਦਭਗਵਦ ਗੀਤਾਜੀ ਦੇ ਗਿਆਨ ਨੂੰ ਸਮਝਣ ਦੇ ਲਈ ਸਵਸਮਵੇਦ ਅਰਥਾਤ ਸੂਖ਼ਸ਼ਮ ਵੇਦ ਦਾ ਸਹਿਯੋਗ ਲੈਣਾ ਹੋਵੇਗਾ ਜੋ ਕਾਲ ਰੂਪੀ ਬ੍ਰਹਮ ਦੇ ਉਤਪੱਤੀ ਕਰਤਾ ਅਰਥਾਤ ਪਿਤਾ ਪਰਮਅਕਸ਼ਰ ਬ੍ਰਹਮ (ਕਵਿਰਦੇਵ) ਦਾ ਦਿੱਤਾ ਹੋਇਆ ਹੈ। ਜੋ (ਕਵਿਰਗ੍ਰਿਭੀਹ) ਕਵਿਰਵਾਣੀ ਦੁਆਰਾ ਸਵੈਂ ਸਤਿਪੁਰਸ਼ ਨੇ ਪ੍ਰਗਟ ਹੋਕੇ ਬੋਲਿਆ ਸੀ। (ਰਿੱਗਵੇਦ ਮੰਡਲ 9 ਸੁਕਤ 96 ਮੰਤਰ 16 ਅਤੇ 20 ਤੱਕ ਪ੍ਰਮਾਣ ਹੈ।)

## "ਸ਼੍ਰੀ ਬ੍ਰਹਮਾ ਪੁਰਾਣ"

ਇਸ ਪੁਰਾਣ ਦੇ ਵਕਤਾ ਸ਼੍ਰੀ ਲੋਮਹਰਸ਼ਣ ਰਿਸ਼ੀ ਜੀ ਹਨ। ਜੋ ਸ਼੍ਰੀ ਵਿਆਸ ਰਿਸ਼ੀ ਦੇ ਸ਼ਿਸ਼ ਹੋਏ ਹਨ ਜਿਨ੍ਹਾਂ ਨੂੰ ਸੂਤ ਜੀ ਵੀ ਕਿਹਾ ਜਾਂਦਾ ਹੈ। ਸ਼੍ਰੀ ਲੋਮਹਰਸ਼ਣ

ਜੀ (ਸੂਤ ਜੀ) ਨੇ ਦੱਸਿਆ ਕਿ ਇਹ ਗਿਆਨ ਪਹਿਲੇ ਸ਼੍ਰੀ ਬ੍ਰਹਮਾ ਜੀ ਨੇ ਦਕਸ਼ਆਦਿ ਸ਼੍ਰੇਸ਼ਟ ਮੁਨੀਆਂ ਨੂੰ ਸੁਣਾਇਆ ਸੀ। ਉਹੀ ਮੈਂ ਸੁਣਾਉਂਦਾ ਹਾਂ। ਇਸ ਪੁਰਾਣ ਦੇ ਸ੍ਰਿਸ਼ਟੀ ਦੇ ਵਰਣਨ ਨਾਮਕ ਅਧਿ: ਵਿੱਚ (ਪ੍ਰਸ਼ਠ 277-279 ਤੱਕ) ਕਿਹਾ ਹੈ ਕਿ ਸ਼੍ਰੀ ਵਿਸ਼ਣੂ ਜੀ ਸਰਵ ਵਿਸ਼ਵ ਦੇ ਆਧਾਰ ਹਨ ਜੋ ਬ੍ਰਹਮਾ, ਵਿਸ਼ਣੂ ਤਥਾ ਸ਼ਿਵ ਰੂਪ ਤੋਂ ਜਗਤ ਦੀ ਉਤਪੱਤੀ ਤਥਾ ਪਾਲਣ ਤਥਾ ਸੰਹਾਰ ਕਰਦੇ ਹਨ। ਉਸ ਭਗਵਾਨ ਵਿਸ਼ਣੂ ਨੂੰ ਮੇਰਾ ਨਮਸਕਾਰ ਹੈ।

ਜੋ ਨਿੱਤ ਸਦਸਤ ਸਵਰੂਪ ਤਥਾ ਕਾਰਣਭੂਤ ਅਵਿਅਕਤ ਪ੍ਰਕ੍ਰਿਤੀ ਹੈ ਉਸੀ ਨੂੰ ਪ੍ਰਧਾਨ ਕਹਿੰਦੇ ਹਨ। ਉਸੀ ਤੋਂ ਪੁਰਸ਼ ਨੇ ਇਸ ਵਿਸ਼ਵ ਦਾ ਨਿਰਮਾਣ ਕੀਤਾ ਹੈ। ਅਮਿਤ ਤੇਜੱਸਵੀ ਬ੍ਰਹਮਾ ਜੀ ਨੂੰ ਹੀ ਪੁਰਸ਼ ਸਮਝੋ। ਉਹ ਸਮਸਤ ਪ੍ਰਾਣੀਆਂ ਦੀ ਸ਼੍ਰਿਸ਼ਟੀ ਕਰਨ ਵਾਲੇ ਤਥਾ ਭਗਵਾਨ ਨਾਰਾਇਣ ਦੇ ਆਸ਼ਰਿਤ ਹਨ।

ਸਵੈਂਭੂ ਭਗਵਾਨ ਨਾਰਾਇਣ ਨੇ ਜਲ ਦੀ ਸ਼੍ਰਿਸ਼ਟੀ ਕੀਤੀ। ਨਾਰਾਇਣ ਤੋਂ ਉਤਪੰਨ ਹੋਣ ਦੇ ਕਾਰਣ ਜਲ ਨੂੰ ਨਾਰ ਕਿਹਾ ਜਾਣ ਲੱਗਾ। ਭਗਵਾਨ ਨੇ ਸਰਵ ਪ੍ਰਥਮ ਜਲ ਉੱਤੇ ਵਿਸ਼ਰਾਮ ਕੀਤਾ। ਇਸਲਈ ਭਗਵਾਨ ਨੂੰ ਨਰਾਇਣ ਕਿਹਾ ਜਾਂਦਾ ਹੈ। ਭਗਵਾਨ ਨੇ ਜਲ ਵਿੱਚ ਆਪਣੀ ਸ਼ਕਤੀ ਛੱਡੀ ਉਸਤੋਂ ਇੱਕ ਸੁਵਰਣਮਈ ਅੰਡ ਪ੍ਰਗਟ ਹੋਇਆ। ਉਸੀ ਵਿੱਚ ਸਵੈਂਭੂ ਬ੍ਰਹਮਾ ਜੀ ਦੀ ਉਤਪੱਤੀ ਹੋਈ ਐਸਾ ਸੁਣਿਆ ਜਾਂਦਾ ਹੈ। ਇੱਕ ਸਾਲ ਤੱਕ ਅੰਡੇ ਵਿੱਚ ਨਿਵਾਸ ਕਰਕੇ ਸ਼੍ਰੀ ਬ੍ਰਹਮਾ ਜੀ ਨੇ ਉਸਦੇ ਦੋ ਟੁਕੜੇ ਕਰ ਦਿੱਤੇ। ਇੱਕ ਨਾਲ ਧੂਲੋਕ ਬਣ ਗਿਆ ਅਤੇ ਦੂਸਰੇ ਨਾਲ ਭੂਲੋਕ।

ਤਦਪਛਚਾਤ ਬ੍ਰਹਮਾ ਜੀ ਨੇ ਆਪਣੇ ਰੋਸ਼ ਤੋਂ ਰੁਦਰ ਪ੍ਰਗਟ ਕੀਤਾ। ਉਪਰੋਕਤ ਗਿਆਨ ਰਿਸ਼ੀ ਸ਼੍ਰੀ ਲੋਮਹਰਸ਼ਣ (ਸੂਤ ਜੀ) ਦਾ ਕਿਹਾ ਹੋਇਆ ਹੈ ਜੋ ਸੁਣਿਆ ਸੁਣਾਇਆ (ਲੋਕ ਵੇਦ) ਹੈ ਜੋ ਪੂਰਣ ਨਹੀਂ ਹੈ। ਕਿਉਂਕਿ ਵਕਤਾ ਕਹਿ ਰਿਹਾ ਹੈ ਕਿ ਐਸਾ ਸੁਣਿਆ ਹੈ। ਇਸਲਈ ਪੂਰਣ ਜਾਣਕਾਰੀ ਦੇ ਲਈ ਸ਼੍ਰੀ ਦੇਵੀਮਹਾਂਪੁਰਾਣ, ਸ਼੍ਰੀ ਸ਼ਿਵ ਮਹਾਂਪੁਰਾਣ, ਸ਼੍ਰੀਮਦ ਭਗਵਦ ਗੀਤਾ ਤਥਾ ਚਾਰੋਂ ਵੇਦ ਅਤੇ ਪੂਰਣ ਪ੍ਰਮਾਤਮਾ ਦੁਆਰਾ ਤੱਤਵਗਿਆਨ ਜੋ ਸਵਸਮ ਵੇਦ ਅਰਥਾਤ ਕਵਿਰਵਾਣੀ (ਕਬੀਰ ਬਾਣੀ) ਕਿਹਾ ਜਾਂਦਾ ਹੈ। ਉਸਦੇ ਲਈ ਕ੍ਰਿਪਾ ਪੜ੍ਹੋ "ਗਹਿਰੀ ਨਜ਼ਰ ਗੀਤਾ ਮੇ ","ਪ੍ਰਮੇਸ਼ਵਰ ਦਾ ਸਾਰ ਸੰਦੇਸ਼", ਪਰਿਭਾਸ਼ਾ ਪ੍ਰਭੂ ਕੀ ਤਥਾ ਇਸੀ ਪੁਸਤਕ "ਯਥਾਰਥ ਗਿਆਨ ਪ੍ਰਕਾਸ਼ ਵਿੱਚ"।

(ਵਾਸਤਵਿਕ ਗਿਆਨ ਨੂੰ ਸਵੈਂ ਕਲਯੁੱਗ ਵਿੱਚ ਪ੍ਰਗਟ ਹੋਕੇ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਨੇ ਆਪਣੇ ਖਾਸ ਸੇਵਕ ਸ਼੍ਰੀ ਧਰਮਦਾਸ ਸਾਹਿਬ ਜੀ (ਬਾਂਧਵਗੜ੍ਹ ਵਾਲੇ ) ਨੂੰ ਪੁਨਰ ਠੀਕ-2 ਦੱਸਿਆ। ਜੋ ਇਸੇ ਪੁਸਤਕ ਵਿੱਚ ਸ਼੍ਰਿਸ਼ਟੀ ਰਚਨਾ ਵਿੱਚ ਵਰਣਿਤ ਹੈ, ਕ੍ਰਿਪਾ ਉੱਥੇ ਪੜ੍ਹੋ।)

ਸ਼੍ਰੀ ਪਾਰਾਸਰ ਜੀ ਨੇ ਕਾਲ ਬ੍ਰਹਮ ਨੂੰ ਪਰਬ੍ਰਹਮ ਵੀ ਕਿਹਾ ਹੈ ਤਥਾ ਬ੍ਰਹਮ ਵੀ ਤਥਾ ਵਿਸ਼ਣੂ ਵੀ ਕਿਹਾ ਹੈ ਤਥਾ ਇਸੀ ਨੂੰ ਅਨਾਦਿ ਅਰਥਾਤ ਅਮਰ ਵੀ ਕਿਹਾ ਹੈ। ਇਸ ਬ੍ਰਹਮ ਅਰਥਾਤ ਕਾਲ ਦਾ ਜਨਮ-ਮ੍ਰਿਤੂ ਨਹੀਂ ਹੁੰਦੀ। ਇਸੇ ਤੋਂ ਰਿਸ਼ੀ ਦੀ ਬਾਲ ਬੁੱਧੀ ਸਿੱਧ ਹੁੰਦੀ ਹੈ।

ਵਿਚਾਰ ਕਰੋ- ਵਿਸ਼ਣੂ ਪੁਰਾਣ ਦਾ ਗਿਆਨ ਇੱਕ ਰਿਸ਼ੀ ਦੁਅਰਾ ਕਿਹਾ ਹੈ ਜਿਸਨੇ ਲੋਕਵੇਦ (ਸੁਣੇ ਸਣਾਏ ਗਿਆਨ ਅਰਥਾਤ ਦੰਤਕਥਾ) ਦੇ ਆਧਾਰ ਉੱਤੇ ਕਿਹਾ ਤਥਾ ਬ੍ਰਹਮਾ ਪੁਰਾਣ ਦਾ ਗਿਆਨ ਸ਼੍ਰੀ ਲੋਮਹਰਸ਼ਣ ਰਿਸ਼ੀ ਨੇ ਦਕਸ਼ਆਦਿ ਰਿਸ਼ੀ ਤੋਂ ਸੁਣਿਆ ਸੀ, ਉਹ ਲਿਖਿਆ ਹੈ। ਇਸਲਈ ਉਪਰੋਕਤ ਦੋਨੋਂ (ਵਿਸ਼ਣੂਪੁਰਾਣ ਵ ਬ੍ਰਹਮਾ ਪੁਰਾਣ) ਨੂੰ ਸਮਝਣ ਦੇ ਲਈ ਸ਼੍ਰੀ ਦੇਵੀਪੁਰਾਣ ਤਥਾ ਸ਼੍ਰੀ ਸ਼ਿਵਪੁਰਾਣ ਦਾ ਸਹਿਯੋਗ ਲਿਆ ਜਾਵੇਗਾ, ਜੋ ਸਵੈਂ ਸ੍ਰੀ ਬ੍ਰਹਮਾ ਜੀ ਨੇ ਆਪਣੇ ਪੁੱਤਰ ਨਾਰਦ ਜੀ ਨੂੰ

ਸੁਣਾਇਆ, ਜੋ ਸ਼੍ਰੀ ਵਿਆਸ ਰਿਸ਼ੀ ਦੇ ਦੁਆਰਾ ਗ੍ਰਹਿਣ ਹੋਇਆ ਤਥਾ ਲਿਖਿਆ ਗਿਆ ਹੈ। ਹੋਰ ਪੁਰਾਣਾਂ ਦਾ ਗਿਆਨ ਸ਼੍ਰੀ ਬ੍ਰਹਮਾ ਜੀ ਦੇ ਗਿਆਨ ਸਮਾਨ ਨਹੀਂ ਹੋ ਸਕਦਾ। ਇਸਲਈ ਹੋਰ ਪੁਰਾਣਾਂ ਨੂੰ ਸਮਝਣ ਦੇ ਲਈ "ਸ਼੍ਰੀ ਦੇਵੀ ਪੁਰਾਣ" ਤਥਾ ਸ਼ਿਵ ਪੁਰਾਣ ਦਾ ਸਹਿਯੋਗ ਲਿਆ ਜਾਵੇਗਾ। ਕਿਉਂਕਿ ਇਹ ਗਿਆਨ ਦਕਸ਼ਆਦਿ ਰਿਸ਼ੀਆਂ ਦੇ ਪਿਤਾ ਸ਼੍ਰੀ ਬ੍ਰਹਮਾਂ ਜੀ ਦਾ ਦਿੱਤਾ ਹੋਇਆ ਹੈ। ਸ਼੍ਰੀ ਦੇਵੀ ਪੁਰਾਣ ਤਥਾ ਸ਼੍ਰੀ ਸ਼ਿਵਪੁਰਾਣ ਨੂੰ ਸਮਝਣ ਦੇ ਲਈ ਸ਼੍ਰੀਮਦ ਭਗਵਤ ਗੀਤਾ ਤਥਾ ਚਾਰੋਂ ਵੇਦਾਂ ਦਾ ਸਹਿਯੋਗ ਲਿਆ ਜਾਏਗਾ। ਕਿਉਂਕਿ ਇਹ ਗਿਆਨ ਸਵੈਂ ਭਗਵਾਨ ਕਾਲ ਰੂਪੀ ਬ੍ਰਹਮ ਦੁਆਰਾ ਦਿੱਤਾ ਗਿਆ ਹੈ। ਜੋ ਬ੍ਰਹਮਾ, ਵਿਸ਼ਣੂ ਤਥਾ ਸ਼ਿਵਜੀ ਦਾ ਉਤਪੰਨ ਕਰਤਾ ਅਰਥਾਤ ਪਿਤਾ ਹੈ। ਪਵਿੱਤਰ ਵੇਦਾਂ ਤਥਾ ਪਵਿੱਤਰ ਸ਼੍ਰੀਮਦਭਾਗਵਤ ਗੀਤਾ ਜੀ ਦੇ ਗਿਆਨ ਨੂੰ ਸਮਝਣ ਦੇ ਲਈ ਸਵਸਮ ਵੇਦ ਅਰਥਾਤ ਸੂਖ਼ਸ਼ਮ ਵੇਦ ਦਾ ਸਹਿਯੋਗ ਲੈਣਾ ਹੋਵੇਗਾ ਜੋ ਕਾਲ ਰੂਪੀ ਬ੍ਰਹਮ ਦੀ ਉਤਪੱਤੀ ਕਰਤਾ ਅਰਥਾਤ ਪਿਤਾ ਪਰਮਅਕਸ਼ਰ ਬ੍ਰਹਮ (ਕਵਿਰਦੇਵ) ਦਾ ਦਿੱਤਾ ਹੋਇਆ ਹੈ। ਜੋ (ਕਵਿਗ੍ਰਿਭੀਹ) ਕਵਿਰਵਾਣੀ ਦੁਆਰਾ ਸਵੈਂ ਸਤਿਪੁਰਸ਼ ਨੇ ਪ੍ਰਗਟ ਹੋਕੇ ਬੋਲਿਆ ਸੀ। (ਰਿੱਗਵੇਦ ਮੰਡਲ 9 ਸੁਕਤ 96 ਮੰਤਰ 16 ਤੋਂ 20 ਤੱਕ ਪ੍ਰਮਾਣ ਹੈ।) ਤਥਾ ਸ਼੍ਰੀਮਦਭਾਗਵਤ ਗੀਤਾ ਵਿੱਚ ਭਗਵਾਨ ਕਾਲ ਅਰਥਾਤ ਬ੍ਰਹਮ ਨੇ ਆਪਣੀ ਸਥਿਤੀ ਸਵੈਂ ਦੱਸੀ ਹੈ ਜੋ ਸਤਿ ਹੈ।

ਗੀਤਾ ਅਧਿਆਏ 15 ਸਲੋਕ 18 ਵਿੱਚ ਕਿਹਾ ਹੈ ਕਿ ਮੈਂ (ਕਾਲ ਰੂਪੀ ਬ੍ਰਹਮ) ਆਪਣੇ 21 ਬ੍ਰਹਿਮੰਡਾਂ ਵਿੱਚ ਜਿੰਨੇ ਵੀ ਪ੍ਰਾਣੀ ਹਨ ਉਨ੍ਹਾਂ ਤੋਂ ਸ਼੍ਰੇਸ਼ਠ ਹਾਂ। ਉਹ ਚਾਹੇ ਸਥੂਲ ਸਰੀਰ ਵਿੱਚ ਨਾਸ਼ਵਾਨ ਹਨ, ਚਾਹੇ ਆਤਮਾ ਰੂਪ ਵਿੱਚ ਅਵਿਨਾਸ਼ੀ ਹਨ। ਇਸਲਈ ਲੋਕਵੇਦ (ਸੁਣੇ ਸੁਣਾਏ ਗਿਆਨ) ਦੇ ਆਧਾਰ ਉੱਤੇ ਮੈਨੂੰ ਪੁਰਸ਼ੋਤਮ ਮੰਨਦੇ ਹਨ। ਵਾਸਤਵ ਵਿੱਚ ਪੁਰਸ਼ੋਤਮ ਤਾਂ ਮੈਨੂੰ (ਛਰ ਪੁਰਸ਼ ਅਰਥਾਤ ਕਾਲ) ਦੇ ਤਥਾ ਅਕਸ਼ਰ ਪੁਰਸ਼ (ਪਰਬ੍ਰਹਮ) ਤੋਂ ਵੀ ਹੋਰ ਹੈ। ਉਹੀ ਵਾਸਤਵ ਵਿੱਚ ਪ੍ਰਮਾਤਮਾ ਅਰਥਾਤ ਭਗਵਾਨ ਕਿਹਾ ਜਾਂਦਾ ਹੈ। ਤਿੰਨੇ ਲੋਕਾਂ ਵਿੱਚ ਪ੍ਰਵੇਸ਼ ਕਰਕੇ ਸਭਦਾ ਧਾਰਣ ਪੋਸ਼ਣ ਕਰਦਾ ਹੈ, ਉਹੀ ਵਾਸਤਵ ਵਿੱਚ ਅਵਿਨਾਸ਼ੀ ਪ੍ਰਮੇਸ਼ਵਰ ਹੈ (ਗੀਤਾ ਅਧਿ:15 ਸਲੋਕ 16-17)। ਗੀਤਾ ਗਿਆਨਦਾਤਾ ਬ੍ਰਹਮ ਸਵੈਂ ਕਹਿ ਰਿਹਾ ਹੈ ਕਿ ਹੇ ਅਰਜੁਨ! ਤੇਰੇ ਤਥਾ ਮੇਰੇ ਬਹੁਤ ਜਨਮ ਹੋ ਚੁੱਕੇ ਹਨ। ਤੂੰ ਨਹੀਂ ਜਾਣਦਾ, ਮੈਂ ਜਾਣਦਾ ਹਾਂ। ਸ਼੍ਰੀਮਦ ਭਾਗਵਤ ਗੀਤਾ ਅਧਿਆਏ 4 ਸਲੋਕ 5, ਅਧਿਆਏ 2 ਸਲੋਕ 12 ਵਿੱਚ ਪ੍ਰਮਾਣ ਹੈ ਤਥਾ ਅਧਿਆਏ 7 ਸਲੋਕ 18 ਵਿੱਚ ਆਪਣੀ ਸਾਧਨਾ ਨੂੰ ਵੀ (ਅਨੁਤਮਾਮ) ਅਤਿ ਅਸ਼੍ਰੇਸ਼ਟ ਕਿਹਾ ਹੈ। ਇਸਲਈ ਅਧਿ:18 ਸਲੋਕ 62 ਵਿੱਚ ਕਿਹਾ ਹੈ ਕਿ ਹੇ ਅਰਜੁਨ! ਸਰਵ ਭਾਵ ਨਾਲ ਉਸ ਪ੍ਰਮੇਸ਼ਵਰ ਦੀ ਸ਼ਰਣ ਵਿੱਚ ਜਾ ਜਿਸਦੀ ਕ੍ਰਿਪਾ ਨਾਲ ਹੀ ਤੂੰ ਪਰਮਸ਼ਾਂਤੀ ਨੂੰ ਪ੍ਰਾਪਤ ਹੋਵੇਂਗਾ ਤਥਾ ਕਦੇ ਨ ਨਸ਼ਟ ਹੋਣ ਵਾਲੇ ਲੋਕ ਅਰਥਾਤ ਸਤਲੋਕ ਨੂੰ ਪ੍ਰਾਪਤ ਹੋਏਂਗਾ। ਅਧਿ:15 ਸਲੋਕ 4 ਵਿੱਚ ਕਿਹਾ ਹੈ ਕਿ ਜਦ ਤੈਨੂੰ ਤੱਤਵਦਰਸ਼ੀ ਸੰਤ ਪ੍ਰਾਪਤ ਹੋ ਜਾਵੇ (ਜੋ ਗੀਤਾ ਅਧਿ:4 ਸਲੋਕ 34 ਵਿੱਚ ਤਥਾ ਅਧਿ:15 ਸਲੋਕ 1 ਵਿੱਚ ਵਰਣਿਤ ਹੈ) ਉਸਦੇ ਬਾਅਦ ਉਸ ਪਰਮਪਦ ਪ੍ਰਮੇਸ਼ਵਰ ਦੀ ਖੋਜ ਕਰਨੀ ਚਾਹੀਦੀ ਹੈ ਜਿਸਵਿੱਚ ਗਏ ਸਾਧਕ ਵਾਪਸ ਲੌਟਕੇ ਸੰਸਾਰ ਵਿੱਚ ਨਹੀਂ ਆਉਂਦੇ ਅਰਥਾਤ ਪੂਰਣ ਮੋਕਸ਼ ਪ੍ਰਾਪਤ ਕਰਦੇ ਹਨ। ਜਿਸ ਪ੍ਰਮੇਸ਼ਵਰ ਤੋਂ ਇਹ ਸਰਵ ਸੰਸਾਰ ਉਤਪੰਨ ਹੋਇਆ ਤਥਾ ਉਹੀ ਸਰਵ ਦਾ ਧਾਰਣ-ਪੋਸ਼ਣ ਕਰਨੇ ਵਾਲਾ ਹੈ। ਮੈਂ (ਗੀਤਾ ਗਿਆਨ ਦਾਤਾ ਬ੍ਰਹਮ ਰੂਪੀ ਕਾਲ) ਵੀ ਉਸੀ ਆਦਿ ਪੁਰਸ਼ ਪ੍ਰਮੇਸ਼ਵਰ ਦੀ ਸ਼ਰਣ ਵਿੱਚ ਹਾਂ। ਪੂਰਣ ਵਿਸ਼ਵਾਸ਼ ਦੇ ਨਾਲ ਉਸੀ ਦੀ ਭਗਤੀ ਸਾਧਨਾ ਅਰਥਾਤ ਪੂਜਾ ਕਰਨੀ ਚਾਹੀਦੀ ਹੈ।

# "ਸ਼੍ਰੀ ਦੇਵੀ ਮਹਾਂਪੁਰਾਣ ਤੋਂ ਗਿਆਨ ਗ੍ਰਹਿਣ ਕਰੋ"
## "ਦੇਵੀ ਮਹਾਂਪੁਰਾਣ ਤੋਂ ਆਂਸ਼ਿਕ ਲੇਖ ਅਤੇ ਸਾਰ ਵਿਚਾਰ"

(ਸੰਖੇਪਿਤ ਸ਼੍ਰੀਮਦਦੇਵੀਭਾਗਵਤ, ਸਚਿੱਤ੍ਰ, ਮੋਟਾ ਟਾਇਪ, ਕੇਵਲ ਹਿੰਦੀ,
ਸੰਪਾਦਕ-ਹਨੂੰਮਾਨ ਪ੍ਰਸਾਦ ਪੌਦਾਰ,ਚਿਮਨਲਾਲ ਗੋਸਵਾਮੀ,
ਪ੍ਰਕਾਸ਼ਕ-ਗੋਬਿੰਦਭਵਨ-ਕਾਰਯਲਯ, ਗੀਤਾਪ੍ਰੈਸ, ਗੋਰਖਪੁਰ)

॥ ਸ਼੍ਰੀਜਗਦੰਬਿਕਾਏ ਨਮਹ ॥

## ਸ਼੍ਰੀ ਦੇਵੀ ਮਦਭਾਗਵਤ
## "ਤੀਸਰਾ ਸਕੰਦ"

ਰਾਜਾ ਪਰੀਕਸ਼ਿਤ ਨੇ ਸ਼੍ਰੀ ਵਿਆਸ ਜੀ ਤੋਂ ਬ੍ਰਹਿਮੰਡ ਰਚਨਾ ਦੇ ਵਿਸ਼ੇ ਵਿੱਚ ਪੁੱਛਿਆ। ਸ਼੍ਰੀ ਵਿਆਸ ਜੀ ਨੇ ਕਿਹਾ ਰਾਜਨ ਮੈਂ ਇਹੀ ਪ੍ਰਸ਼ਨ ਰਿਸ਼ੀਵਰ ਨਾਰਦ ਜੀ ਤੋਂ ਪੁੱਛਿਆ ਸੀ, ਉਹ ਵਰਣਨ ਆਪਜੀ ਨੂੰ ਦੱਸਦਾ ਹਾਂ। ਮੈਂ (ਸ਼੍ਰੀ ਵਿਆਸ ਜੀ) ਨੇ ਸ਼੍ਰੀ ਨਾਰਦ ਜੀ ਤੋਂ ਪੁੱਛਿਆ ਇੱਕ ਬ੍ਰਹਿਮੰਡ ਦੇ ਰਚਾਇਤਾ ਕੋਣ ਹੈ?ਕੋਈ ਤਾਂ ਸ਼ੰਕਰ ਭਗਵਾਨ ਨੂੰ ਇਸਦਾ ਰਚਾਇਤਾ ਮੰਨਦੇ ਹਨ, ਕੁਝ ਸ਼੍ਰੀ ਵਿਸ਼ਨੂ ਜੀ ਨੂੰ ਤਥਾ ਕੁਝ ਬ੍ਰਹਮਾ ਜੀ ਨੂੰ ਤਥਾ ਬਹੁਤ ਸਾਰੇ ਅਚਾਰੀਆ ਭਵਾਨੀ ਨੂੰ ਸਰਵ ਮਨੋਰਥ ਪੂਰਣ ਕਰਨ ਵਾਲੀ ਦੱਸਦੇ ਹਨ। ਉਹ ਆਦਿ ਮਾਇਆ ਮਹਾਂਸ਼ਕਤੀ ਹਨ ਤਥਾ ਪਰਮਪੁਰਸ਼ ਦੇ ਨਾਲ ਰਹਿਕੇ ਕਾਰਜ ਸੰਪਾਦਨ ਕਰਨ ਵਾਲੀ ਪ੍ਰਕ੍ਰਿਤੀ ਹੈਂ। ਬ੍ਰਹਮ ਦੇ ਨਾਲ ਉਸਦਾ ਅਭੇਦ ਸੰਬੰਧ ਹੈ। (ਪ੍ਰਸ਼ਠ 114)

ਨਾਰਦ ਨੇ ਕਿਹਾ-ਵਿਆਸਜੀ! ਪ੍ਰਾਚੀਨ ਸਮੇਂ ਦੀ ਗੱਲ ਹੈ -ਇਹੀ ਸੰਦੇਹ ਮੇਰੇ ਹਿਰਦੇ ਵਿੱਚ ਵੀ ਉਤਪੰਨ ਹੋ ਗਿਆ ਸੀ। ਤਦ ਮੈਂ ਆਪਣੇ ਪਿਤਾ ਅਮਿਤ ਤੇਜੱਸਵੀ ਬ੍ਰਹਮਾ ਜੀ ਦੇ ਸਥਾਨ ਉੱਤੇ ਗਿਆ ਉਨ੍ਹਾਂ ਤੋਂ ਇਸ ਸਮੇਂ ਜਿਸ ਦੇ ਵਿਸ਼ੇ ਵਿੱਚ ਆਪ ਮੇਰੇ ਤੋਂ ਪੁੱਛ ਰਹੇ ਹੋ, ਉਸੀ ਵਿਸ਼ੇ ਵਿੱਚ ਮੈਂ ਪੁੱਛਿਆ। ਮੈਂ ਕਿਹਾ ਪਿਤਾ ਜੀ! ਇਹ ਸੰਪੂਰਨ ਬ੍ਰਹਿਮੰਡ ਕਿਥੋਂ ਤੋ ਉਤਪੰਨ ਹੋਇਆ, ਇਸ ਦੀ ਰਚਨਾ ਆਪ ਕੀਤੀ ਹੈ ਜਾਂ ਸ਼੍ਰੀ ਵਿਸ਼ਨੂ ਜੀ ਨੇ ਜਾਂ ਸ਼੍ਰੀ ਸ਼ੰਕਰ ਜੀ ਨੇ ਕ੍ਰਿਪਾ ਸੱਚ-2 ਦੱਸੋ।

ਬ੍ਰਹਮਾ ਜੀ ਨੇ ਕਿਹਾ -(ਪ੍ਰਸ਼ਠ 115 ਤੋਂ 120 ਤਥਾ 123, 125, 128, 129) ਬੇਟਾ! ਮੈਂ ਇਸ ਪ੍ਰਸ਼ਨ ਦਾ ਕੀ ਉਤੱਰ ਦੇਵਾਂ?ਇਹ ਪ੍ਰਸ਼ਨ ਬੜਾ ਹੀ ਜਟਿੱਲ ਹੈ। ਪੂਰਵ ਕਾਲ ਵਿੱਚ ਸਰਵਤਰ ਜਲ-ਹੀ-ਜਲ ਸੀ। ਤਦ ਕਮਲ ਤੋਂ ਮੇਰੀ ਉਤਪੱਤੀ ਹੋਈ। ਮੈਂ ਕਮਲ ਦੀ ਕਾਣੀਕਾਪਰ ਉੱਤੇ ਬੈਠਕੇ ਵਿਚਾਰ ਕਰਨ ਲੱਗਾ-ਇਸ ਆਗਾਧ ਜਲ ਵਿੱਚ ਮੈਂ ਕਿਵੇਂ ਉਤਪੰਨ ਹੋ ਗਿਆ? ਕੌਣ ਮੇਰਾ ਰਕਸ਼ਕ ਹੈ? ਕਮਲ ਦਾ ਡੰਡਲ ਫੜਕੇ ਜਲ ਵਿੱਚ ਉਤੱਰਿਆ ਉੱਥੇ ਮੈਨੂੰ ਸ਼ੇਸ਼ਸ਼ਾਈ ਭਗਵਾਨ ਵਿਸ਼ਨੂ ਦਾ ਮੈਨੂੰ ਦਰਸ਼ਨ ਹੋਇਆ। ਉਹ ਯੋਗ ਨਿੰਦ੍ਰਾ ਦੇ ਵੱਸ਼ੀਭੂਤ ਹੋਕੇ ਗਾੜੀ ਨੀਂਦ ਵਿੱਚ ਸੋਏ ਹੋਏ ਸੀ। ਇੰਨੇ ਵਿੱਚ ਭਗਵਤੀ ਯੋਗ ਨਿੰਦ੍ਰਾ ਯਾਦ ਆ ਗਈ। ਮੈਂ ਉਸਦਾ ਸਤਵਨ ਕੀਤਾ। ਤਦ ਉਹ ਕਲਿਆਣਮਈ ਭਗਵਤੀ ਸ਼੍ਰੀ ਵਿਸ਼ਨੂ ਦੇ ਵਿਗ੍ਰਹਿ ਤੋਂ ਨਿਕਲਕੇ ਅਚਿੰਤ ਰੂਪ ਧਾਰਣ ਕਰਕੇ ਆਕਾਸ਼ ਵਿੱਚ ਵਿਰਾਜਮਾਨ ਹੋ ਗਈ। ਦਿਵਯ ਆਭੂਸ਼ਣ ਉਸਦੀ ਛਵੀ ਵਧਾ ਰਹੇ ਸੀ। ਜਦ ਯੋਗ ਨਿੰਦ੍ਰਾ ਭਗਵਾਨ ਵਿਸ਼ਨੂ ਜੀ ਦੇ ਸਰੀਰ ਤੋਂ ਅਲੱਗ ਹੋਕੇ ਆਕਾਸ਼ ਵਿੱਚ ਵਿਰਾਜਣ ਲੱਗੀ, ਤਦ ਤੁਰੰਤ ਹੀ ਸ਼੍ਰੀ ਹਰੀ ਉੱਠ ਬੈਠੇ , ਹੁਣ ਉੱਥੇ ਮੈਂ ਅਤੇ ਭਗਵਾਨ ਵਿਸ਼ਨੂ- ਦੋ ਸੀ। ਉੱਥੇ ਰੁਦਰ ਵੀ ਪ੍ਰਗਟ ਹੋ ਗਏ ਸਾਨੂੰ ਤਿੰਨਾਂ ਨੂੰ ਦੇਵੀ ਨੇ ਕਿਹਾ ਬ੍ਰਹਮਾ, ਵਿਸ਼ਨੂ ਅਤੇ ਮਹੇਸ਼ਵਰ! ਆਪ ਭਲੀਭਾਂਤੀ ਸਾਵਧਾਨ ਹੋਕੇ ਆਪਣੇ-2 ਕੰਮਾਂ ਵਿੱਚ ਸੰਲਗਨ ਹੋ ਜਾਉ। ਸ਼੍ਰਿਸ਼ਟੀ, ਸਥਿਤੀ ਤਥਾ ਸੰਹਾਰ- ਇਹ ਆਪਦੇ ਕਾਰਜ ਹਨ। ਇੰਨੇ ਵਿੱਚ ਇੱਕ ਸੁੰਦਰ ਵਿਮਾਨ ਆਕਾਸ਼ ਤੋਂ

ਉਤੱਰ ਆਇਆ। ਤਦ ਉਸ ਦੇਵੀ ਨੇ ਸਾਨੂੰ ਆਗਿਆ ਦਿੱਤੀ-"ਦੇਵਤਾਉਂ! ਨਿਰਭੈ ਹੋਕੇ ਇੱਛਾਪੂਰਵ ਇਸ ਵਿਮਾਨ ਵਿੱਚ ਪ੍ਰਵੇਸ਼ ਕਰ ਜਾਉ। ਬ੍ਰਹਮਾ, ਵਿਸ਼ਣੂ ਤੇ ਰੁਦਰ! ਅੱਜ ਮੈਂ ਆਪਨੂੰ ਇੱਕ ਅਦਭੁਤ ਦ੍ਰਿਸ਼ ਦਿਖਾਉਂਦੀ ਹਾਂ।" ਸਾਨੂੰ ਤਿੰਨਾਂ ਦੇਵਾਤਾਵਾਂ ਨੂੰ ਉਸ ਉੱਤੇ ਬੈਠਾ ਦੇਖਕੇ ਦੇਵੀ ਨੇ ਆਪਣੀ ਸਮਰੱਥਾ ਨਾਲ ਵਿਮਾਨ ਨੂੰ ਆਕਾਸ਼ ਵਿੱਚ ਉਡਾ ਦਿੱਤਾ।

ਇੰਨੇ ਵਿੱਚ ਸਾਡਾ ਵਿਮਾਨ ਤੇਜੀ ਨਾਲ ਚੱਲ ਪਿਆ ਅਤੇ ਉਹ ਦਿਵਯਧਾਮ-ਬ੍ਰਹਮਲੋਕ ਵਿੱਚ ਜਾ ਪਹੁੰਚਾ। ਉੱਥੇ ਇੱਕ ਦੂਸਰੇ ਬ੍ਰਹਮਾ ਵਿਰਾਜਮਾਨ ਸੀ, ਉਨ੍ਹਾਂ ਨੂੰ ਦੇਖਕੇ ਭਗਵਾਨ ਸ਼ੰਕਰ ਅਤੇ ਵਿਸ਼ਣੂ ਨੂੰ ਬਹੁਤ ਹੈਰਾਨੀ ਹੋਈ। ਭਗਵਾਨ ਸ਼ੰਕਰ ਅਤੇ ਵਿਸ਼ਣੂ ਨੇ ਮੇਰੇ ਤੋਂ ਪੁੱਛਿਆ- ਕਿ ਚਤੁਰਾਨੰਨ! ਇਹ ਅਵਿਨਾਸ਼ੀ ਬ੍ਰਹਮਾ ਕੋਣ ਹੈ? ਮੈਂ ਉਤੱਰ ਦਿੱਤਾ-"ਮੈਨੂੰ ਕੁਝ ਪਤਾ ਨਹੀਂ ਸ਼੍ਰਿਸ਼ਟੀ ਦੇ ਅਧਿਸ਼ਠਾਤਾ ਇਹ ਕੋਣ ਹਨ। ਭਗਵਾਨ ਮੈਂ ਕੋਣ ਹਾਂ ਅਤੇ ਸਾਡਾ ਉਦੇਸ਼ ਕੀ ਹੈ-ਇਸ ਉਲਝਣ ਵਿੱਚ ਮੇਰਾ ਮਨ ਚੱਕਰ ਕੱਟ ਰਿਹਾ ਹੈ।"

ਇੰਨੇ ਵਿੱਚ ਮਨ ਦੇ ਸਮਾਨ ਤੀਵਰਗਾਮੀਂ ਨਾਲ ਉਹ ਵਿਮਾਨ ਤੁਰੰਤ ਉੱਥੋਂ ਚੱਲ ਪਿਆ ਅਤੇ ਕੈਲਾਸ਼ ਦੇ ਸੁਰਮੇਯ ਸਿਖਰ ਉੱਤੇ ਜਾ ਪਹੁੰਚਾ। ਉੱਥੇ ਵਿਮਾਨ ਦੇ ਪਹੁੰਚਦੇ ਹੀ ਇੱਕ ਭਵਿਆ ਭਵਨ ਤੋਂ ਤ੍ਰਿਨੇਤ੍ਰਧਾਰੀ ਭਗਵਾਨ ਸ਼ੰਕਰ ਨਿਕਲੇ ਉਹ ਨੰਦੀ ਬੈਲ ਉੱਤੇ ਬੈਠੇ ਸੀ।

ਛਿਣਭਰ ਦੇ ਬਾਅਦ ਹੀ ਉਹ ਵਿਮਾਨ ਉਸ ਸਿਖਰ ਤੋਂ ਵੀ ਪਵਨ ਤੋਂ ਵੀ ਤੇਜ ਚਾਲ ਨਾਲ ਉੱਡਿਆ ਅਤੇ ਬੈਂਕੁੰਠ ਲੋਕ ਵਿੱਚ ਪਹੁੰਚ ਗਿਆ। ਜਿੱਥੇ ਭਗਵਤੀ ਲਕਸ਼ਮੀ ਦਾ ਵਿਲਾਸ-ਭਵਨ ਸੀ। ਬੇਟਾ ਨਾਰਦ! ਉੱਥੇ ਮੈਂ ਜੋ ਸੰਮਪੱਤੀ ਦੇਖੀ, ਉਸ ਦਾ ਵਰਣਨ ਕਰਨਾ ਮੇਰੇ ਲਈ ਅਸੰਭਵ ਹੈ। ਉਸ ਉਤਮ ਪੁਰੀ ਨੂੰ ਦੇਖਕੇ ਵਿਸ਼ਣੂ ਦਾ ਮਨ ਆਸ਼ਚਰੀਏ ਦੇ ਸਮੁੰਦਰ ਵਿੱਚ ਗੋਤੇ ਖਾਣ ਲੱਗਾ। ਉੱਥੇ ਕਮਲ ਲੋਚਨ ਸ਼੍ਰੀ ਹਰੀ ਵਿਰਾਜਮਾਨ ਸਨ। ਚਾਰ ਭੁਜਾਵਾਂ ਸੀ।

ਇੰਨੇ ਵਿੱਚ ਪਵਨ ਨਾਲ ਗੱਲਾਂ ਕਰਦਾ ਉਹ ਵਿਮਾਨ ਤੁਰੰਤ ਉੱਡ ਗਿਆ। ਅੱਗੇ ਅੰਮ੍ਰਿਤ ਦੇ ਸਮਾਨ ਮਿੱਠੇ ਜਲ ਵਾਲਾ ਸਮੁੰਦਰ ਮਿਲਿਆ। ਉੱਥੇ ਇੱਕ ਮਨੋਹਰ ਦੀਪ ਸੀ। ਉਸੀ ਦੀਪ ਵਿੱਚ ਇੱਕ ਮੰਗਲਮੇ ਮਨੋਹਰ ਪਲੰਘ ਵਿੱਛਿਆ ਸੀ। ਉਸ ਉਤਮ ਪਲੰਗ ਉੱਤੇ ਇੱਕ ਦਿਭਯਰਮਣੀ ਬੈਠੀ ਸੀ। ਅਸੀਂ ਆਪਸ ਵਿੱਚ ਕਹਿਣ ਲੱਗੇ ਕਿ-"ਇਹ ਸੁੰਦਰੀ ਕੌਣ ਹੈ ਅਤੇ ਇਸਦਾ ਕੀ ਨਾਮ ਹੈ, ਅਸੀਂ ਇਸਦੇ ਵਿਸ਼ੇ ਵਿੱਚ ਬਿਲਕੁੱਲ ਅਣਜਾਨ ਹਾਂ।"

ਨਾਰਦ! ਉਹ ਸੰਦੇਹਗ੍ਰਸਤ ਹੋਕੇ ਅਸੀਂ ਲੋਕ ਉੱਥੇ ਹੀ ਰੁਕੇ ਰਹੇ। ਤਦ ਵਿਸ਼ਣੂ ਭਗਵਾਨ ਨੇ ਉਸ ਚਾਰੂਸਾਹਿਨੀ ਭਗਮਤੀ ਨੂੰ ਦੇਖਕੇ ਵਿਵੇਕਪੂਰਵਕ ਨਿਸ਼ਚੈ ਕਰ ਲਿਆ ਕਿ ਇਹ ਭਗਵਤੀ ਜਗਦੰਬਿਕਾ ਹੈਂ। ਤਦ ਉਨ੍ਹਾਂ ਨੇ ਕਿਹਾ ਇਹ ਭਗਵਤੀ ਸਾਡੀ ਸਭਦੀ ਅਦਿਕਾਰਣ ਹੈਂ। ਮਹਾਂਵਿਦਿਆ ਅਤੇ ਮਹਾਂਮਾਇਆ ਇਸਦੇ ਨਾਮ ਹਨ। ਇਹ ਪੂਰਣ ਪ੍ਰਕ੍ਰਿਤੀ ਹੈਂ। ਇਹ "ਵਿਸ਼ਵੇਸ਼ਵਰੀ", "ਵੇਦਗ੍ਰਭਾ" ਤਥਾ "ਸ਼ਿਵਾ" ਕਹਿਾਉਂਦੀ ਹੈਂ।

ਇਹ ਉਹੀ ਦਿਵਯਾਂਗਨਾ ਹੈਂ, ਜਿਸਦੇ ਪ੍ਰਲਯਾਵਰਣ ਵਿੱਚ ਮੈਨੂੰ ਦਰਸ਼ਨ ਹੋਏ ਸੀ। ਉਸ ਸਮੇਂ ਮੈਂ ਬਾਲਕਰੂਪ ਵਿੱਚ ਸੀ। ਮੈਨੂੰ ਪਾਲਣੇ ਉੱਤੇ ਝੁਲਾਅ ਰਹੀ ਸੀ। ਵਟਬ੍ਰਿਖ਼ ਦੇ ਪੱਤੇ ਉੱਤੇ ਇੱਕ ਸੁਦ੍ਰਿੜ ਸ਼ੈਯਾ ਵਿਛੀ ਸੀ। ਉਸ ਉੱਤੇ ਲੇਟਕੇ ਮੈਂ ਪੈਰ ਦੇ ਅੰਗੂਠੇ ਨੂੰ ਆਪਣੇ ਕਮਲ-ਜੈਸੇ ਮੁੱਖ ਵਿੱਚ ਲੈ ਕੇ ਚੂਸ ਰਿਹਾ ਸੀ ਤਥਾ ਖੇਲ੍ਹ ਰਿਹਾ ਸੀ। ਇਹ ਦੇਵੀ ਗਾ-2 ਕੇ ਮੈਨੂੰ ਝੁਲਾਉਂਦੀ ਸੀ। ਉਹੀ ਇਹ ਦੇਵੀ ਹੈਂ। ਇਸਵਿੱਚ ਕੋਈ ਸ਼ੰਦੇਹ ਦੀ ਗੱਲ ਨਹੀਂ ਰਹੀ। ਇਨ੍ਹਾਂ ਨੂੰ ਦੇਖਕੇ ਮੈਨੂੰ ਪਹਿਲਾਂ ਦੀ ਗੱਲ ਯਾਦ ਆ

ਗਈ ਕਿ ਇਹ ਸਾਡੀ ਸਭ ਦੀ ਜਨਨੀ ਹੈਂ।

ਸ਼੍ਰੀਵਿਸ਼ਣੂ ਜੀ ਨੇ ਸਮੇਂ ਅਨੁਸਾਰ ਉਸ ਭਗਵਤੀ ਭੁਵਨੇਸ਼ਵਰੀ ਦੀ ਸਤੂਤੀ ਆਰੰਭ ਕਰ ਦਿੱਤੀ। ਭਗਵਾਨ ਵਿਸ਼ਣੂ- ਬੋਲੇ ਪ੍ਰਕ੍ਰਿਤੀ ਦੇਵੀ ਨੂੰ ਨਮਸਕਾਰ ਹੈ। ਭਗਵਤੀ ਵਿਧਾਤਰੀ ਨੂੰ ਨਿਰੰਤਰ ਨਮਸ਼ਕਾਰ ਹੈ। ਆਪ ਸ਼ੁਧ ਸਵਰੂਪਾ ਹੋ, ਇਹ ਸਾਰਾ ਸੰਸਾਰ ਆਪਤੋਂ ਹੀ ਉਦਭਾਸਿਤ ਹੋ ਰਿਹਾ ਹੈ ਮੈਂ, ਬ੍ਰਹਮਾ ਅਤੇ ਸ਼ੰਕਰ-ਅਸੀਂ ਸਭ ਆਪਦੀ ਕ੍ਰਿਪਾ ਨਾਲ ਹੀ ਵਿਦਮਾਨ ਹਾਂ। ਸਾਡਾ ਆਭਿਰਭਾਵ ਅਤੇ ਤਿਰੋਭਾਵ ਹੋਇਆ ਕਰਦਾ ਹੈ। ਕੇਵਲ ਆਪਹੀ ਨਿੱਤ ਹੋ, ਜਗਤਜਨਨੀ ਹੋ, ਪ੍ਰਕ੍ਰਿਤੀ ਅਤੇ ਸਨਾਤਨੀ ਦੇਵੀ ਹੋ।

ਭਗਵਾਨ ਸ਼ੰਕਰ ਬੋਲੇ -"ਦੇਵੀ! ਜੇਕਰ ਮਹਾਂਭਾਗ ਵਿਸ਼ਣੂ ਆਪ ਤੋਂ ਹੀ ਪ੍ਰਗਟ ਹੋਏ ਹਨ ਤਾਂ ਉਨ੍ਹਾਂ ਦੇ ਬਾਅਦ ਉਤਪੰਨ ਹੋਣ ਵਾਲੇ ਬ੍ਰਹਮਾ ਵੀ ਆਪਦੇ ਬਾਲਕ ਹੋਏ । ਫਿਰ ਮੈਂ ਤਮੋਗੁਣ ਲੀਲ੍ਹਾ ਕਰਨ ਵਾਲਾ ਸ਼ੰਕਰ ਕੀ ਆਪਦੀ ਸੰਤਾਨ ਨਹੀਂ ਹੋਇਆ - ਅਰਥਤ ਮੈਨੂੰ ਵੀ ਉਤਪੰਨ ਕਰਨ ਵਾਲੀ ਆਪ ਹੀ ਹੋ। ਇਸ ਸੰਸਾਰ ਦੀ ਸ਼੍ਰਿਸ਼ਟੀ, ਸਥਿਤੀ ਤਥਾ ਸੰਹਾਰ ਆਪਦੇ ਗੁਣ ਸਦਾ ਸਮਰੱਥ ਹਨ। ਉਨ੍ਹਾਂ ਹੀ ਤਿੰਨੋਂ ਗੁਣਾਂ ਤੋਂ ਉਤਪੰਨ ਅਸੀਂ ਬ੍ਰਹਮਾ, ਵਿਸ਼ਣੂ ਅਤੇ ਸ਼ੰਕਰ ਨਿਯਮ ਅਨੁਸਾਰ ਕਾਰਜ ਲਈ ਤਿਆਰ ਰਹਿੰਦੇ ਹਾਂ। ਮੈਂ, ਬ੍ਰਹਮਾ ਅਤੇ ਸ਼ਿਵ ਵਿਮਾਨ'ਤੇ ਚੜ੍ਹਕੇ ਜਾ ਰਹੇ ਸੀ। ਸਾਨੂੰ ਰਾਸਤੇ ਵਿੱਚ ਨਵੇਂ-2 ਜਗਤ ਦਿਖਾਈ ਦਿੱਤੇ। ਭਵਾਨੀ! ਭਲੇ, ਕਹੋ ਤਾਂ ਉਸਨੂੰ ਕਿਸਨੇ ਬਣਾਇਆ ਹੈ? ਇਸਲਈ ਇਹੀ ਪ੍ਰਮਾਣ ਦੇਖੋ ਸ਼੍ਰੀ ਮਦਦੇਵੀਭਾਗਵਤ ਮਹਾਂਪੁਰਾਣ ਸੁਭਾਸ਼ਟਿਕਮ ਸਮਹਾਤਯਮ, ਖੇਮਰਾਜ ਸ਼੍ਰੀ ਕ੍ਰਿਸ਼ਨ ਦਾਸ ਪ੍ਰਕਾਸ਼ਨ ਮੁੰਬਈ, ਇਸਵਿੱਚ ਸੰਸਕ੍ਰਿਤ ਸਹਿਤ ਹਿੰਦੀ ਅਨੁਵਾਦ ਕੀਤਾ ਹੈ। ਤੀਸਰਾ ਸਕੰਦ ਅਧਿ:4 ਪ੍ਰਸ਼ਠ 10, ਸਲੋਕ42:-

ਬ੍ਰਹਮਾਂ - ਅਹਿਮ ਈਸ਼ਵਰਹ ਫਿਲ ਤੇ ਪ੍ਰਭਾਵਾਤਸਰਵੇ ਵਿਯੰ ਜਨਿ ਯੂਤਾ ਨ ਯਦਾ ਤੂ ਨਿਤਿਆਹ ਕੇ ਅਨੰਯੇ ਸੁਰਾਹ ਸ਼ਤਮਖ ਪ੍ਰਮੁੱਖਾਹ ਚ ਨਿਤਿਆ ਨਿਤਿਆ ਤਵਮੇਵ ਜਨਨੀ ਪ੍ਰਕ੍ਰਿਤੀਹ ਪੁਰਾਣਾ(42)।

**ਭਾਵਅਰਥ**-ਹੇ ਮਾਤਾ!ਬ੍ਰਹਮਾ, ਮੈਂ ਤਥਾ ਸ਼ਿਵ ਆਪਦੇ ਹੀ ਪ੍ਰਭਾਵ ਤੋਂ ਜਨਮਵਾਨ ਹਾਂ, ਨਿੱਤ ਨਹੀਂ ਹਾਂ ਅਰਥਾਤ ਅਸੀਂ ਅਵਿਨਾਸ਼ੀ ਨਹੀਂ ਹਾਂ, ਫਿਰ ਹੋਰ ਇੰਦਰ ਆਦਿ ਦੂਸਰੇ ਦੇਵਤਾ ਕਿਸ ਪ੍ਰਕਾਰ ਨਿੱਤ ਹੋ ਸਕਦੇ ਹਨ। ਆਪਹੀ ਅਵਿਨਾਸ਼ੀ ਹੋ, ਪ੍ਰਕ੍ਰਿਤੀ ਤਥਾ ਸਨਾਤਨੀ ਦੇਵੀ ਹੋ।(42)

**ਪ੍ਰਸ਼ਠ11-12, ਅਧਿਆਏ 5, ਸਲੋਕ 8:**-ਯਾਦਿ ਦਿਯਾਦ੍ਰਮਨਾਂ ਨ ਸਦਾਂ ਬਿਕੇ ਕਥਮਹੰ ਵਿਹਿਤ੍ਰਚ ਤਮੋਗੁਣਹ ਕਮਲਜਸ਼ਚ ਰਜੋਗੁਣਸੰਭਵ੍ਹ ਸੁਵਿਹਿਤਹਕਿਮੂ ਸਤਵਗੁਣੋਂ ਹਰਿਹ।(8)

**ਭਾਵਅਰਥ**-ਭਗਵਾਨ ਸ਼ੰਕਰ ਬੋਲੇ:-ਹੇ ਮਾਤਾ! ਜੇ ਸਾਡੇ ਉੱਤੇ ਆਪ ਦਿਆਯੁਕਤ ਹੋ ਤਾਂ ਮੈਨੂੰ ਤਮੋਗੁਣ ਕਿਉਂ ਬਣਾਇਆ, ਕਮਲ ਤੋਂ ਉਤਪੰਨ ਹੋਣ ਵਾਲੇ ਬ੍ਰਹਮਾ ਨੂੰ ਰਜੋਗੁਣ ਕਿਸਲਈ ਬਣਾਇਆ ਤਥਾ ਵਿਸ਼ਣੂ ਨੂੰ ਸਤੋਗੁਣ ਕਿਉਂ ਬਣਾਇਆ? ਅਰਥਾਤ ਜੀਵਾਂ ਨੂੰ ਜਨਮ-ਮ੍ਰਿਤੂ ਰੂਪੀ ਦੁਸ਼ਕਰਮ ਵਿੱਚ ਕਿਉਂ ਲਗਾਇਆ?

**ਸਲੋਕ 12:**-ਰਮਯਸੇ ਸਵਪੰਤਿ ਪੁਰੰਸ਼ਿ ਸਦਾਤਵ ਗਤਿੰਨਹਿ ਵਿਹਵਿਦਮ ਸ਼ਿਵੇ(12)

**ਭਾਵਅਰਥ**-ਆਪਣੇ ਪਤੀ ਪੁਰਸ਼ ਅਰਥਾਤ ਕਾਲ ਭਗਵਾਨ ਦੇ ਨਾਲ ਸਦਾ ਭੋਗ-ਵਿਲਾਸ ਕਰਦੀ ਰਹਿੰਦੀ ਹੋ। ਆਪਦੀ ਗਤੀ ਕੋਈ ਨਹੀਂ ਜਾਣਦਾ।

ਬ੍ਰਹਮਾ ਜੀ ਕਹਿੰਦੇ ਹਨ- ਮੈਂ ਵੀ ਮਹਾਂਮਾਇਆ ਜਗਦੰਬਿਕਾ ਦੇ ਚਰਨਾਂ ਵਿੱਚ ਗਿਰ ਪਿਆ ਅਤੇ ਮੈਂ ਉਨ੍ਹਾਂ ਨੂੰ ਕਿਹਾ ਮਾਤਾ! ਵੇਦ ਕਹਿੰਦੇ ਹਨ "ਏਕਮੇਵਾਦਿਵਤੀਯੰ ਬ੍ਰਹਮ" ਹੈ ਤਾਂ ਕੀ ਉਹ ਆਤਮਸਰੂਪਾ ਆਪਹੀ ਹੋ ਜਾਂ ਉਹ ਕੋਈ ਹੋਰ ਹੀ ਪੁਰਸ਼ ਹੈ?

ਦੇਵੀ ਨੇ ਕਿਹਾ-ਮੈਂ ਅਤੇ ਬ੍ਰਹਮ ਇੱਕ ਹੀ ਹਾਂ। ਮੇਰੇ ਅਤੇ ਇੰਨ੍ਹਾਂ ਬ੍ਰਹਮ ਵਿੱਚ ਕਦੀ ਕਿੰਚਿਤਮਾਤਰ ਵੀ ਭੇਦ ਨਹੀਂ ਹੈ। ਗੌਰੀ, ਬ੍ਰਹਮੀ, ਰੌਦਰੀ, ਬਾਰਾਹੀ, ਵੈਸ਼ਣਵੀ, ਸ਼ਿਵਾ, ਵਾਰੁਣੀ, ਕੌਬੇਰੀ, ਨਰਸਿੰਘੀ ਅਤੇ ਵਾਸਬੀ - ਸਾਰੇ ਮੇਰੇ ਰੂਪ ਹਨ। ਬ੍ਰਹਮਾ ਜੀ! ਇਸ ਸ਼ਕਤੀ ਨੂੰ ਆਪ ਆਪਣੀ ਇਸਤਰੀ ਬਣਾਉ।'ਮਹਾਂਸਰਸਵਤੀ' ਨਾਮ ਤੋਂ ਵਿਖਿਆਤ ਇਹ ਸੁੰਦਰੀ ਹੁਣ ਸਦਾ ਤੇਰੀ ਇਸਤਰੀ ਹੋਕੇ ਰਹੇਗੀ। ਭਗਵਤੀ ਜਗਦੰਬਾ ਨੇ ਭਗਵਾਨ ਵਿਸ਼ਣੂ ਨੂੰ ਕਿਹਾ-"ਵਿਸ਼ਣੂ! ਮਨ ਨੂੰ ਮੁਗਧ ਕਰਨ ਵਾਲੀ ਇਸ 'ਮਹਾਂਲਕਸ਼ਮੀ' ਨੂੰ ਲੈਕੇ ਹੁਣ ਆਪ ਵੀ ਪਧਾਰੋ। ਇਹ ਸਦਾ ਆਪਦੇ ਵਕਸ਼ ਸਥਲ ਵਿੱਚ ਵਿਰਾਜਮਾਨ ਰਹੇਗੀ।

ਦੇਵੀ ਨੇ ਕਿਹਾ-ਸ਼ੰਕਰ! ਮਨ ਨੂੰ ਮੁਗਧ ਕਰਨ ਵਾਲੀ ਇਹ 'ਮਹਾਂਕਾਲੀ' ਗੌਰੀ-ਨਾਮ ਤੋਂ ਵਿਖਿਆਤ ਹੈ। ਆਪ ਇਸਨੂੰ ਪਤਨੀ ਰੂਪ ਵਿੱਚ ਸਵਿਕਾਰ ਕਰੋ।

ਹੁਣ ਮੇਰਾ ਕਾਰਜ ਸਿੱਧ ਕਰਨ ਦੇ ਲਈ ਵਿਮਾਨ'ਤੇ ਬੈਠਕੇ ਆਪ ਲੋਕ ਜਲਦੀ ਪਧਾਰੋ। ਕੋਈ ਕਠਿਨ ਕਾਰਜ ਹੋਣ ਉੱਤੇ ਜਦੋਂ ਆਪ ਮੈਨੂੰ ਸਮਰਣ ਕਰੋਗੇ, ਤਦ ਮੈਂ ਸਾਹਮਣੇ ਆ ਜਾਵਾਂਗੀ। ਦੇਵਤਾਓ! ਮੇਰਾ ਤਥਾ ਸਨਾਤਨ ਪ੍ਰਮਾਤਮਾ ਦਾ ਧਿਆਨ ਆਪਨੂੰ ਸਦਾ ਕਰਦੇ ਰਹਿਣਾ ਚਾਹੀਦਾ ਹੈ। ਸਾਡੇ ਦੋਨ੍ਹਾਂ ਦਾ ਸਿਮਰਨ ਕਰਦੇ ਰਹੋਗੇ ਤਾਂ ਆਪਦੇ ਕਾਰਜ ਸਿੱਧ ਹੋਣ ਵਿੱਚ ਰੱਤੀਭਰ ਵੀ ਸੰਦੇਹ ਨਹੀਂ ਰਹੇਗਾ।

ਬ੍ਰਹਮਾ ਜੀ ਕਹਿੰਦੇ ਹਨ-ਇਸ ਪ੍ਰਕਾਰ ਕਹਿਕੇ ਭਗਵਤੀ ਜਗਦੰਬਿਕਾ ਨੇ ਸਾਨੂੰ ਵਿਦਾ ਕਰ ਦਿੱਤਾ। ਉਨ੍ਹਾਂ ਨੇ ਸ਼ੁਧ ਆਚਾਰਵਾਲੀ ਸ਼ਕਤੀਆਂ ਵਿੱਚ ਭਗਵਾਨ ਵਿਸ਼ਣੂ ਦੇ ਲਈ ਮਹਾਂਲਕਸ਼ਮੀ ਨੂੰ, ਸ਼ੰਕਰ ਦੇ ਲਈ ਮਹਾਂਕਾਲੀ ਨੂੰ ਅਤੇ ਮੇਰੇ ਲਈ ਮਹਾਂਸਰਸਵਤੀ ਨੂੰ ਪਤਨੀ ਬਣਨ ਦੀ ਆਗਿਆ ਦੇ ਦਿੱਤੀ। ਹੁਣ ਉਸ ਸਥਾਨ ਤੋਂ ਅਸੀਂ ਚੱਲ ਪਏ।

ਸਾਰ ਵਿਚਾਰ :-ਇੱਕ ਬ੍ਰਹਿਮੰਡ ਦੀ ਵਾਸਤਵਿਕ ਸਥਿਤੀ ਤੋਂ ਮਹਾਂਰਿਸ਼ੀ ਵਿਆਸ ਜੀ, ਮਹਾਂਰਿਸ਼ੀ ਨਾਰਦ ਜੀ ਤਥਾ ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਣੂ ਜੀ ਤਥਾ ਸ਼੍ਰੀ ਸ਼ੰਕਰ ਜੀ ਵੀ ਅਣਭਿੱਜ ਹਨ। ਇਹ ਵੀ ਸਪੱਸ਼ਟ ਹੈ ਕਿ ਦੁਰਗਾ ਨੂੰ ਪ੍ਰਕ੍ਰਿਤੀ ਵੀ ਕਹਿੰਦੇ ਹਨ ਤਥਾ ਦੁਰਗਾ ਤਥਾ ਬ੍ਰਹਮ (ਜੋਤੀ ਨਿਰੰਜਨ ਕਾਲ) ਦਾ ਪਤੀ-ਪਤਨੀ ਦਾ ਸੰਬੰਧ ਵੀ ਹੈ। ਇਸਲਈ ਲਿਖਿਆ ਹੈ ਕਿ ਬ੍ਰਹਮ ਦੇ ਨਾਲ ਪ੍ਰਕ੍ਰਿਤੀ ਦਾ ਅਭੇਦ ਸੰਬੰਧ ਹੈ, ਜਿਵੇਂ ਪਤਨੀ ਨੂੰ ਅਰਧਾਂਗਣੀ ਵੀ ਕਹਿੰਦੇ ਹਨ। ਸ਼੍ਰੀ ਬ੍ਰਹਮਾ ਜੀ ਨੂੰ ਆਪ ਵੀ ਨਹੀਂ ਪਤਾ ਮੈਂ ਕਿੱਥੋਂ ਉਤਪੰਨ ਹੋਇਆ। ਹਜਾਰ ਸਾਲ ਤੱਕ ਪਾਣੀ ਵਿੱਚ ਪ੍ਰਿਥਵੀ ਦੀ ਖੋਜ ਕੀਤੀ, ਪ੍ਰੰਤੂ ਨਹੀਂ ਮਿਲੀ। ਤਦ ਆਕਾਸ਼ਵਾਣੀ ਦੇ ਆਧਾਰ ਉੱਤੇ ਹਜਾਰ ਸਾਲ ਤੱਕ ਤਪ ਕੀਤਾ। ਕਮਲ ਦਾ ਡੰਠਲ ਪਕੜਕੇ ਨੀਚੇ ਉੱਤਰਿਆ ਤਾਂ ਉੱਥੇ ਸ਼ੇ ਸ਼ ਨਾਗ ਦੀ ਸ਼ੇਜ਼ ਉੱਤੇ ਭਗਵਾਨ ਵਿਸ਼ਣੂ ਬੇਹੋਸ਼ ਪਏ ਸਨ। ਸ਼੍ਰੀ ਵਿਸ਼ਣੂ ਦੇ ਸਰੀਰ ਵਿੱਚੋਂ ਇੱਕ ਦੇਵੀ ਨਿਕਲੀ (ਪ੍ਰੇਤਨੀ ਦੀ ਤਰ੍ਹਾਂ) ਜੋ ਸੁੰਦਰ ਆਭੂਸ਼ਣ ਪਹਿਨੇ ਆਕਾਸ਼ ਵਿੱਚ ਵਿਰਾਜਮਾਨ ਹੋ ਗਈ। ਤਦ ਸ਼੍ਰੀ ਵਿਸ਼ਣੂ ਜੀ ਹੋਸ਼'ਚ ਆਏ। ਇੰਨੇ ਵਿੱਚ ਸ਼ੰਕਰ ਜੀ ਵੀ ਉੱਥੇ ਆ ਗਏ।

ਉਪਰੋਕਤ ਵਿਵਰਣ ਤੋਂ ਸਿੱਧ ਹੈ ਕਿ ਤਿੰਨੋਂ ਭਗਵਾਨ ਬੇਹੋਸ਼ ਕਰ ਰੱਖੇ ਸੀ। ਫਿਰ ਸੁਚੇਤ ਕੀਤੇ। ਆਕਾਸ਼ ਤੋਂ ਵਿਮਾਨ ਆਇਆ। ਦੇਵੀ ਨੇ ਤਿੰਨੋਂ ਪ੍ਰਭੂਆਂ ਨੂੰ ਵਿਮਾਨ ਵਿੱਚ ਬੈਠਣ ਦਾ ਆਦੇਸ਼ ਦਿੱਤਾ। ਵਿਮਾਨ ਨੂੰ ਆਕਾਸ਼ ਵਿੱਚ ਉਡਾਇਆ। ਉਪੱਰ ਇੱਕ ਬ੍ਰਹਮਾ, ਇੱਕ ਸ਼ਿਵ ਤਥਾ ਇੱਕ ਵਿਸ਼ਣੂ ਹੋਰ ਦੇਖਿਆ ਜੋ ਬ੍ਰਹਮਲੋਕ ਵਿੱਚ ਸੀ।

ਵਿਚਾਰ ਕਰੋ- ਬ੍ਰਹਮਲੋਕ ਵਿੱਚ ਜੋ ਦੂਸਰੇ ਬ੍ਰਹਮਾ, ਵਿਸ਼ਣੂ ਤਥਾ ਸ਼ਿਵ ਦਿਖਾਈ ਦੇ ਰਹੇ ਸਨ, ਇਹ ਜੋਤੀ ਨਿਰੰਜਨ (ਬ੍ਰਹਮ) ਦੀ ਹੀ ਕਲਾਬਾਜ਼ੀ ਹੈ, ਉਹੀ ਹੋਰ ਤਿੰਨ

ਰੂਪ ਧਾਰਣ ਕਰਕੇ ਬ੍ਰਹਮਲੋਕ ਵਿੱਚ ਤਿੰਨ ਗੁਪਤ ਸਥਾਨ (ਇੱਕ ਰਜੋਗੁਣ ਪ੍ਰਧਾਨ ਖ਼ੇਤਰ, ਇੱਕ ਸਤਗੁਣ ਪ੍ਰਧਾਨ ਖ਼ੇਤਰ, ਇੱਕ ਤਮੋਗੁਣ ਪ੍ਰਧਾਨ ਖ਼ੇਤਰ) ਬਣਾਕੇ ਰਹਿੰਦਾ ਹੈ ਤਥਾ ਪਕ੍ਰਿਤੀ (ਦੁਰਗਾ-ਅਸ਼ਟੰਗੀ) ਨੂੰ ਆਪਣੀ ਪਤਨੀ ਰੂਪ ਵਿੱਚ ਰੱਖਦਾ ਹੈ। ਜਦ ਇਹ ਦੋਨੋਂ ਰਜੋਗੁਣ ਪ੍ਰਧਾਨ ਸਥਾਨ ਵਿੱਚ ਹੁੰਦੇ ਹਨ ਤਦ ਇਹ ਮਹਾਂਬ੍ਰਹਮਾ ਤਥਾ ਦੁਰਗਾ ਮਹਾਂਸਾਵਿਤਰੀ ਕਹਿਲਾਉਂਦੇ ਹਨ। ਇਨ੍ਹਾਂ ਦੋਨ੍ਹਾਂ ਦੇ ਸੰਜੋਗ ਨਾਲ ਜੋ ਪੁੱਤਰ ਇਸ ਰਜੋਗੁਣ ਪ੍ਰਧਾਨ ਖ਼ੇਤਰ ਵਿੱਚ ਉਤਪੰਨ ਹੁੰਦਾ ਹੈ ਉਹ ਰਜੋਗੁਣ ਪ੍ਰਧਾਨ ਹੁੰਦਾ ਹੈ, ਉਸਦਾ ਨਾਮ ਬ੍ਰਹਮਾ ਰੱਖ ਦਿੰਦੇ ਹਨ ਤਥਾ ਜਵਾਨ ਹੋਣ ਤੱਕ ਅਚੇਤ ਕਰਕੇ ਪ੍ਰਵਰਿਸ਼ ਕਰਦੇ ਰਹਿੰਦੇ ਹਨ। ਫਿਰ ਕਮਲ ਦੇ ਫੁੱਲ ਉੱਤੇ ਰੱਖਕੇ ਸਚੇਤ ਕਰ ਦਿੰਦੇ ਹਨ। ਜਦ ਇਹ ਦੋਨੋਂ ਮਹਾਂਵਿਸ਼ਨੂ ਤਥਾ ਮਹਾਂਲਕਸ਼ਮੀ ਰੂਪ ਵਿੱਚ (ਕਾਲ-ਬ੍ਰਹਮ ਤਥਾ ਦੁਰਗਾ) ਸਤੋਗੁਣ ਪ੍ਰਧਾਨ ਖ਼ੇਤਰ ਵਿੱਚ ਰਹਿੰਦੇ ਹਨ ਤਦ ਦੋਹਾਂ ਦੇ ਪਤੀ-ਪਤਨੀ ਦੇ ਵਿਵਹਾਰ ਨਾਲ ਜੋ ਪੁੱਤਰ ਉਤਪੰਨ ਹੁੰਦਾ ਹੈ, ਇਹ ਸਤੋਗੁਣ ਪ੍ਰਧਾਨ ਹੁੰਦਾ ਹੈ, ਉਸਦਾ ਨਾਮ ਵਿਸ਼ਨੂ ਰੱਖ ਦਿੰਦੇ ਹਨ। ਕੁਝ ਦਿਨ ਦੇ ਬਾਅਦ ਬਾਲਕ ਨੂੰ ਅਚੇਤ ਕਰਕੇ ਜਵਾਨ ਹੋਣ ਤੱਕ ਪ੍ਰਵਰਿਸ਼ ਕਰਦੇ ਰਹਿੰਦੇ ਹਨ। ਫਿਰ ਸ਼ੇਸ਼ਨਾਗ ਦੀ ਛਈਆ'ਤੇ ਸੁਲਾਅ ਦਿੰਦੇ ਹਨ। ਫਿਰ ਸੁਚੇਤ ਕਰ ਦਿੰਦੇ ਹਨ।  ਇਸ ਪ੍ਰਕਾਰ ਜਦ ਇਹ ਦੋਨੋਂ ਤਮੋਗੁਣ ਪ੍ਰਧਾਨ ਖੇਤਰ ਵਿੱਚ ਰਹਿੰਦੇ ਹਨ ਤਦ ਸ਼ਿਵਾ ਅਰਥਾਤ ਦੁਰਗਾ ਤਥਾ ਮਹਾਂਸ਼ਿਵ ਅਰਥਾਤ ਸਦਾਸ਼ਿਵ ਦੇ ਪਤੀ-ਪਤਨੀ ਦੇ ਵਿਵਹਾਰ ਨਾਲ ਜੋ ਪੁੱਤਰ ਇਸ ਖ਼ੇਤਰ ਵਿੱਚ ਉਤਪੰਨ ਹੁੰਦਾ ਹੈ, ਉਹ ਤਮੋਗੁਣ ਪ੍ਰਧਾਨ ਹੁੰਦਾ ਹੈ। ਇਸਦਾ ਨਾਮ ਸ਼ਿਵ ਰੱਖ ਦਿੰਦੇ ਹਨ, ਇਸਨੂੰ ਵੀ ਜਵਾਨ ਹੋਣ ਤੱਕ ਅਚੇਤ ਰੱਖਦੇ ਹਨ, ਫ਼ਿਰ ਜਵਾਨ ਹੋਣ ਉੱਤੇ ਸੁਚੇਤ ਕਰਦੇ ਹਨ। ਫਿਰ ਤਿੰਨਾਂ ਨੂੰ ਇਕੱਠਾ ਕਰਕੇ ਵਿਮਾਨ ਵਿੱਚ ਬਿਠਾਕੇ ਉਪੱਰ ਦੇ ਲੋਕਾਂ ਦੇ ਦ੍ਰਿਸ਼ ਦਿਖਾਉਂਦੇ ਹਨ। ਕਿਤੇ ਇਹ ਆਪਣੇ ਆਪਨੂੰ ਸਰਵਉਤਮ ਨਾ ਮੰਨ ਬੈਠਣ। ਗੁਣ ਪ੍ਰਧਾਨ ਖ਼ੇਤਰ ਨੂੰ ਸਮਝਣ ਦੇ ਲਈ ਇੱਕ ਉਦਹਾਰਣ ਹੈ- ਕਿਸੀ ਮਕਾਨ ਵਿੱਚ ਤਿੰਨ ਕਮਰੇ ਹਨ। ਇੱਕ ਕਮਰੇ ਵਿੱਚ ਦੇਸ਼ ਭਗਤਾਂ ਸ਼ਹੀਦਾਂ ਦੇ ਚਿੱਤਰ ਲੱਗੇ ਹੋਣ, ਜਦ ਵਿਅਕਤੀ ਉਸ ਕਮਰੇ ਵਿੱਚ ਜਾਂਦਾ ਹੈ ਤਾਂ ਉਸਦੇ ਵਿਚਾਰ ਵੀ ਦੇਸ਼ ਭਗਤਾਂ ਜਿਹੇ ਹੋ ਜਾਂਦੇ ਹਨ। ਦੂਸਰੇ ਕਮਰੇ ਵਿੱਚ ਸਾਧੂ-ਸੰਤਾਂ, ਰਿਸ਼ੀਆਂ ਆਦਿ ਦੇ ਚਿੱਤਰ ਲੱਗੇ ਹੋਣ। ਉਸ ਕਮਰੇ ਵਿੱਚ ਪ੍ਰਵੇਸ਼ ਕਰਦੇ ਹੀ ਮਨ ਸ਼ਾਂਤ ਤਥਾ ਪ੍ਰਭੂ ਭਗਤੀ ਵੱਲ ਲੱਗ ਜਾਂਦਾ ਹੈ। ਤੀਸਰੇ ਕਮਰੇ ਵਿੱਚ ਅਸ਼ਲੀਲ, ਅਰਧਨੰਗੇ ਇਸਤਰੀ-ਪੁਰਸ਼ਾਂ ਦੇ ਚਿੱਤਰ ਲੱਗੇ ਹੋਣ ਤਾਂ ਮਨ ਵਿੱਚ ਬਕਵਾਸ ਘਰ ਕਰਨ ਲੱਗ ਹੈ। ਇਸ ਪ੍ਰਕਾਰ ਉਪੱਰ ਬ੍ਰਹਮਲੋਕ ਵਿੱਚ ਕਾਲ ਰੂਪੀ ਬ੍ਰਹਮ ਨੇ ਤਿੰਨ ਸਥਾਨ ਇੱਕ-2 ਗੁਣ ਪ੍ਰਧਾਨ ਬਣਾਏ ਹਨ। ਤਿੰਨੋਂ ਪ੍ਰਭੂ (ਰਜਗੁਣ ਬ੍ਰਹਮਾਜੀ, ਸਤਗੁਣ ਵਿਸ਼ਨੂਜੀ ਤਥਾ ਤਮਗੁਣ ਸ਼ਿਵਜੀ) ਆਪਣੇ ਗੁਣਾਂ ਦਾ ਪ੍ਰਭਾਵ ਕਿਵੇਂ ਪਾਉਂਦੇ ਹਨ। ਉਦਾਹਰਣ-ਜਿਵੇਂ ਰਸੋਈਘਰ ਮਿਰਚਾਂ ਦਾ ਤੜਕਾ ਸਬਜੀ ਵਿੱਚ ਲਗਾਇਆ। ਮਿਰਚਾਂ ਦੇ ਗੁਣ ਨਾਲ ਸਭ ਕਮਰਿਆਂ ਦੇ ਵਿਅਕਤੀਆਂ ਨੂੰ ਛਿੱਕਾਂ ਆਉਣ ਲੱਗੀਆਂ। ਜਿਵੇਂ ਸਾਕਾਰ ਵਸਤੂ ਮਿਰਚ ਤਾਂ ਰਸੋਈ ਵਿੱਚ ਸੀ, ਪ੍ਰੰਤੂ ਉਸਦੀ ਨਿਰਾਕਾਰ ਸ਼ਕਤੀ ਅਰਥਾਤ ਗੁਣ ਨੇ ਦੂਰ ਬੈਠੇ ਵਿਅਕਤੀਆਂ ਨੂੰ ਪ੍ਰਭਾਵਿਤ ਕਰ ਦਿੱਤਾ। ਠੀਕ ਇਸੇ ਪ੍ਰਕਾਰ ਤਿੰਨੋਂ ਪ੍ਰਭੂ (ਸ਼੍ਰੀ ਬ੍ਰਹਮਾ ਜੀ ਰਜਗੁਣ, ਸ਼੍ਰੀ ਵਿਸ਼ਨੂ ਜੀ ਸਤਗੁਣ ਤਥਾ ਸ਼੍ਰੀ ਸ਼ਿਵਜੀ ਤਮਗੁਣ) ਆਪਣੇ -ਆਪਣੇ ਲੋਕਾਂ ਵਿੱਚ ਰਹਿੰਦੇ ਹੋਏ ਤਿੰਨ ਲੋਕ (ਪ੍ਰਿਥਵੀ ਲੋਕ, ਪਾਤਾਲ ਲੋਕ ਤਥਾ ਸਵਰਗ ਲੋਕ) ਦੇ ਪ੍ਰਾਣੀਆਂ ਨੂੰ ਪ੍ਰਭਾਵਿਤ ਰੱਖਦੇ ਹਨ। ਜਿਵੇਂ ਮੋਬਾਇਲ ਫੋਨ ਦੀ ਰੈਂਜ ਨਾਲ ਫੋਨ ਕਾਰਜ ਕਰਦਾ ਹੈ। ਇਸੀ ਪ੍ਰਕਾਰ ਅਦ੍ਰਿਸ਼ ਸ਼ਕਤੀ ਰੂਪੀ ਗੁਣਾਂ ਨਾਲ ਤਿੰਨੋਂ ਦੇਵਤਾ ਆਪਣੇ ਪਿਤਾ ਕਾਲ ਦੀ ਸ਼੍ਰਿਸ਼ਟੀ ਉਸਦੇ ਆਹਾਰ ਦੇ ਲਈ ਚਲਾ ਰਹੇ ਹਨ। ਦੁਰਗਾ ਦਾ ਆਪਣਾ ਅਲੱਗ ਲੋਕ ਵੀ ਹੈ, ਜਿਸਵਿੱਚ ਇਹ ਆਪਣੇ ਵਾਸਤਵਿਕ

ਰੂਪ ਵਿੱਚ ਦਰਸ਼ਨ ਦਿੰਦੀ ਹੈ। ਫਿਰ ਇਨ੍ਹਾਂ ਦਾ ਵਿਮਾਨ ਦੁਰਗਾ ਦੇ ਦੀਪ ਵਿੱਚ ਪਹੁੰਚਾ। ਤਦ ਜੋਤੀ-ਨਿਰੰਜਨ ਅਰਥਾਤ ਕਾਲਰੂਪੀ ਬ੍ਰਹਮ ਨੇ ਵਿਸ਼ਣੂ ਜੀ ਨੂੰ ਬਚਪਨ ਦੀ ਯਾਦ ਪ੍ਰਦਾਨ ਕਰ ਦਿੱਤੀ। ਤਕ ਸ਼੍ਰੀ ਵਿਸ਼ਣੂਜੀ ਨੇ ਦੱਸਿਆ ਕਿ ਇਹ ਦੁਰਗਾ ਆਪਣੇ ਤਿੰਨਾਂ ਦੀ ਮਾਤਾ ਹੈ। ਮੈਂ ਬਾਲਕ ਰੂਪ ਵਿੱਚ ਪਾਲਣੇ ਵਿੱਚ ਪਿਆ ਸੀ। ਇਹ ਮੈਨੂੰ ਲੋਰੀ ਦੇਕੇ ਝੁਲਾਅ ਰਹੀ ਸੀ। ਤਦ ਸ਼੍ਰੀ ਵਿਸ਼ਣੂ ਜੀ ਨੇ ਕਿਹਾ ਕਿ ਹੇ ਦੁਰਗਾ ਆਪ ਸਾਡੀ ਮਾਤਾ ਹੋ। ਮੈਂ (ਵਿਸ਼ਣੂ) ਬ੍ਰਹਮਾ ਤਥਾ ਸ਼ੰਕਰ ਤਾਂ ਜਨਮਵਾਨ ਹਾਂ। ਸਾਡਾ ਤਾਂ ਅਵਿਰਭਾਵ ਅਰਥਾਤ ਜਨਮ ਤਥਾ ਤਿਰੋਭਾਵ ਅਰਥਾਤ ਮ੍ਰਿਤੂ ਹੁੰਦੀ ਹੈ, ਅਸੀਂ ਅਵਿਨਾਸ਼ੀ ਨਹੀਂ ਹਾਂ। ਆਪ ਪ੍ਰਕ੍ਰਿਤੀ ਦੇਵੀ ਹੋ। ਇਹ ਗੱਲ ਸ਼੍ਰੀ ਸ਼ੰਕਰ ਨੇ ਵੀ ਸਵੀਕਾਰ ਕੀਤੀ ਤਥਾ ਕਿਹਾ ਮੈਂ ਤਮੋਗੁਣੀ ਲੀਲ੍ਹਾ ਕਰਨ ਵਾਲਾ ਸ਼ੰਕਰ ਵੀ ਆਪਦਾ ਹੀ ਪੁੱਤਰ ਹਾਂ। ਸ਼੍ਰੀ ਵਿਸ਼ਣੂ ਜੀ ਤਥਾ ਸ਼੍ਰੀ ਬ੍ਰਹਮਾ ਜੀ ਵੀ ਆਪਦੇ ਤੋਂ ਉਤਪੰਨ ਹੋਏ ਹਨ।

ਫਿਰ ਇਨ੍ਹਾਂ ਤਿੰਨਾਂ ਦੇਵਤਾਵਾਂ ਦੀ ਸ਼ਾਦੀ ਦੁਰਗਾ ਨੇ ਕੀਤੀ। ਪ੍ਰਕ੍ਰਿਤੀ ਦੇਵੀ (ਦੁਰਗਾ) ਨੇ ਆਪਣੀ ਸ਼ਬਦ ਸ਼ਕਤੀ ਨਾਲ ਆਪਣੇ ਹੀ ਹੋਰ ਤਿੰਨ ਰੂਪ ਧਾਰਣ ਕੀਤੇ। ਸ਼੍ਰੀ ਬ੍ਰਹਮਾ ਜੀ ਦੀ ਸ਼ਾਦੀ ਸਾਵਿਤਰੀ ਨਾਲ, ਸ਼੍ਰੀ ਵਿਸ਼ਣੂ ਜੀ ਦੀ ਸ਼ਾਦੀ ਲਕਸ਼ਮੀ ਨਾਲ ਤਥਾ ਸ਼੍ਰੀ ਸ਼ਿਵਜੀ ਦੀ ਸ਼ਾਦੀ ਉਮਾ ਅਰਥਾਤ ਕਾਲੀ ਨਾਲ ਕਰਕੇ ਵਿਮਾਨ ਵਿੱਚ ਬਿਠਾਕੇ ਇਨ੍ਹਾਂ ਦੇ ਅਲੱਗ-2 ਦੀਪਾਂ (ਲੋਕਾਂ) ਵਿੱਚ ਭੇਜ ਦਿੱਤਾ।

ਜੋਤੀ ਨਿਰੰਜਨ (ਕਾਲ-ਬ੍ਰਹਮ) ਨੇ ਆਪਣੇ ਸਵਾਂਸਾ ਦੁਆਰਾ ਸਮੁੰਦਰ ਵਿੱਚ ਚਾਰ ਵੇਦ ਛੁੱਪਾ ਦਿੱਤੇ। ਫਿਰ ਪ੍ਰਥਮ ਸਾਗਰ ਮੰਥਨ ਦੇ ਸਮੇਂ ਉੱਤੇ ਪ੍ਰਗਟ ਕਰ ਦਿੱਤੇ ਜੋਤੀ ਨਿਰੰਜਨ (ਕਾਲ) ਦੇ ਆਦੇਸ਼ ਨਾਲ ਦੁਰਗਾ ਨੇ ਚਾਰੋਂ ਵੇਦ ਬ੍ਰਹਮਾ ਜੀ ਨੂੰ ਦਿੱਤੇ। ਬ੍ਰਹਮਾ ਨੇ ਦੁਰਗਾ (ਆਪਣੀ ਮਾਤਾ) ਤੋਂ ਪੁੱਛਿਆ ਕਿ ਵੇਦਾਂ ਵਿੱਚ ਜੋ ਬ੍ਰਹਮ (ਪ੍ਰਭੂ) ਕਿਹਾ ਹੈ ਉਹ ਆਪਹੀ ਹੋ ਜਾਂ ਕੋਈ ਹੋਰ ਪੁਰਸ਼ ਹੈ।

ਦੁਰਗਾ ਨੇ ਕਾਲ ਦੇ ਡਰ ਨਾਲ ਵਾਸਤਵਿਕਤਾ ਛੁੱਪਉਣ ਦੀ ਕੋਸ਼ਿਸ਼ ਕਰਦੇ ਹੋਏ ਕਿਹਾ ਮੈਂ ਤਥਾ ਬ੍ਰਹਮ ਇੱਕ ਹੀ ਹਾਂ, ਕੋਈ ਭੇਦ ਨਹੀਂ। ਫਿਰ ਵੀ ਵਾਸਤਵਿਕਤਾ ਨਹੀਂ ਛੁਪੀ। ਦੁਰਗਾ ਨੇ ਫਿਰ ਕਿਹਾ ਆਪ ਤਿੰਨੋਂ ਮੇਰਾ ਤਥਾ ਬ੍ਰਹਮ ਦਾ ਸਦਾ ਸਿਮਰਨ ਕਰਦੇ ਰਹਿਣਾ। ਸਾਡੇ ਦੋਨ੍ਹਾਂ ਦਾ ਸਿਮਰਨ ਕਰਦੇ ਰਹਿਣ ਉੱਤੇ ਜੇਕਰ ਕੋਈ ਕਠਿਨ ਕਾਰਜ ਹੋਵੇਗਾ ਤਾਂ ਮੈਂ ਤੁਰੰਤ ਸਾਹਮਣੇ ਆ ਜਾਊਂਗੀ।

ਵਿਸ਼ੇਸ਼- ਕਿਉਂਕਿ ਕਾਲ ਨੇ ਦੁਰਗਾ ਨੂੰ ਕਹਿ ਰੱਖਿਆ ਹੈ ਕਿ ਮੇਰਾ ਭੇਦ ਕਿਸੇ ਨੂੰ ਨਹੀਂ ਕਹਿਣਾ। ਇਸ ਡਰ ਨਾਲ ਦੁਰਗਾ ਸਰਵ ਜਗਤ ਨੂੰ ਵਾਸਤਵਿਕਤਾ ਤੋਂ ਅਪ੍ਰੀਚਤ ਰੱਖਦੀ ਹੈ। ਉਹ ਆਪਣੇ ਪੁੱਤਰਾਂ ਨੂੰ ਵੀ ਧੋਖੇ ਵਿੱਚ ਰੱਖਦੇ ਹਨ। ਇਸਦਾ ਕਾਰਨ ਹੈ ਕਿ ਕਾਲ ਨੂੰ ਸ਼ਰਾਪ ਲੱਗਿਆ ਹੈ ਕਿ ਇੱਕ ਲੱਖ ਮਾਨਵ ਸਰੀਰਧਾਰੀ ਪ੍ਰਾਣੀਆਂ ਦੇ ਆਹਾਰ ਨਿੱਤ ਕਰਨ ਦਾ। ਇਸਲਈ ਆਪਣੇ ਤਿੰਨੋਂ ਪੁੱਤਰਾਂ ਤੋਂ ਆਪਣਾ ਆਹਾਰ ਤਿਆਰ ਕਰਵਾਉਂਦਾ ਹੈ। ਸ਼੍ਰੀ ਬ੍ਰਹਮਾ ਜੀ ਦੇ ਰਜਗੁਣ ਤੋਂ ਪ੍ਰਭਾਵਿਤ ਕਰਕੇ ਸਰਵ ਪ੍ਰਾਣੀਆ ਤੋਂ ਸੰਤਾਨ ਉਤਪੱਤੀ ਕਰਵਾਉਂਦਾ ਹੈ। ਸ਼੍ਰੀ ਵਿਸ਼ਣੂ ਜੀ ਦੇ ਸਤੋਗੁਣ ਤੋਂ ਇੱਕ ਦੂਸਰੇ ਵਿੱਚ ਮੋਹ ਉਤਪੰਨ ਕਰਕੇ ਸਥਿਤੀ ਅਰਥਾਤ ਕਾਲ ਜਾਲ ਵਿੱਚ ਰੋਕ ਕੇ ਰੱਖਦਾ ਹੈ ਤਥਾ ਸ਼੍ਰੀ ਸ਼ੰਕਰ ਜੀ ਨੇ ਤਮੋਗੁਣ ਨਾਲ ਸੰਹਾਰ ਕਰਵਾਕੇ ਆਪਣੇ ਆਹਾਰ ਤਿਆਰ ਕਰਵਾਉਂਦਾ ਹੈ।

ਫਿਰ ਤਿੰਨੋਂ ਪ੍ਰਭੂਆਂ ਨੂੰ ਵੀ ਮਾਰਕੇ ਖਾਂਦਾ ਹੈ ਤਥਾ ਨਵੇਂ ਪੁੰਨ ਕਰਮੀ ਪ੍ਰਾਣੀਆਂ ਵਿੱਚੋਂ ਤਿੰਨ ਪੁੱਤਰ ਉਤਪੰਨ ਕਰਕੇ ਆਪਣਾ ਕਾਰਜ ਜਾਰੀ ਰੱਖਦਾ ਹੈ ਤਥਾ ਪੂਰਵ ਵਾਲੇ ਤਿੰਨੋਂ ਬ੍ਰਹਮਾ, ਵਿਸ਼ਣੂ ਤਥਾ ਸ਼ਿਵ ਚੌਰਾਸੀ ਲੱਖ ਜੂਨੀਆਂ ਤਥਾ ਸਵਰਗ-ਨਰਕ ਵਿੱਚ ਕਰਮ ਦੇ ਆਧਾਰ ਉੱਤੇ ਚੱਕਰ ਲਗਾਉਂਦੇ ਰਹਿੰਦੇ ਹਨ। ਇਹੀ ਪ੍ਰਮਾਣ ਸ਼ਿਵ

ਮਹਾਂਪੁਰਾਣ, ਰੁਦਰ ਸੰਹਿਤਾ, ਪ੍ਰਥਮ (ਸ਼੍ਰਿਸ਼ਟੀ) ਖੰਡ, ਅਧਿ: 6,7 ਤਥਾ 8,9 ਵਿੱਚ ਵੀ ਹੈ।

# "ਸ਼੍ਰੀ ਸ਼ਿਵ ਮਹਾਂਪੁਰਾਣ ਤੋਂ ਸਾਰ ਵਿਚਾਰ"

## "ਸ਼ਿਵ ਮਹਾਂਪੁਰਾਣ"

"ਸ਼੍ਰੀ ਸ਼ਿਵ ਮਹਾਂਪੁਰਾਣ (ਅਨੁਵਾਦਕ : ਸ਼੍ਰੀ ਹਨੂੰਮਾਨ ਪ੍ਰਸਾਦ ਪੌਦਾਰ। ਪ੍ਰਕਾਸ਼ਕ : ਗੋਬਿੰਦ ਭਵਨ ਕਾਰਯਾਲਯ, ਗੀਤਾਪ੍ਰੈੱਸ ਗੋਰਖਪੁਰ) ਮੋਟਾ ਟਾਇਪ, ਅਧਿਆਏ 6, ਰੁਦਰਸੰਹਿਤਾ, ਪ੍ਰਥਮ ਖੰਡ (ਸ਼੍ਰਿਸ਼ਟੀ) ਨਾਲ ਨਿਸ਼ਕ੍ਰਸ਼"

ਆਪਣੇ ਪੁੱਤਰ ਸ਼੍ਰੀ ਨਾਰਦਜੀ ਦੇ ਸ਼੍ਰੀ ਸ਼ਿਵ ਅਤੇ ਸ਼੍ਰੀ ਸ਼ਿਵਾ ਦੇ ਵਿਸ਼ੇ ਵਿੱਚ ਪੁੱਛਣ ਤੇ ਸ਼੍ਰੀ ਬ੍ਰਹਮਾ ਜੀ ਨੇ ਕਿਹਾ ਕਿ (ਪ੍ਰਸ਼ਠ 100-102) ਜਿਸ ਪਰਬ੍ਰਹਮ ਦੇ ਵਿਸ਼ੇ ਵਿੱਚ ਗਿਆਨ ਅਤੇ ਅਗਿਆਨ ਤੋਂ ਪੂਰਣ ਯੁਕਤੀਆਂ ਦੁਆਰਾ ਇਸ ਪ੍ਰਕਾਰ ਵਿਕਲਪ ਕੀਤੇ ਜਾਂਦੇ ਹਨ, ਜੋ ਨਿਰਾਕਾਰ ਪਰਬ੍ਰਹਮ ਹੈ ਉਹੀ ਸਾਕਾਰ ਰੂਪ ਵਿੱਚ ਸਦਾਸ਼ਿਵ ਰੂਪ ਧਾਰਕੇ ਮਨੁੱਖ ਰੂਪ ਵਿੱਚ ਪ੍ਰਗਟ ਹੋਇਆ। ਸਦਾਸ਼ਿਵ ਨੇ ਆਪਣੇ ਸਰੀਰ ਤੋਂ ਇੱਕ ਇਸਤਰੀ ਨੂੰ ਉਤਪੰਨ ਕੀਤਾ ਜਿਸਨੂੰ ਪ੍ਰਧਾਨ, ਪ੍ਰਕ੍ਰਿਤੀ, ਅੰਬਿਕਾ, ਤ੍ਰਿਦੇਵ ਜਨਨੀ (ਬ੍ਰਹਮਾ, ਵਿਸ਼ਣੂ ਸ਼ਿਵ ਦੀ ਮਾਤਾ) ਕਿਹਾ ਜਾਦਾ ਹੈ। ਜਿਸ ਦੀਆਂ ਅੱਠ ਭੁਜਾਵਾਂ ਹਨ।

## "ਸ਼੍ਰੀ ਵਿਸ਼ਣੂ ਜੀ ਦੀ ਉਤਪੱਤੀ"

ਜੋ ਉਹ ਸਦਾਸ਼ਿਵ ਹੈ ਉਨ੍ਹਾਂ ਨੂੰ ਪ੍ਰਮਪੁਰਸ਼, ਈਸ਼ਵਰ, ਸ਼ਿਵ, ਸ਼ੰਭੂ ਅਤੇ ਮਹੇ ਸ਼ਵਰ ਕਹਿੰਦੇ ਹਨ। ਉਹ ਆਪਣੇ ਸਾਰੇ ਅੰਗਾਂ ਵਿੱਚ ਭਸਮ ਰਮਾਏ ਰਹਿੰਦੇ ਹਨ। ਉਸ ਕਾਲ ਰੂਪੀ ਬ੍ਰਹਮ ਨੇ ਇੱਕ ਸ਼ਿਵਲੋਕ ਨਾਮਕ (ਬ੍ਰਹਮ ਲੋਕ ਵਿੱਚ ਤਮੋਗੁਣ ਪ੍ਰਧਾਨ ਖ਼ੇਤਰ) ਧਾਮ ਬਣਾਇਆ।ਉਸਨੂੰ ਕਾਸ਼ੀ ਕਹਿੰਦੇ ਹਨ। ਸ਼ਿਵ ਤਥਾ ਸ਼ਿਵਾ ਨੇ ਪਤੀ-ਪਤਨੀ ਰੂਪ ਵਿੱਚ ਰਹਿੰਦੇ ਹੋਏ ਇੱਕ ਪੁੱਤਰ ਦੀ ਉਤਪੱਤੀ ਕੀਤੀ, ਜਿਸਦਾ ਨਾਮ ਵਿਸ਼ਣੂ ਰੱਖਿਆ। ਅਧਿ:7, ਰੁਦਰ ਸੰਹਿਤਾ, ਸ਼ਿਵ ਮਹਾਂਪੁਰਾਣ (ਪ੍ਰਸ਼ਠ 103,104)

## "ਸ਼੍ਰੀ ਬ੍ਰਹਮਾ ਤਥਾ ਸ਼ਿਵ ਦੀ ਉਤਪੱਤੀ"

ਅਧਿਆਏ 7, 8, 9 (ਪ੍ਰਸ਼ਠ 105-110) ਸ਼੍ਰੀ ਬ੍ਰਹਮਾ ਜੀ ਨੇ ਦੱਸਿਆ ਕਿ ਸ਼੍ਰੀ ਸ਼ਿਵ ਤਥਾ ਸ਼ਿਵਾ (ਕਾਲ ਰੂਪੀ ਬ੍ਰਹਮ ਤਥਾ ਪ੍ਰਕ੍ਰਿਤੀ-ਦੁਰਗਾ-ਅਸ਼ਟੰਗੀ) ਨੇ ਪਤੀ-ਪਤਨੀ ਵਿਵਹਾਰ ਨਾਲ ਮੇਰੀ ਵੀ ਉਤਪੱਤੀ ਕੀਤੀ ਤਥਾ ਫਿਰ ਮੈਨੂੰ ਅਚੇਤ ਕਰਕੇ ਕਮਲ ਵਿੱਚ ਰੱਖ ਦਿੱਤਾ।ਇਹੀ ਕਾਲ ਮਹਾਂਵਿਸ਼ਣੂ ਰੂਪ ਧਾਰਕੇ ਆਪਣੀ ਨਾਭੀ ਤੋਂ ਇੱਕ ਕਮਲ ਉਤਪੰਨ ਕਰ ਲੈਂਦਾ ਹੈ। ਬ੍ਰਹਮਾ ਅੱਗੇ ਕਹਿੰਦਾ ਹੈ ਕਿ ਫਿਰ ਮੈਂ ਹੋਸ਼ ਵਿੱਚ ਆਇਆ। ਕਮਲ ਦੀ ਮੂਲ ਨੂੰ ਲੱਭਣਾ ਚਾਹਿਆ, ਪ੍ਰੰਤੂ ਅਸਫਲ ਰਿਹਾ। ਫਿਰ ਤਪ ਕਰਨ ਦੀ ਆਕਾਸ਼ਬਾਣੀ ਹੋਈ। ਤਪ ਕੀਤਾ। ਫਿਰ ਮੇਰੀ ਤਥਾ ਵਿਸ਼ਣੂ ਦੀ ਕਿਸੇ ਗੱਲ ਉੱਤੇ ਲੜਾਈ ਹੋ ਗਈ। (ਵਿਵਰਣ ਇਸੇ ਪੁਸਤਕ ਦੇ ਪ੍ਰਸ਼ਠ 549 ਉੱਤੇ) ਤਦ ਸਾਡੇ ਵਿੱਚ ਇੱਕ ਤੇਜੋਮਯੇ ਲਿੰਗ ਪ੍ਰਗਟ ਹੋਗਿਆ ਤਥਾ ਓਮ-ਓਮ ਦਾ ਨਾਦ ਪ੍ਰਗਟ ਹੋਇਆ ਤਥਾ ਉਸ ਲਿੰਗ ਉੱਤੇ ਅ-ਓ-ਮ ਤਿੰਨ ਅੱਖਰ ਵੀ ਲਿਖੇ ਸਨ। ਫਿਰ ਰੁਦਰ ਰੂਪ ਧਾਰਣ ਕਰਕੇ ਸਦਾਸ਼ਿਵ ਪੰਜ ਮੁੱਖ ਵਾਲੇ ਮਾਨਵ ਰੂਪ ਵਿੱਚ ਪ੍ਰਗਟ ਹੋਏ, ਉਸਦੇ ਨਾਲ ਸ਼ਿਵਾ (ਦੁਰਗਾ) ਵੀ ਸੀ।

ਫਿਰ ਸ਼ੰਕਰ ਨੂੰ ਅਚਾਨਕ ਪ੍ਰਗਟ ਕੀਤਾ (ਕਿਉਂਕਿ ਉਹ ਪਹਿਲਾਂ ਅਚੇਤ ਸੀ

ਫਿਰ ਸੁਚੇਤ ਕਰਕੇ ਤਿੰਨਾਂ ਨੂੰ ਇੱਕਠੇ ਕਰ ਦਿੱਤਾ) ਤਥਾ ਕਿਹਾ ਕਿ ਆਪ ਤਿੰਨੋਂ ਸ਼੍ਰਿਸ਼ਟੀ-ਸਥਿਤੀ ਤਥਾ ਸੰਹਾਰ ਦਾ ਕਾਰਜ ਸੰਭਾਲੋ।

ਰਜਗੁਣ ਪ੍ਰਧਾਨ ਬ੍ਰਹਮਾਜੀ, ਸਤਗੁਣ ਪ੍ਰਧਾਨ ਵਿਸ਼ਣੂਜੀ ਤਥਾ ਤਮਗੁਣ ਪ੍ਰਧਾਨ ਸ਼ਿਵਜੀ ਹਨ। ਇਸ ਪ੍ਰਕਾਰ ਤਿੰਨਾਂ ਦੇਵਤਾਵਾਂ ਵਿੱਚ ਗੁਣ ਹਨ, ਪ੍ਰੰਤੂ ਸ਼ਿਵ (ਕਾਲ ਰੂਪੀ ਬ੍ਰਹਮ) ਗੁਣਾਤੀਤ ਮੰਨੇ ਗਏ ਹਨ (ਪ੍ਰਸ਼ਠ110 ਉੱਤੇ)।

ਸਾਰ ਵਿਚਾਰ:-ਉਪਰੋਕਤ ਵਿਵਰਣ ਤੋਂ ਸਪੱਸ਼ਟ ਹੈ ਕਿ ਕਾਲ ਰੂਪੀ ਬ੍ਰਹਮ ਅਰਥਾਤ ਸਦਾਸ਼ਿਵ ਤਥਾ ਪ੍ਰਕ੍ਰਿਤੀ (ਦੁਰਗਾ) ਸ਼੍ਰੀ ਬ੍ਰਹਮਾ, ਸ਼੍ਰੀ ਵਿਸ਼ਣੂ ਤਥਾ ਸ਼੍ਰੀ ਸ਼ਿਵ ਦੇ ਮਾਤਾ-ਪਿਤਾ ਹਨ। ਦੁਰਗਾ ਇਸਨੂੰ ਪ੍ਰਕ੍ਰਿਤੀ ਤਥਾ ਪ੍ਰਧਾਨ ਵੀ ਕਹਿੰਦੇ ਹਨ, ਇਸਦੀਆਂ ਅੱਠ ਭੁਜਾਵਾਂ ਹਨ। ਇਹ ਸਦਾਸ਼ਿਵ ਅਰਥਾਤ ਜੋਤੀ ਨਿਰੰਜਨ ਕਾਲ ਦੇ ਸਰੀਰ ਅਰਥਾਤ ਪੇਟ ਵਿੱਚੋਂ ਨਿਕਲੀ ਹੈ। ਬ੍ਰਹਮ ਅਰਥਾਤ ਕਾਲ ਤਥਾ ਪ੍ਰਕ੍ਰਿਤੀ (ਦੁਰਗਾ) ਸਰਵ ਪ੍ਰਾਣੀਆਂ ਨੂੰ ਭਰਮਿਤ ਰੱਖਦੇ ਹਨ। ਆਪਣੇ ਪੁੱਤਰਾਂ ਨੂੰ ਵੀ ਵਾਸਤਵਿਕਤਾ ਨਹੀਂ ਦੱਸਦੇ। ਕਾਰਨ ਹੈ ਕਿ ਕਿਤੇ ਕਾਲ (ਬ੍ਰਹਮ) ਦੇ 21 ਬ੍ਰਹਿਮੰਡ ਦੇ ਪ੍ਰਾਣੀਆਂ ਨੂੰ ਪਤਾ ਲੱਗ ਜਾਵੇ ਕਿ ਅਸੀਂ ਤਪਤਸ਼ਿਲਾ ਉੱਤੇ ਭੁੰਨ੍ਹ ਕੇ ਕਾਲ (ਬ੍ਰਹਮ-ਜੋਤੀ ਨਿਰੰਜਨ) ਖਾਂਦਾ ਹੈ। ਇਸਲਈ ਜਨਮ-ਮ੍ਰਿਤੂ ਤਥਾ ਹੋਰ ਦੁਖਦਾਈ ਜ਼ੂਨੀਆਂ ਵਿੱਚ ਪੀੜਤ ਕਰਦਾ ਹੈ ਤਥਾ ਆਪਣੇ ਤਿੰਨੋਂ ਪੁੱਤਰਾਂ ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਣੂ ਜੀ ਤਥਾ ਤਮਗੁਣ ਸ਼ਿਵ ਜੀ ਤੋਂ ਉਤਪੱਤੀ, ਸਥਿਤੀ, ਪਾਲਣ ਤਥਾ ਸੰਹਾਰ ਕਰਵਾਕੇ ਆਪਣਾ ਆਹਾਰ ਤਿਆਰ ਕਰਵਾਉਂਦਾ ਹੈ। ਕਿਉਂਕਿ ਕਾਲ ਨੂੰ ਇੱਕ ਲੱਖ ਮਾਨਵ ਸਰੀਰਧਾਰੀ ਪ੍ਰਾਣੀਆਂ ਦਾ ਆਹਾਰ ਕਰਨ ਦਾ ਸ਼ਰਾਪ ਲੱਗਾ ਹੈ, ਕ੍ਰਿਪਾ ਸ਼੍ਰੀਮਦ ਭਾਗਵਤ ਗੀਤਾ ਜੀ ਵਿੱਚ ਦੇਖੋ ਕਾਲ (ਬ੍ਰਹਮ) ਤਥਾ ਪ੍ਰਕ੍ਰਿਤੀ (ਦੁਰਗਾ) ਦੇ ਪਤੀ-ਪਤਨੀ ਕਰਮ ਤੋਂ ਰਜਗੁਣ ਬ੍ਰਹਮਾ, ਸਤਗੁਣ ਵਿਸ਼ਣੂ ਤਥਾ ਤਮਗੁਣ ਸ਼ਿਵ ਦੀ ਉਤਪੱਤੀ ਹੈ।

## "ਤਿੰਨੋਂ ਗੁਣ ਕੀ ਹਨ? ਪ੍ਰਮਾਣ ਸਹਿਤ"

"ਤਿੰਨੋਂ ਗੁਣ ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਣੂ ਜੀ, ਤਮਗੁਣ ਸ਼ਿਵਜੀ ਹਨ। ਬ੍ਰਹਮ (ਕਾਲ) ਤਥਾ ਪ੍ਰਕ੍ਰਿਤੀ (ਦੁਰਗਾ) ਤੋਂ ਉਤਪੰਨ ਹੋਏ ਹਨ ਤਥਾ ਤਿੰਨੋਂ ਹੀ ਨਾਸ਼ਵਾਨ ਹਨ"

ਪ੍ਰਮਾਣ:- ਗੀਤਾਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ ਸ਼੍ਰੀ ਸ਼ਿਵ ਮਹਾਂਪੁਰਾਣ ਜਿਸਦੇ ਸੰਪਾਦਕ ਹਨ ਸ਼੍ਰੀ ਹਨੂਮਾਨ ਪ੍ਰਸਾਦ ਪੌਦਾਰ ਪ੍ਰਸ਼ਠ ਸੰ.110 ਅਧਿ:9 ਰੁਦਰ ਸਹਿਤਾ "ਇਸ ਪ੍ਰਕਾਰ ਬ੍ਰਹਮਾ-ਵਿਸ਼ਣੂ ਤਥਾ ਸ਼ਿਵ ਤਿੰਨੋਂ ਦੇਵਤਾਵਾਂ'ਚ ਗੁਣ ਹਨ, ਪ੍ਰੰਤੂ ਸ਼ਿਵ (ਬ੍ਰਹਮ-ਕਾਲ) ਗੁਣਤੀਤ ਕਿਹਾ ਗਿਆ ਹੈ।

ਦੂਸਰਾ ਪ੍ਰਮਾਣ:- ਗੀਤਾਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ ਸ਼੍ਰੀਮਦ ਦੇਵੀਭਾਗਵਤ ਪੁਰਾਣ ਜਿਸਦੇ ਸੰਪਾਦਕ ਹਨ ਸ਼੍ਰੀ ਹਨੂਮਾਨ ਪ੍ਰਸਾਦ ਪੌਦਾਰ ਚਿਮਨ ਲਾਲ ਗੋਸਵਾਮੀ, ਤੀਸਰਾ ਸਕੰਦ, ਅਧਿ:5 ਪ੍ਰਸ਼ਠ123:- ਭਗਵਾਨ ਵਿਸ਼ਣੂ ਨੇ ਦੁਰਗਾ ਦੀ ਉਸਤੁਤੀ ਕੀਤੀ: ਕਿਹਾ ਕਿ ਮੈਂ (ਵਿਸ਼ਣੂ), ਬ੍ਰਹਮਾ ਤਥਾ ਸ਼ੰਕਰ ਆਪਦੀ ਕ੍ਰਿਪਾ ਨਾਲ ਵਿਦਮਾਨ ਹਾਂ। ਸਾਡਾ ਤਾਂ ਆਭਿਰਭਾਵ (ਜਨਮ) ਤਥਾ ਤਿਰੋਭਾਵ (ਮ੍ਰਿਤੂ) ਹੁੰਦੀ ਹੈ। ਅਸੀਂ ਨਿੱਤ (ਅਵਿਨਾਸ਼ੀ) ਨਹੀਂ ਹਾਂ। ਆਪ ਹੀ ਨਿੱਤ ਹੋ, ਜਗਤ ਜਨਨੀ ਹੋ, ਪ੍ਰਕ੍ਰਿਤੀ ਤਥਾ ਸਨਾਤਨੀ ਦੇਵੀ ਹੋ। ਭਗਵਾਨ ਸ਼ੰਕਰ ਨੇ ਕਿਹਾ: ਜੇ ਭਗਵਾਨ ਬ੍ਰਹਮਾ ਤਥਾ ਵਿਸ਼ਣੂ ਆਪ ਤੋਂ ਹੀ ਉਤਪੰਨ ਹੋਏ ਹਨ ਤਾਂ ਉਨ੍ਹਾਂ ਦੇ ਬਾਅਦ ਉਤਪੰਨ ਕਰਨ ਵਾਲਾ ਮੈਂ ਵੀ ਤਮੋਗੁਣੀ ਲੀਲ੍ਹਾ ਕਰਨ ਵਾਲਾ ਸ਼ੰਕਰ ਕੀ ਆਪਦੀ ਸੰਤਾਨ ਨਹੀਂ

ਹੋਇਆ ਅਰਥਾਤ ਮੈਨੂੰ ਵੀ ਉਤਪੰਨ ਕਰਨ ਵਾਲੀ ਆਪ ਹੀ ਹੋ। ਇਸ ਸੰਸਾਰ ਦੀ ਸ਼੍ਰਿਸ਼ਟੀ-ਸਥਿਤੀ-ਸੰਹਾਰ ਆਪਦੇ ਗੁਣ ਸਦਾ ਸਰਵਦਾ ਹਨ। ਇਨ੍ਹਾਂ ਤਿੰਨਾਂ ਗੁਣਾਂ ਨਾਲ ਉਤਪੰਨ ਅਸੀਂ, ਬ੍ਰਹਮਾ-ਵਿਸ਼ਣੂ ਤਥਾ ਸ਼ੰਕਰ ਨਿਯਮਅਨੁਸਾਰ ਕਾਰਜ ਲਈ ਤਤਪਰ ਰਹਿੰਦੇ ਹਾਂ।

ਉਪਰੋਕਤ ਇਹ ਵਿਵਰਣ ਕੇਵਲ ਹਿੰਦੀ ਵਿੱਚ ਅਨੁਵਾਦਿਤ ਸ਼੍ਰੀਦੇਵੀ ਮਹਾਂਪੁਰਾਣ ਤੋਂ ਹੈ, ਜਿਸ ਵਿੱਚ ਕੁਝ ਤੱਥਾਂ ਨੂੰ ਛੁਪਾਇਆ ਗਿਆ ਹੈ। ਇਸ ਲਈ ਇਹੀ ਪ੍ਰਮਾਣ ਦੇਖੋ ਸ਼੍ਰੀ ਮਦਦੇਵੀਭਾਗਵਤ ਮਹਾਂਪੁਰਾਣ ਸੁਭਾਸ਼ਟਿਕਮ ਸਮਹਾਤਯਮ, ਖੇਮਰਾਜ ਸ਼੍ਰੀ ਕ੍ਰਿਸ਼ਨ ਦਾਸ ਪ੍ਰਕਾਸ਼ ਮੁੰਬਈ, ਇਸਵਿੱਚ ਸੰਸਕ੍ਰਿਤ ਸਹਿਤ ਹਿੰਦੀ ਅਨੁਵਾਦ ਕੀਤਾ ਹੈ। ਤੀਸਰਾ ਸਕੰਦ ਅਧਿਆਏ 4 ਪ੍ਰਸ਼ਠ 10, ਸਲੋਕ 42:-

ਬ੍ਰਹਮਾਂ-ਅਹਿਮ ਇਸ਼ਵ੍ਰਹ ਫਿਲ ਤੇ ਪ੍ਰਭਾਵਾਤਸ੍ਰਵੇ ਵਿਯੰ ਜਾਨਿ ਯੁਤਾ ਨ ਯਦਾ ਤੂ ਨਿਤਿਯਾਹ, ਕੇ ਅਨੰਯੇ ਸੁਰਾਹ ਸ਼ਤਮਖ ਪ੍ਰਮੁੱਖਾਹ ਚ ਨਿਤਿਯਾ ਨਿਤਿਯਾ ਤਵਮੇਵ ਜਨਨੀ ਪ੍ਰਕ੍ਰਿਤੀਹ ਪੁਰਾਣਾ(42)

**ਅਨੁਵਾਦ :-ਹੇ ਮਾਤਾ! ਬ੍ਰਹਮਾ, ਮੈਂ ਤਥਾ ਸ਼ਿਵ ਆਪਦੇ ਹੀ ਪ੍ਰਭਾਵ ਤੋਂ ਜਨਮਵਾਨ ਹਾਂ, ਨਿੱਤ ਨਹੀਂ ਹਾਂ ਅਰਥਾਤ ਅਸੀਂ ਅਵਿਨਾਸ਼ੀ ਨਹੀਂ ਹਾਂ, ਫਿਰ ਹੋਰ ਇੰਦਰਆਦਿ ਦੂਸਰੇ ਦੇਵਤਾ ਕਿਸ ਪ੍ਰਕਾਰ ਨਿੱਤ ਹੋ ਸਕਦੇ ਹਨ। ਆਪਹੀ ਅਵਿਨਾਸ਼ੀ ਹੋ, ਪ੍ਰਕ੍ਰਿਤੀ ਤਥਾ ਸਨਾਤਨੀ ਦੇਵੀ ਹੋ। (42)**

**ਪ੍ਰਸ਼ਠ 11-12, ਅਧਿ:5, ਸਲੋਕ 8:-**ਯਾਦਿ ਦਿਯਾਦ੍ਰਮਨਾਂ ਨ ਸਦਾਂ ਬਿਕੇ ਕਥਮਹੰ ਵਿਹਿਤਹ ਚ ਤਮੋਗੁਣਹ ਕਮਲਜਸ਼ਚ ਰਜੋਗੁਣਸੰਭਵਹ ਸੁਵਿਹਿਹ ਕਿਮੂ ਸਤਵਗੁਣੋਂਹ ਹਰਿਹ।(8)

**ਅਨੁਵਾਦ :-ਭਗਵਾਨ ਸ਼ੰਕਰ ਬੋਲੇ:-ਹੇ ਮਾਤਾ! ਜੇ ਆਪ ਸਾਡੇ ਉੱਪਰ ਦਿਆਯੁਕਤ ਹੋ ਤਾਂ ਮੈਨੂੰ ਤਮੋਗੁਣ ਕਿਉਂ ਬਣਾਇਆ, ਕਮਲ ਤੋਂ ਉਤਪੰਨ ਬ੍ਰਹਮਾ ਨੂੰ ਰਜੋਗੁਣ ਕਿਸ ਲਈ ਬਣਾਇਆ ਤਥਾ ਵਿਸ਼ਣੂ ਨੂੰ ਸਤਗੁਣ ਕਿਉਂ ਬਣਾਇਆ?ਅਰਥਾਤ ਜੀਵਾਂ ਦੇ ਜਨਮ-ਮ੍ਰਿਤੂ ਰੂਪੀ ਦੁਸ਼ਕਰਮ ਵਿੱਚ ਕਿਉਂ ਲਗਾਇਆ?**

ਸਲੋਕ 12:-ਰਮਯਸੇ ਸਵਪੰਤਿ ਪੁਰਸ਼ਿੰ ਸਦਾ ਤਵ ਗਤਿੰ ਨ ਹਿ ਵਿਹ ਵਿਦਮ ਸ਼ਿਵੇ(12)

**ਅਨੁਵਾਦ:-ਆਪਣੇ ਪਤੀ ਪੁਰਸ਼ ਅਰਥਾਤ ਕਾਲ ਭਗਵਾਨ ਦੇ ਨਾਲ ਸਦਾ ਭੋਗ-ਵਿਲਾਸ ਕਰਦੀ ਰਹਿੰਦੀ ਹੋ। ਆਪਦੀ ਗਤੀ ਕੋਈ ਨਹੀਂ ਜਾਣਦਾ।**

## "ਨਿਸ਼ਕਰਸ਼"

ਸ਼੍ਰੀਮਦਭਾਗਵਤ ਗੀਤਾ ਦਾ ਗਿਆਨ ਵੀ ਇਸ ਕਾਲ ਰੂਪੀ ਬ੍ਰਹਮ ਨੇ ਸ਼੍ਰੀ ਕ੍ਰਿਸ਼ਨ ਜੀ ਦੇ ਸਰੀਰ ਵਿੱਚ ਪ੍ਰੇਤਵਸ਼ ਪ੍ਰਵੇਸ਼ ਕਰਕੇ ਬੋਲਿਆ ਸੀ। ਉਪਰੋਕਤ ਪਵਿੱਤਰ ਪੁਰਾਣਾਂ ਨੇ ਪ੍ਰਮਾਣਿਤ ਕਰ ਦਿੱਤਾ ਕਿ ਪ੍ਰਕ੍ਰਿਤੀ, ਦੁਰਗਾ ਨੂੰ ਕਹਿੰਦੇ ਹਨ ਤਥਾ ਸਦਾਸ਼ਿਵ ਅਰਥਾਤ ਕਾਲ ਰੂਪੀ ਬ੍ਰਹਮ ਤਥਾ ਪ੍ਰਕ੍ਰਿਤੀ ਤੋਂ ਰਜਗੁਣ ਬ੍ਰਹਮਾ ਜੀ, ਸਤਗੁਣ ਵਿਸ਼ਣੂ ਜੀ ਤਥਾ ਤਮਗੁਣ ਸ਼ਿਵ ਜੀ ਦੀ ਦੀ ਉਤਪਤੀ ਪਤੀ-ਪਤਨੀ ਵਿਵਹਾਰ ਤੋਂ ਹੋਈ। ਇਸੇ ਦੀ ਸ਼ਾਕਸ਼ੀ ਸ਼੍ਰੀਮਦਭਾਗਵਤ ਗੀਤਾਜੀ ਵੀ ਹੈ। ਸ਼੍ਰੀ ਗੀਤਾ ਜੀ ਸਰਵ ਸ਼ਸਤਰਾਂ ਦਾ ਸਾਰ ਹੈ, ਇਸਲਈ ਇਸਵਿੱਚ ਸੰਖੇਪਿਤ ਵਿਵਰਣ ਸੰਕੇਤਿਕ ਸ਼ਬਦਾਂ (ਕੋਡ ਵਰਡਜ) ਵਿੱਚ ਹੈ। ਜਿਸਨੂੰ ਤਤਵਦਰਸ਼ੀ ਸੰਤ ਹੀ ਸਮਝਾ ਸਕਦਾ ਹੈ। ਹੁਣ ਕ੍ਰਿਪਾ ਕਰਕੇ ਪ੍ਰਵੇਸ਼ ਕਰਨ "ਪਵਿੱਤਰ ਸ਼੍ਰੀਮਦਭਗਵਤ ਗੀਤਾ ਜੀ"ਵਿੱਚ।

ਅਧਿ:14 ਸਲੋਕ 3-5 ਵਿੱਚ ਪਵਿੱਤਰ ਸ਼੍ਰੀਮਦਭਾਗਵਤ ਗੀਤਾ ਬੋਲਣ ਵਾਲੇ ਕਾਲ ਬ੍ਰਹਮ ਨੇ ਸ਼੍ਰੀ ਕ੍ਰਿਸ਼ਨ ਜੀ ਦੇ ਸਰੀਰ ਵਿੱਚ ਪ੍ਰੇਤਵੱਤ ਪ੍ਰਵੇਸ਼ ਕਰਕੇ ਕਿਹਾ ਹੈ ਕਿ ਪ੍ਰਕ੍ਰਿਤੀ (ਦੁਰਗਾ) ਤਾਂ ਮੇਰੀ ਪਤਨੀ ਹੈ। ਮੈਂ ਬ੍ਰਹਮ ਉਸਦੀ ਯੌਨੀ ਵਿੱਚ ਬੀਜ਼

ਸਥਾਪਨਾ ਕਰਦਾ ਹਾਂ, ਜਿਸਤੋਂ ਸਰਵਪ੍ਰਾਣੀਆਂ ਦੀ ਉਤਪੱਤੀ ਹੁੰਦੀ ਹੈ। ਮੈਂ ਸਭ ਦਾ ਪਿਤਾ ਤਥਾ ਪ੍ਰਕ੍ਰਿਤੀ (ਦੁਰਗਾ) ਸਭ ਦੀ ਮਾਤਾ ਕਹਾਉਂਦੀ ਹੈ। ਪ੍ਰਕ੍ਰਿਤੀ (ਦੁਰਗਾ) ਤੋਂ ਉਤਪੰਨ ਤਿੰਨੋਂ ਗੁਣ (ਰਜਗੁਣ ਬ੍ਰਹਮਾ, ਸਤਗੁਣ ਵਿਸ਼ਣੂ, ਤਮਗੁਣ ਸ਼ਿਵ) ਜੀਵਆਤਮਾ ਨੂੰ ਕਰਮ ਆਧਾਰ ਉੱਤੇ ਸਰੀਰਾਂ ਵਿੱਚ ਬੰਨ੍ਹਦੇ ਹਨ ਅਰਥਾਤ ਇਹ ਤਿੰਨੋਂ ਹੀ ਸਰਵ ਪ੍ਰਾਣੀਆਂ ਨੂੰ ਸੰਸਕਾਰ ਦੇ ਆਧਾਰ ਉੱਤੇ ਉਤਪੱਤੀ, ਸਥਿਤੀ ਤਥਾ ਸੰਹਾਰ ਕਰਕੇ ਫਸਾਕੇ ਰੱਖਦੇ ਹਨ।

ਅਧਿਆਏ 11 ਸਲੋਕ 32 ਵਿੱਚ ਕਿਹਾ ਹੈ ਕਿ ਮੈਂ ਕਾਲ ਹਾਂ, ਸਰਵ ਨੂੰ ਖਾਣ ਦੇ ਲਈ ਪ੍ਰਗਟ ਹੋਇਆ ਹਾਂ। ਅਧਿ.11 ਸਲੋਕ 21 ਵਿੱਚ ਅਰਜੁਨ ਕਹਿ ਰਿਹਾ ਹੈ ਕਿ ਆਪ ਤਾਂ ਰਿਸ਼ੀਆਂ ਨੂੰ ਵੀ ਖਾ ਰਹੇ ਹੋ, ਦੇਵਤਾ ਤਥਾ ਸਿੱਧ ਆਪਦੇ ਤੋਂ ਮੰਗਲ ਅਰਥਾਤ ਰੱਖਿਆ ਦੀ ਯਾਚਨਾ ਕਰ ਰਹੇ ਹਨ। ਵੇਦਾਂ ਦੇ ਸ੍ਰੋਤਾਂ ਦੁਆਰਾ ਆਪਦੀ ਸਤੁਤੀ ਕਰ ਰਹੇ ਹਨ। ਪ੍ਰੰਤੂ ਆਪ ਸਰਵ ਨੂੰ ਖਾ ਰਹੇ ਹੋ। ਕੁਝ ਆਪਦੀ ਜਾੜ੍ਹ ਵਿੱਚ ਲਟਕੇ ਹੋਏ ਦਿਖਾਈ ਦਿੰਦੇ ਹਨ। ਕੁਝ ਆਪ ਵਿੱਚ ਪ੍ਰਵੇਸ਼ ਕਰ ਰਹੇ ਹਨ।

## "ਰਜਗੁਣ ਸ਼੍ਰੀ ਬ੍ਰਹਮਾ ਜੀ, ਸਤਗੁਣ ਸ਼੍ਰੀ ਵਿਸ਼ਣੂ ਜੀ ਤਥਾ ਤਮਗੁਣ ਸ਼੍ਰੀ ਸ਼ਿਵ ਜੀ ਤ੍ਰਿਦੇਵਾਂ ਦੀ ਪੂਜਾ ਵਿਅਰਥ ਕਹੀ ਹੈ"

ਇਹ ਗੀਤਾ ਗਿਆਨਦਾਤਾ ਪ੍ਰਭੂ (ਸ਼੍ਰੀਮਦਭਾਗਵਤ ਗੀਤਾ ਅਧਿ.7 ਸਲੋਕ 12-15 ਤੱਕ) ਕਹਿ ਰਿਹਾ ਹੈ ਕਿ ਤਿੰਨੋਂ ਗੁਣ (ਰਜਗੁਣ ਬ੍ਰਹਮਾ, ਸਤਗੁਣ ਵਿਸ਼ਣੂ ਤੇ ਤਮਗੁਣ ਸ਼ਿਵ) ਦੀ ਪੂਜਾ ਕਰਨ ਵਾਲਿਆਂ ਦਾ ਗਿਆਨ ਹਾਰਿਆ ਜਾ ਚੁੱਕਾ ਹੈ, ਇਹ ਤਾਂ ਇਨ੍ਹਾਂ ਤੋਂ ਉੱਪਰ ਮੇਰੀ ਭਗਤੀ ਪੂਜਾ ਵੀ ਨਹੀਂ ਕਰਦੇ। ਤਿੰਨੋਂ ਪ੍ਰਭੂਆਂ (ਬ੍ਰਹਮਾ- ਵਿਸ਼ਣੂ-ਸ਼ਿਵ) ਤੱਕ ਦੀ ਸਾਧਨਾ ਕਰਨ ਵਾਲੇ ਰਾਖਸ਼ਸ਼ ਸੁਭਾਅ ਨੂੰ ਧਾਰਨ ਕੀਤੇ ਹੋਏ ਹਨ, ਮਨੁੱਖਾਂ ਵਿੱਚੋਂ ਨੀਚ, ਦੁਸ਼ਕਰਮ ਕਰਨ ਵਾਲੇ ਮੂਰਖ ਇਨ੍ਹਾਂ ਤਿੰਨਾਂ ਤੋਂ ਉੱਪਰ ਮੇਰੀ ਬ੍ਰਹਮ ਦੀ ਪੂਜਾ ਵੀ ਨਹੀਂ ਕਰਦੇ।

ਸ਼੍ਰੀਮਦਭਾਗਵਤ ਗੀਤਾ ਦੇ ਗਿਆਨਦਾਤਾ ਪ੍ਰਭੂ ਨੇ ਅਧਿ.7 ਸਲੋਕ 18 ਵਿੱਚ ਆਪਣੀ ਭਗਤੀ ਨੂੰ ਵੀ ਅਨਉਤਮ (ਘਟੀਆ) ਕਿਹਾ ਹੈ।

ਇਸਲਈ ਅਧਿਆਏ 15 ਸਲੋਕ 4 ਤਥਾ ਅਧਿਆਏ 18 ਸਲੋਕ 62-66 ਵਿੱਚ ਕਿਸੀ ਹੋਰ ਪ੍ਰਮੇਸ਼ਵਰ ਦੀ ਸ਼ਰਣ ਵਿੱਚ ਜਾਣ ਨੂੰ ਕਿਹਾ ਹੈ।

ਜਿਸ ਸਮੇਂ ਗੀਤਾ ਜੀ ਦਾ ਗਿਆਨ ਬੋਲਿਆ ਜਾ ਰਿਹਾ ਸੀ, ਉਸ ਤੋਂ ਪਹਿਲਾਂ ਨਾ ਤਾਂ ਅਠ੍ਹਾਰਾਂ ਪੁਰਾਣ ਸੀ ਤੇ ਨਾ ਹੀ ਕੋਈ ਗਿਆਰ੍ਹਾਂ ਉਪਨਿਸ਼ਦ ਤੇ ਛੇ ਸ਼ਾਸਤਰ ਹੀ ਸੀ। ਜੋ ਬਾਅਦ ਵਿੱਚ ਰਿਸ਼ੀਆਂ ਨੇ ਆਪਣੇ-ਆਪਣੇ ਅਨੁਭਵਾਂ ਦੀ ਪੁਸਤਕਾਂ ਰਚੀਆਂ ਹਨ। ਉਸ ਸਮੇਂ ਕੇਵਲ ਪਵਿੱਤਰ ਚਾਰੋਂ ਵੇਦ ਹੀ ਸ਼ਾਸਤਰ ਰੂਪ ਵਿੱਚ ਮੌਜੂਦ ਸਨ ਤਥਾ ਉਨ੍ਹਾਂ ਚਾਰਾਂ ਪਵਿੱਤਰ ਵੇਦਾਂ ਦਾ ਸ਼ਾਰਅੰਸ਼ ਪਵਿੱਤਰ ਗੀਤਾ ਜੀ ਵਿੱਚ ਵਰਣਿਤ ਹੈ।

# "ਸ਼ਾਸਤਰਅਰਥ ਵਿਸ਼ੇ"

## "ਸ਼ਾਸਤਰਅਰਥ ਨੇ ਪ੍ਰਮੇਸ਼ਵਰ ਦੇ ਤੱਤਵਗਿਆਨ ਨੂੰ ਉਲਝਾਇਆ"

**ਸ਼ਾਸਤਰਅਰਥ ਕਿਵੇਂ ਹੁੰਦਾ ਸੀ?-**

**ਦੋ ਵਿਦਵਾਨ ਪ੍ਰਸ਼ਨ-ਉੱਤਰ ਕਰਿਆ ਕਰਦੇ ਸਨ ਤਥਾ ਸਰੋਤਾਜਣ ਵੀ ਬਹੁ ਸੰਖਿਆ ਵਿੱਚ ਸ਼ਾਸਤਰਅਰਥ (ਪ੍ਰਸ਼ਨਉਤੱਰ) ਸੁਨਣ ਦੇ ਲਈ ਵਿਰਾਜਮਾਨ ਹੁੰਦੇ ਸਨ। ਹਾਰ ਜਿੱਤ ਦਾ ਫੈਸਲਾ ਸਰੋਤਿਆਂ ਦੇ ਹੱਥ'ਚ ਹੁੰਦਾ ਸੀ। ਜਿਨ੍ਹਾਂ ਨੂੰ ਖ਼ੁਦ ਵੀ ਗਿਆਨ ਨਹੀਂ ਹੁੰਦਾ ਸੀ ਕਿ ਇਹ ਕੀ ਕਹਿ ਰਹੇ ਹਨ?ਜਿਸਨੇ ਜਿਆਦਾ ਸੰਸਕ੍ਰਿਤ ਲਗਾਤਾਰ ਉਚਾਰਨ ਕੀਤੀ ਸਰੋਤਾਗਣ ਤਾੜੀ ਵਜਾਕੇ ਵਿਜੈ ਹੋਣ ਦਾ ਪ੍ਰਮਾਣ ਦਿੰਦੇ ਸਨ। ਇਸਤਰ੍ਹਾਂ ਵਿਦਵਾਨਾ ਦੀ ਹਾਰ-ਜਿੱਤ ਦਾ ਫੈਸਲਾ ਅਵਿਦਵਾਨਾ ਦੇ ਹੱਥ ਵਿੱਚ ਸੀ।**

ਪ੍ਰਮਾਣ:- ਪੁਸਤਕ "ਸ਼੍ਰੀਮਦ ਦਿਆਨੰਦ ਪ੍ਰਕਾਸ਼" ਲੇਖਕ ਸ਼੍ਰੀ ਸੱਤਿਆਨੰਦ ਜੀ ਮਹਾਰਾਜ, ਪ੍ਰਕਾਸ਼ਕ ਸਰਵਦੇਸ਼ਿਕ ਆਰਿਆ ਪ੍ਰਤੀਨਿਧੀ ਸਭਾ 3/5 ਮਹਾਂਰਿਸ਼ੀ ਦਿਆਨੰਦ ਭਵਨ, ਰਾਮਲੀਲ੍ਹਾ ਮੈਦਾਨ ਨਵੀ ਦਿੱਲੀ-2, ਗੰਗਾ ਕਾਂਡ ਅੱਠਵਾਂ ਸਰਗ ਸਫਾ 89 ਉੱਤੇ ਜਿਉਂ ਦਾ ਤਿਉਂ ਲੇਖ:- ਤਿੰਨ ਦਿਨ ਤੱਕ, ਪ੍ਰਤੀਸ਼ਾਮ, ਕ੍ਰਿਸ਼ਨਾ ਨੰਦ ਜੀ ਤੇ ਸਵਾਮੀ ਜੀ ਦਾ ਸ਼ਾਸਤਰਅਰਥ ਹੁੰਦਾ ਰਿਹਾ। ਇੱਕ ਦਿਨ ਸ਼ਾਸਤਰਅਰਥ ਦੇ ਸਮੇਂ ਕਿਸੇ ਨੇ ਕ੍ਰਿਸ਼ਨਨੰਦ ਜੀ ਤੋਂ ਸਾਕਾਰਵਾਦ ਦਾ ਅਵਲੰਬਨ ਕੀਤਾ ਇਸੀ ਉੱਤੇ ਸ਼ਾਸ਼ਤਰਅਰਥ ਚਲਾਇਆ। ਸਵਾਮੀ ਜੀ ਦਾ ਤਾਂ ਇਹ ਮਨ-ਭਾਉਂਦਾ ਵਿਸ਼ੇ ਸੀ ਉਨ੍ਹਾ ਨੇ ਧਾਰਾਪ੍ਰਵਾਹ ਸੰਸਕ੍ਰਿਤ ਬੋਲਦੇ ਹੋਏ ਨਿਰਾਕਾਰ ਸਿੰਧਾਂਤ ਉੱਤੇ ਵੇਦਾਂ ਤੇ ਉਪਨਿਸ਼ਦਾ ਦੇ ਪ੍ਰਮਾਣਾਂ ਦੀ ਇੱਕ ਲੜੀ ਪਰੋ ਦਿੱਤੀ, ਅਤੇ ਕ੍ਰਿਸ਼ਨਾਨੰਦ ਜੀ ਨੂੰ ਉਸਦਾ ਅਰਥ ਮੰਨਣ ਦੇ ਲਈ ਮਜਬੂਰ ਕੀਤਾ। ਕ੍ਰਿਸ਼ਨਾਨੰਦ ਕੋਈ ਪ੍ਰਮਾਣ ਨਾ ਦੇ ਸਕਿਆ। ਕੇਵਲ ਗੀਤਾ ਦਾ ਇਹ ਸਲੋਕ "ਯਦਾ ਯਦਾ ਹਿ ਧਰਮਸਯ ਗਲਾਨਿਭਰਵਤੀ ਭਾਰਤ" ਲੋਕਾਂ ਦੇ ਪਾਸੇ ਮੂੰਹ ਕਰਕੇ ਪੜ੍ਹਨ ਲੱਗਾ। ਸਵਾਮੀ ਜੀ ਨੇ ਗਰਜ ਕੇ ਕਿਹਾ "ਆਪ ਵਾਦ ਮੇਰੇ ਨਾਲ ਕਰਦੇ ਹੋ ਇਸਲਈ ਮੈਨੂੰ ਹੀ ਜਵਾਬ ਦਿਉ। " ਪ੍ਰੰਤੂ ਉਸਦੇ ਤਾਂ ਵਿਚਾਰ ਹੀ ਉਖੜ ਗਏ ਸੀ, ਉਹ ਚੌਂਕੜੀ ਹੀ ਭੁੱਲ ਚੁੱਕਿਆ ਸੀ। ਮੂੰਹ ਵਿੱਚ ਝੱਗ ਆ ਗਈ। ਗਲੇ ਵਿੱਚ ਘਿੱਗੀ ਬਣ ਗਈ। ਚਿਹਰਾ ਫਿੱਕਾ ਪੈ ਗਿਆ। ਕਿਸੀ ਪ੍ਰਕਾਰ ਲਾਜ ਰਹਿ ਜਾਵੇ, ਇਸਤੋਂ ਉਸਨੇ ਤਰਕ-ਸ਼ਾਸ਼ਤਰ ਦੀ ਸ਼ਰਣ ਲੈ ਕਿ ਸਵਾਮੀ ਜੀ ਨੂੰ ਕਿਹਾ ਕਿ "ਅੱਛਾ, ਲੱਛਣ ਦਾ ਲੱਛਣ ਦੱਸੋ?" ਸਵਾਮੀ ਜੀ ਨੇ ਉਤੱਰ ਦਿੱਤਾ "ਜਿਵੇਂ ਕਾਰਨ ਦਾ ਕਾਰਨ ਨਹੀਂ ਉਸੇ ਤਰ੍ਹਾ ਲੱਛਣ ਦਾ ਲੱਛਣ ਨਹੀਂ ਹੈ।" ਲੋਕਾਂ ਨੇ ਆਪਣੀ ਹਾਸੀ ਨਾਲ ਕ੍ਰਿਸ਼ਨਾਨੰਦ ਦੀ ਹਾਰ ਪ੍ਰਕਾਸ਼ਿਤ ਕਰ ਦਿੱਤੀ ਅਤੇ ਉਹ ਘਬਰਾਕੇ ਉੱਥੋਂ ਚਲਦਾ ਬਣਿਆ।

**ਉਪਰੋਕਤ ਲੇਖ ਵਿੱਚ ਸਪੱਸ਼ਟ ਹੈ ਕਿ ਵਿਦਵਾਨਾਂ ਦੀ ਹਾਰ-ਜਿੱਤ ਦਾ ਨਿਰਣੈ ਅਵਿਦਵਾਨ ਕਰਦੇ ਸੀ। ਸਵਾਮੀ ਦਿਆਨੰਦ ਜੀ ਨੇ ਲਗਾਤਾਰ ਸੰਸਕ੍ਰਿਤ ਬੋਲ ਦਿੱਤੀ ਸਰੋਤਾਵਾਂ ਨੇ ਹੰਸੀ ਕਰ ਦਿੱਤੀ ਤਥਾ ਮਹਾਰਿਸ਼ੀ ਦਿਆਨੰਦ ਜੀ ਨੂੰ ਵਿਜੇਤਾ ਘੋਸ਼ਿਤ ਕਰ ਦਿੱਤਾ ਤਥਾ ਪ੍ਰਮਾਤਮਾ ਨਿਰਾਕਾਰ ਮੰਨ ਲਿਆ। ਜਦਕਿ ਯਜੁਰਵੇਦ ਅਧਿ:1 ਮੰਤ੍ਰ 15 ਤਥਾ ਯਜੁਰਵੇਦ ਅਧਿ:5 ਮੰਤ੍ਰ 1 ਵਿੱਚ ਸਪੱਸ਼ਟ ਹੈ ਕਿ ਪ੍ਰਮਾਤਮਾ ਸਹਿਸਰੀਰ ਹੈ ਤਥਾ ਆਕਾਰ ਵਿੱਚ ਹੈ।**

**ਸਵਾਮੀ ਦਿਆਨੰਦ ਜੀ ਸੰਸਕ੍ਰਿਤ ਭਾਸ਼ਾ ਵਿੱਚ ਪ੍ਰਵਚਨ ਕਰਦੇ ਸਨ ਦਾ ਪ੍ਰਮਾਣ:-- "ਸੱਤਿਆਰਥ ਪ੍ਰਕਾਸ਼" ਦੀ ਭੂਮਿਕਾ ਪ੍ਰਸ਼ਠ 8 ਉੱਤੇ ਸਵਾਮੀ ਦਿਆਨੰਦ ਜੀ ਨੇ ਕਿਹਾ ਹੈ ਕਿ ਪਹਿਲੀ ਵਾਰ ਸੱਤਿਆਰਥ ਪ੍ਰਕਾਸ਼ ਛਪਿਆ ਸੀ। ਉਸ ਸਮੇਂ ਮੈਨੂੰ ਹਿੰਦੀ ਚੰਗੀ ਤਰ੍ਹਾਂ ਨਹੀਂ ਆਉਂਦੀ ਸੀ। ਕਿਉਂਕਿ ਬਚਪਨ ਤੋਂ ਸੰਨ 1882 (ਸੰਵਤ 1939) ਤੱਕ ਸੰਸਕ੍ਰਿਤ ਵਿੱਚ ਹੀ ਭਾਸ਼ਣ ਕਰਦਾ ਸੀ। ਇਸਤੋਂ ਸਿੱਧ**

ਹੋਇਆ ਕਿ ਸਵਾਮੀ ਦਿਆਨੰਦ ਜੀ ਸੰਸਕ੍ਰਿਤ ਭਾਸ਼ਾ ਵਿੱਚ ਹੀ ਸ਼ਾਸਤਰਅਰਥ ਕਰਦੇ ਸੀ। ਸੰਵਤ 1939 (ਸੰਨ 1882) ਵਿੱਚ ਸੱਤਿਆਰਥ ਪ੍ਰਕਾਸ਼ ਨੂੰ ਦੁਬਾਰਾ ਛਪਵਾਉਣ ਦੇ ਲਈ ਇੱਕ ਸਾਲ ਬਾਅਦ ਸੰਨ 1883 ਵਿੱਚ ਸਵਾਮੀ ਜੀ ਦਾ ਨਿਧਨ ਹੋ ਗਿਆ। ਸਪੱਸ਼ਟ ਹੋਇਆ ਕਿ ਨਿਧਨ ਦੇ ਇੱਕ ਸਾਲ ਪੂਰਵ ਹੀ ਸਵਾਮੀ ਦਿਆਨੰਦ ਜੀ ਨੇ ਹਿੰਦੀ ਭਾਸ਼ਾ ਨੂੰ ਜਾਨਿਆ। ਇਸਤੋਂ ਪੂਰਵ ਸੰਸਕ੍ਰਿਤ ਵਿੱਚ ਪ੍ਰਵਚਨ (ਵਿਆਖਿਆਨ) ਕਰਦੇ ਸੀ। ਸ੍ਰੋਤਾਗਣ ਸੰਸਕ੍ਰਿਤ ਤੋਂ ਆਪ੍ਰੀਚਿਤ ਹੁੰਦੇ ਸਨ ਤੇ ਉਹ ਵੀ ਵਿਦਵਾਨਾਂ ਦੀ ਤਰ੍ਹਾਂ ਹਾਰ-ਜਿੱਤ ਦਾ ਫੈਸਲਾ ਕਰਦੇ ਸਨ।

ਹੁਣ ਇਹ ਦਾਸਾਂ ਦਾ ਵੀ ਦਾਸ (ਰਾਮਪਾਲ ਦਾਸ) ਚਾਹੁੰਦਾ ਹੈ ਕਿ ਸਰਵ ਪਵਿੱਤਰ ਧਰਮਾਂ ਦੀ ਪ੍ਰਭੂ ਚਾਹੁੰਣ ਵਾਲੀ ਪੁੰਨ ਆਤਮਾਂਏਂ ਤੱਤਵਗਿਆਨ ਤੋਂ ਪ੍ਰੀਚਿਤ ਹੋ ਜਾਣ, ਤਦ ਆਪੇ ਲਾਲ ਤੇ ਲਾਲੜੀ ਦੀ ਪਰਖ (ਪਹਿਚਾਣ) ਕਰ ਲਿਆ ਕਰਨਗੇ ।

ਕਥਾ :- ਇੱਕ ਸੇਠ ਦੇ ਦੋ ਪੁੱਤਰ ਸਨ। ਇੱਕ 16 ਸਾਲ ਦਾ ਦੂਸਰਾ 18 ਸਾਲ ਦਾ ਸੀ। ਪਿਤਾਜੀ ਦਾ ਦੇਹਾਂਤ ਹੋ ਗਿਆ। ਬੱਚਿਆਂ ਦੀ ਮਾਤਾ ਜੀ ਨੇ ਇੱਕ ਕੱਪੜੇ ਵਿੱਚ ਲਿਪਟੇ ਲਾਲ ਆਪਣੇ ਬੱਚਿਆਂ ਦੇ ਹੱਥ ਉੱਤੇ ਰੱਖੇ ਤਥਾ ਕਿਹਾ ਕਿ ਪੁੱਤਰੋਂ ਇਹ ਲਾਲ ਲੈ ਜਾਉ ਤਥਾ ਆਪਣੇ ਤਾਊ ਜੀ (ਪਿਤਾ ਜੀ ਦੇ ਵੱਡੇ ਭਾਈ) ਨੂੰ ਕਹਿਣਾ ਕਿ ਸਾਡੇ ਕੋਲ ਪੈਸੇ ਨਹੀਂ ਹਨ। ਇਹ ਲਾਲ ਆਪਣੇ ਕੋਲ ਰੱਖ ਲਉ ਤਥਾ ਵਿਉਪਾਰ ਵਿੱਚ ਸਾਡਾ ਹਿੱਸਾ ਕਰ ਲਉ। ਅਸੀਂ ਇੱਕਲੇ ਬਾਲਕ ਵਪਾਰ ਨਹੀਂ ਕਰ ਸਕਦੇ। ਦੋਨ੍ਹਾਂ ਬੱਚੇ ਮਾਤਾ ਜੀ ਦੇ ਦਿੱਤੇ ਹੋਏ ਲਾਲਾਂ ਨੂੰ ਲੈ ਕੇ ਆਪਣੇ ਤਾਊ ਜੀ ਦੇ ਕੋਲ ਗਏ ਤਥਾ ਜੋ ਮਾਤਾ ਜੀ ਨੇ ਕਿਹਾ ਸੀ ਪ੍ਰਾਥਨਾ ਕੀਤੀ। ਉਸ ਸੇਠ (ਤਾਊ ਜੀ) ਨੇ ਲਾਲਾਂ ਨੂੰ ਦੇਖਿਆ ਤਥਾ ਬੱਚਿਆ ਦੀ ਪ੍ਰਾਥਨਾ ਸਵਿਕਾਰ ਕਰਕੇ ਕਿਹਾ ਪੁੱਤਰ ਇਨ੍ਹਾਂ ਲਾਲਾਂ ਨੂੰ ਆਪਣੀ ਮਾਤਾ ਜੀ ਨੂੰ ਦੇ ਆਉ, ਉਹ ਸੰਭਾਲਕੇ ਰੱਖ ਲਵੇਗੀ। ਆਪ ਮੇਰੇ ਨਾਲ ਦੂਸਰੇ ਸ਼ਹਿਰ ਵਿੱਚ ਚੱਲੋ, ਮੈਨੂੰ ਬਹੁਤ ਉਧਾਰ ਮਾਲ ਮਿਲ ਜਾਂਦਾ ਹੈ, ਵਾਪਸ ਆ ਕੇ ਇਨ੍ਹਾਂ ਲਾਲਾਂ ਦਾ ਪ੍ਰਯੋਗ ਕਰ ਲਵਾਂਗੇ।

ਦੋਨ੍ਹੋਂ ਬਾਲਕ ਤਾਊ ਜੀ ਦੇ ਨਾਲ ਦੂਸਰੇ ਸ਼ਹਿਰ ਚਲੇ ਗਏ। ਇੱਕ ਦਿਨ ਤਾਊ ਜੀ ਨੇ ਇੱਕ ਲਾਲ ਬੱਚਿਆਂ ਨੂੰ ਦਿੱਤਾ ਤਥਾ ਕਿਹਾ ਪੁੱਤਰੋ ਇਹ ਲਾਲ ਹੈ, ਇਸਨੂੰ ਉਸ ਸੇਠ ਨੂੰ ਦੇ ਕੇ ਆਉਣਾ, ਜਿਸ ਤੋਂ ਕੱਲ 50 ਹਜਾਰ ਦਾ ਮਾਲ ਉਧਾਰ ਲਿਆ ਸੀ ਤਥਾ ਕਹਿਣਾ ਇਹ ਲਾਲ ਰੱਖ ਲਉ, ਅਸੀਂ ਵਾਪਸ ਆਕੇ ਆਪਦਾ ਰਿਣ ਚੁਕਾ ਦੇਵਾਂਗੇ ਤਥਾ ਆਪਣਾ ਲਾਲ ਵਾਪਸ ਲੈ ਲਵਾਂਗੇ।

ਦੋਨ੍ਹੋਂ ਬੱਚਿਆਂ ਨੇ ਸੇਠ ਨੂੰ ਉਪਰੋਕਤ ਵਿਵਰਣ ਕਿਹਾ ਤਦ ਸੇਠ ਨੇ ਇੱਕ ਜੌਹਰੀ ਨੂੰ ਬੁਲਾਇਆ। ਜੌਹਰੀ ਨੇ ਲਾਲ ਨੂੰ ਪਰਖ਼ ਕੇ ਦੱਸਿਆ ਕਿ ਇਹ ਲਾਲ ਨਹੀਂ ਹੈ, ਇਹ ਤਾਂ ਲਾਲੜੀ ਹੈ, ਜੋ 100 ਰੁਪਏ ਦੀ ਵੀ ਨਹੀਂ ਹੈ, ਲਾਲ ਦੀ ਕੀਮਤ ਤਾਂ 9 ਲੱਖ ਰੁਪਏ ਹੁੰਦੀ ਹੈ। ਸੇਠ ਨੇ ਭਲੀ-ਬੁਰੀ ਕਹਿੰਦੇ ਹੋਏ ਉਸ ਲਾਲੜੀ ਨੂੰ ਗਲੀ ਵਿੱਚ ਸੁੱਟ ਦਿੱਤਾ। ਬੱਚੇ ਉਸ ਲਾਲੜੀ ਨੂੰ ਚੁੱਕਕੇ ਆਪਣੇ ਤਾਊ ਜੀ (ਅੰਕਲ) ਦੇ ਕੋਲ ਆਏ । ਅੱਖਾਂ ਵਿੱਚ ਹੰਝੂ ਭਰੇ ਹੋਏ ਸਰਵ ਵਿਰਤਾਂਤ ਸੁਣਾਇਆ ਕਿ ਇੱਕ ਵਿਅਕਤੀ ਨੇ ਦੱਸਿਆ ਕਿ ਇਹ ਲਾਲ ਨਹੀਂ ਹਨ ਇਹ ਤਾਂ ਲਾਲੜੀ ਹੈ।

ਤਾਊ ਜੀ (ਅੰਕਲ) ਨੇ ਕਿਹਾ ਪੁੱਤਰ ਉਹ ਜੌਹਰੀ ਸੀ। ਉਹ ਸਹੀ ਕਹਿ ਰਿਹਾ ਸੀ, ਇਹ ਤਾਂ ਵਾਸਤਵ ਵਿੱਚ ਲਾਲੜੀ ਹੈ, ਇਸਦੀ ਕੀਮਤ ਤਾਂ 100 ਰੁਪਏ ਵੀ ਨਹੀਂ ਹੈ। ਪੁੱਤਰੋ ਮੇਰੇ ਤੋਂ ਧੋਖਾ ਹੋਇਆ ਹੈ। ਲਾਲ ਤਾਂ ਇਹ ਹੈ, ਗਲਤੀ ਨਾਲ ਮੈਂ ਹੀ ਆਪਨੂੰ ਲਾਲੜੀ ਦੇ ਦਿੱਤੀ। ਹੁਣ ਜਾਉ ਤਥਾ ਸੇਠ ਦਾ ਕਹਿਣਾ ਮੇਰੇ ਤਾਊ ਜੀ (ਅੰਕਲ) ਧੋਖੇਬਾਜ ਨਹੀਂ ਹਨ। ਲਾਲ ਦੇ ਧੋਖੇ'ਚ ਲਾਲੜੀ ਦੇ ਦਿੱਤੀ। ਦੋਨ੍ਹੋਂ ਭਾਈ

ਫਿਰ ਉਸ ਵਪਾਰੀ ਦੇ ਕੋਲ ਗਏ ਤਥਾ ਕਿਹਾ ਕਿ ਮੇਰੇ ਤਾਊ ਜੀ ਐਸੇ ਧੋਖੇਬਾਜ ਵਿਅਕਤੀ ਨਹੀਂ ਹਨ ਸੇਠ ਜੀ, ਗਲਤੀ ਨਾਲ ਲਾਲ ਦੇ ਸਥਾਨ ਉੱਤੇ ਲਾਲੜੀ ਦੇ ਦਿੱਤੀ ਸੀ, ਇਹ ਲਉ ਲਾਲ। ਜੌਹਰੀ ਨੇ ਦੱਸਿਆ ਵਾਸਤਵ'ਚ ਇਹ ਲਾਲ ਹੈ ਉਹ ਲਾਲੜੀ ਸੀ।

ਸਮਾਨ ਲੈ ਕੇ ਆਪਣੇ ਸ਼ਹਿਰ ਵਾਪਸ ਆਏ। ਤਦ ਤਾਊ (ਅੰਕਲ ਜੀ) ਨੇ ਕਿਹਾ ਪੁੱਤਰੋ ਆਪਣੀ ਮਾਤਾ ਜੀ ਤੋਂ ਲਾਲ ਲੈ ਆਉ, ਉਧਾਰ ਜਿਆਦਾ ਹੋ ਗਈ ਹੈ। ਦੋਨ੍ਹਾਂ ਬੱਚਿਆਂ ਨੇ ਆਪਣੀ ਮਾਤਾ ਜੀ ਤੋਂ ਲਾਲ ਲੈ ਕੇ ਕੱਪੜੇ ਵਿੱਚੋਂ ਕੱਢਕੇ ਦੇਖਿਆ ਤਾਂ ਉਹ ਲਾਲੜੀ ਸੀ, ਲਾਲ ਇੱਕ ਵੀ ਨਹੀਂ ਸੀ। ਤਾਊ ਜੀ ਨੇ ਬੱਚਿਆ ਨੂੰ ਲਾਲ ਤਥਾ ਲਾਲੜੀ ਦੀ ਪਹਿਚਾਣ ਕਰਵਾ ਦਿੱਤੀ ਸੀ। ਦੋਨ੍ਹਾਂ ਪੁੱਤਰਾਂ ਨੇ ਆਪਣੀ ਮਾਤਾ ਜੀ ਨੂੰ ਕਿਹਾ ਕਿ ਮਾਤਾ ਜੀ ਇਹ ਤਾਂ ਲਾਲੜੀ ਹੈ, ਲਾਲ ਨਹੀਂ ਹੈ। ਦੋਨ੍ਹੋਂ ਬੱਚੇ ਵਾਪਸ ਤਾਊ ਜੀ ਦੇ ਕੋਲ ਆਏ ਤਥਾ ਕਿਹਾ ਮੇਰੀ ਮਾਂ ਤਾਂ ਬਹੁਤ ਭੋਲੀ ਹੈ। ਉਹ ਲਾਲ ਤੇ ਲਾਲੜੀ ਦਾ ਗਿਆਨ ਨਹੀਂ ਜਾਣਦੀ। ਇਹ ਲਾਲ ਨਹੀਂ ਹਨ, ਲਾਲੜੀਆਂ ਹਨ। ਸੇ ਠ ਨੇ ਕਿਹਾ ਪੁੱਤਰੋ ਉਸ ਦਿਨ ਵੀ ਲਾਲੜੀ ਹੀ ਸੀ,ਜਿਸ ਦਿਨ ਮੇਰੇ ਕੋਲ ਲੈ ਕੇ ਆਏ ਸੀ। ਜੇ ਮੈਂ ਲਾਲੜੀ ਕਹਿ ਦਿੰਦਾ ਤਾਂ ਆਪਦੀ ਮਾਤਾ ਕਹਿੰਦੀ ਮੇਰਾ ਪਤੀ ਨਹੀਂ ਹੈ, ਇਸਲਈ ਇਹ ਮੇਰੇ ਲਾਲਾਂ ਨੂੰ ਵੀ ਲਾਲੜੀ ਦੱਸ ਰਿਹਾ ਹੈ। ਪੁੱਤਰੋ ਅੱਜ ਮੈਨੇ ਆਪਨੂੰ ਹੀ ਲਾਲ ਤਥਾ ਲਾਲੜੀ ਪਰਖ਼ (ਪਹਿਚਾਣ) ਕਰਨਯੋਗ ਬਣਾ ਦਿੱਤਾ। ਆਪਨੇ ਆਪ ਫੈਸਲਾ ਕਰ ਲਿਆ।

ਵਿਸ਼ੇਸ਼:- ਇਸ ਪ੍ਰਕਾਰ ਇਹ ਦਾਸ ਇਹੀ ਚਾਹੁੰਦਾ ਹੈ ਕਿ ਤੱਤਵਗਿਆਨ ਨੂੰ ਜਨ-ਜ਼ਨ ਤੱਕ ਪਹੁੰਚਾਵਾਂ ਤਥਾ ਸ਼ਾਸਤਰਾਂ ਦੇ ਪ੍ਰਮਾਣ ਦੇਖਕੇ ਆਪ ਸਵੈਂ ਪਰਖ਼ (ਪਹਿਚਾਣ) ਕਰਨ ਯੋਗ ਹੋ ਸੰਤ-ਅਸੰਤ ਨੂੰ ਪਹਿਚਾਣ ਸਕੋਂ।

ਸ਼ਾਸਤਰਅਰਥ ਵਿਦਵਾਨ ਕੀ ਕਰਦੇ ਸੀ ਤਥਾ ਹਾਰ-ਜਿੱਤ ਦਾ ਫੈਸਲਾ ਅਵਿਦ੍ਵਾਨਾ ਦੇ ਹੱਥਾਂ ਵਿੱਚ ਸੀ। ਇਹ ਦਾਸ ਚਾਹੁੰਦਾ ਹੈ ਕਿ ਪਹਿਲਾਂ ਪ੍ਰਭੂ ਪ੍ਰੇਮੀ ਪੁੰਨਆਤਮਾਵਾਂ ਸ਼ਾਸਤਰ ਸਮਝਣ ਫਿਰ ਖੁਦ ਜਾਣ ਜਾਣਗੇ ਕਿ ਸੰਤ ਤੇ ਮਹਾਂਰਿਸ਼ੀ ਜੀ ਕੀ ਪੜ੍ਹਾਈ ਪੜ੍ਹਾ ਰਹੇ ਹਨ।

## "ਸ਼ਾਸਤਰਅਰਥ ਮਹਾਰਿਸ਼ੀ ਸਰਵਾਨੰਦ ਤਥਾ ਪ੍ਰਮੇਸ਼ਵਰ ਕਬੀਰ (ਕਵਿਰਦੇਵ) ਦਾ"

ਇੱਕ ਸਰਵਾਨੰਦ ਨਾਮ ਦੇ ਮਹਾਰਿਸ਼ੀ ਸੀ। ਉਸਦੀ ਪੂਜਯ ਮਾਤਾ ਸ਼੍ਰੀਮਤੀ ਸ਼ਾਰਦਾ ਦੇਵੀ ਪਾਪ ਕਰਮਫਲ ਤੋਂ ਪੀੜਤ ਸੀ। ਉਸਨੇ ਸਰਵ ਪੂਜਾਵਾਂ ਵ ਜੰਤਰ-ਮੰਤਰ ਕਸ਼ਟ ਨਿਵਾਰਣ ਦੇ ਲਈ ਕਈ ਸਾਲ ਕੀਤੇ। ਸਰੀਰਿਕ ਪੀੜਾ ਨਿਵਾਰਨ ਦੇ ਲਈ ਵੈਦਾਂ ਦੀ ਦਵਾਈ ਵੀ ਖਾਈ, ਪ੍ਰੰਤੂ ਕੋਈ ਰਾਹਤ ਨਹੀਂ ਮਿਲੀ। ਉਸ ਸਮੇਂ ਦੇ ਮਹਾਂਰਿਸ਼ੀ ਤੋਂ ਉਪਦੇਸ਼ ਵੀ ਪ੍ਰਾਪਤ ਕੀਤਾ,ਪ੍ਰੰਤੂ ਸਰਵ ਮਹਾਂਰਿਸ਼ੀਆਂ ਨੇ ਕਿਹਾ ਕਿ ਬੇਟੀ ਸ਼ਾਰਦਾ ਇਹ ਆਪਦਾ ਪਾਪ ਕਰਮਦੰਡ ਪਰਾਰਬੱਧ ਕਰਮ ਦਾ ਹੈ, ਇਹ ਮੁਆਫ ਨਹੀਂ ਹੋ ਸਕਦਾ, ਇਹ ਭੋਗਣਾ ਹੀ ਪੈਂਦਾ ਹੈ। ਭਗਵਾਨ ਸ਼੍ਰੀ ਰਾਮ ਨੇ ਬਾਲੀ ਦਾ ਵਧ ਕੀਤਾ ਸੀ, ਉਸ ਪਾਪ ਕ੍ਰਮ ਦਾ ਦੰਡ ਸ਼੍ਰੀ ਰਾਮ (ਵਿਸ਼ਣੂ) ਵਾਲੀ ਆਤਮਾ ਨੇ ਸ਼੍ਰੀ ਕ੍ਰਿਸ਼ਨ ਬਣਕੇ ਭੋਗਿਆ। ਸ਼੍ਰੀ ਬਾਲੀ ਵਾਲੀ ਆਤਮਾ ਸ਼ਿਕਾਰੀ ਬਣੀ। ਜਿਸਨੇ ਸ਼੍ਰੀ ਕ੍ਰਿਸ਼ਨਜੀ ਦੇ ਪੈਰ ਵਿੱਚ ਜ਼ਹਿਰ ਵਾਲਾ ਤੀਰ ਮਾਰਕੇ ਵਧ ਕੀਤਾ। ਇਸ ਪ੍ਰਕਾਰ ਗੁਰੂ ਜੀ ਮਹੰਤਾਂ ਤੇ ਸੰਤਾਂ-ਰਿਸ਼ੀਆਂ ਦੇ ਵਿਚਾਰ ਸੁਣਕੇ ਦੁਖੀ ਮਨ ਨਾਲ ਭਗਤਮਤੀ ਸ਼ਾਰਦਾ ਪ੍ਰਾਰਬੱਧ ਪਾਪਕ੍ਰਮ ਦਾ ਕਸ਼ਟ ਰੋ-2 ਕੇ ਭੋਗ ਰਹੀ ਸੀ। ਇੱਕ ਦਿਨ ਕਿਸੇ ਨਿੱਜੀ ਰਿਸ਼ਤੇਦਾਰ ਦੇ ਕਹਿਣ ਉੱਤੇ ਕਾਂਸ਼ੀ ਵਿੱਚ (ਸਵੈਂਯਭੂ) ਸਵੈਂ ਸਹਿਸਰੀਰ ਪ੍ਰਗਟ

ਹੋਏ (ਕਵਿਰ ਦੇਵ) ਕਵਿਰ ਪ੍ਰਮੇਸ਼ਵਰ ਅਰਥਾਤ ਕਬੀਰ ਪ੍ਰਭੂ ਤੋਂ ਉਪਦੇਸ਼ ਪ੍ਰਾਪਤ ਕੀਤਾ ਤਥਾ ਉਸੀ ਦਿਨ ਕਸ਼ਟ ਤੋਂ ਮੁਕਤ ਹੋ ਗਈ। ਕਿਉਂਕਿ ਪਵਿੱਤਰ ਯਜੁਰਵੇਦ ਅਧਿ:5 ਮੰਤ੍ਰ 32 ਵਿੱਚ ਲਿਖਿਆ ਹੈ ਕਿ "ਕਵਿਰੰਘਾਰਿਰਸਿ" ਅਰਥਾਤ (ਕਵਿਰ) ਕਬੀਰ ਪਾਪ ਦਾ (ਅੰਘਾਰਿ) ਪਾਪ ਦਾ ਸ਼ਤਰੂ (ਅਸਿ) ਹੈ। ਫਿਰ ਇਸੀ ਪਵਿੱਤਰ ਯਜੁਰਵੇਦ ਅਧਿ:8 ਮੰਤ੍ਰ 13 ਵਿੱਚ ਲਿਖਿਆ ਹੈ ਕਿ ਪ੍ਰਮਾਤਮਾ (ਏਨਸਹ ਏਨਸਹ) ਅਧਰਮ ਦੇ ਅਧਰਮ ਅਰਥਾਤ ਪਾਪਾਂ ਦੇ ਵੀ ਪਾਪ ਘੋਰ ਪਾਪ ਨੂੰ ਵੀ ਸਮਾਪਤ ਕਰ ਦਿੰਦਾ ਹੈ। ਪ੍ਰਭੂ ਕਵਿਰਦੇਵ (ਕਬੀਰ ਪ੍ਰਮੇਸ਼ਵਰ) ਨੇ ਕਿਹਾ ਕਿ ਬੇਟੀ ਸ਼ਾਰਦਾ ਇਹ ਸੁੱਖ ਆਪਦੇ ਭਾਗਾਂ ਵਿੱਚ ਨਹੀਂ ਸੀ, ਮੈਂ ਆਪਣੇ ਕੋਸ਼ ਤੋਂ ਪ੍ਰਦਾਨ ਕੀਤਾ ਹੈ ਤਥਾ ਵਿਨਾਸ਼ਕ ਹੋਣ ਦਾ ਪ੍ਰਮਾਣ ਦਿੱਤਾ ਹੈ। ਆਪਦਾ ਪੁੱਤਰ ਮਹਾਰਿਸ਼ੀ ਸਰਵਾਨੰਦ ਜੀ ਕਿਹਾ ਕਰਦਾ ਹੈ ਕਿ ਪ੍ਰਭੂ ਪਾਪ ਮੁਆਫ (ਵਿਨਾਸ਼) ਨਹੀਂ ਕਰ ਸਕਦਾ ਤਥਾ ਆਪ ਮੇਰੇ ਤੋਂ ਨਾਮ ਉਪਦੇਸ਼ ਪ੍ਰਾਪਤ ਕਰਕੇ ਆਤਮ ਕਲਿਆਣ ਕਰੋ। ਭਗਤਮਤੀ ਸ਼ਾਰਦਾ ਜੀ ਨੇ ਆਪ ਆਕੇ ਪ੍ਰਮੇਸ਼ਵਰ ਕਬੀਰ ਪ੍ਰਭੂ (ਕਵਿਰਦੇਵ) ਤੋਂ ਉਪਦੇਸ਼ ਲੈਕੇ ਆਪਣਾ ਕਲਿਆਣ ਕਰਵਾਇਆ। ਮਹਾਰਿਸ਼ੀ ਸਰਵਾਨੰਦ ਜੀ ਨੂੰ ਜੋ ਭਗਤਮਤੀ ਸ਼ਾਰਦਾ ਦਾ ਪੁੱਤਰ ਸੀ, ਸ਼ਾਸ਼ਤਰਅਰਥ ਦਾ ਬਹੁਤ ਚਾਅ ਸੀ। ਉਸਨੇ ਆਪਣੇ ਸਮਕਾਲੀ ਸਰਵ ਵਿਦਵਾਨਾਂ ਨੂੰ ਸ਼ਾਸ਼ਤਰਅਰਥ ਕਰਕੇ ਪ੍ਰਾਜਿੱਤ ਕਰ ਦਿੱਤਾ। ਫਿਰ ਸੋਚਿਆ ਕਿ ਜਨ-ਜ਼ਨ ਨੂੰ ਕਹਿਣਾ ਪੈਂਦਾ ਹੈ ਕਿ ਮੈਂ ਸਰਵ ਵਿਦਵਾਨਾਂ ਤੋਂ ਵਿਜੈ ਪ੍ਰਾਪਤ ਕਰ ਲਈ ਹੈ। ਕਿਉਂ ਨਾ ਆਪਣੀ ਮਾਤਾ ਜੀ ਤੋਂ ਆਪਣਾ ਨਾਮ ਸਰਵਜੀਤ ਰਖਵਾ ਲਵਾਂ ਇਹ ਸੋਚਕੇ ਆਪਣੀ ਮਾਤਾ ਸ਼੍ਰੀਮਤੀ ਸ਼ਾਰਦਾ ਜੀ ਕੋਲ ਜਾ ਕੇ ਪ੍ਰਾਥਨਾ ਕੀਤੀ। ਕਿਹਾ ਕਿ ਮਾਤਾ ਜੀ ਮੇਰਾ ਨਾਮ ਬਦਲਕੇ ਸਰਵਜੀਤ ਰੱਖ ਦਵੋ। ਮਾਤਾ ਜੀ ਨੇ ਕਿਹਾ ਕਿ ਬੇ ਟਾ ਸਰਵਾਨੰਦ ਕੀ ਬੁਰਾ ਨਾਮ ਹੈ?ਮਹਾਰਿਸ਼ੀ ਸਰਵਾਨੰਦ ਜੀ ਨੇ ਕਿਹਾ ਕਿ ਮਾਤਾ ਜੀ ਮੈਂ ਸਾਰੇ ਵਿਦਵਾਨਾਂ ਨੂੰ ਸ਼ਾਸ਼ਤਰਅਰਥ ਵਿੱਚ ਪ੍ਰਾਜਿੱਤ ਕਰ ਦਿੱਤਾ ਹੈ। ਇਸ ਲਈ ਮੇਰਾ ਨਾਮ ਸਰਵਜੀਤ ਰੱਖ ਦਿਉ। ਮਾਤਾ ਜੀ ਨੇ ਕਿਹਾ ਬੇਟਾ ਇੱਕ ਵਿਦਵਾਨ ਮੇਰੇ ਗੁਰੂ ਮਹਾਰਾਜ ਕਵਿਰਦੇਵ (ਕਬੀਰ ਪ੍ਰਭੂ) ਨੂੰ ਵੀ ਪ੍ਰਾਜਿੱਤ ਕਰਦੇ, ਫਿਰ ਆਪਣੇ ਪੁੱਤਰ ਦਾ ਨਾਮ ਆਉਂਦੇ ਹੀ ਸਰਵਜੀਤ ਰੱਖ ਦੇਵਾਂਗੀ। ਮਾਤਾ ਦੇ ਇਹ ਵਚਨ ਸੁਣਕੇ ਸਰਵਾਨੰਦ ਪਹਿਲਾਂ ਤਾਂ ਹੱਸਿਆ, ਫਿਰ ਕਿਹਾ ਮਾਤਾਜੀ ਆਪ ਵੀ ਭੋਲੀ ਹੋ। ਉਹ ਜੁਲਾਹਾ (ਧਾਣਕ) ਕਬੀਰ ਤਾਂ ਅਸਿੱਖਿਅਤ ਹੈ। ਉਸਨੂੰ ਕੀ ਹਰਾਉਣਾ? ਹੁਣੇ ਗਿਆ ਹੁਣੇ ਆਇਆ।

ਮਹਾਰਿਸ਼ੀ ਸਰਵਾਨੰਦਜੀ ਸਰਵ ਸ਼ਾਸਤਰਾਂ ਨੂੰ ਇੱਕ ਬੈਲ ਉੱਤੇ ਰੱਖਕੇ ਕਵਿਰਦੇ ਵ (ਕਬੀਰ ਪ੍ਰਮੇਸ਼ਵਰ) ਦੀ ਝੌਂਪੜੀ ਦੇ ਸਾਹਮਣੇ ਗਿਆ। ਪ੍ਰਮੇਸ਼ਵਰ ਕਬੀਰ ਜੀ ਦੀ ਧਰਮ ਦੀ ਬੇਟੀ ਕਮਾਲੀ ਪਹਿਲਾਂ ਖੂਹ ਉੱਤੇ ਮਿਲੀ, ਫਿਰ ਦੁਆਰ ਉੱਤੇ ਆਕੇ ਕਿਹਾ ਆਉ ਮਹਾਂਰਿਸ਼ੀ ਜੀ ਇਹੀ ਹੈ ਪਰਮਪਿਤਾ ਕਬੀਰ ਦਾ ਘਰ। ਸ਼੍ਰੀ ਸਰਵਾਨੰਦ ਜੀ ਨੇ ਲੜਕੀ ਕਮਾਲੀ ਨੂੰ ਆਪਣਾ ਲੋਟਾ ਪਾਣੀ ਨਾਲ ਇੰਨਾ ਭਰਾਇਆ ਜੇ ਥੌੜ੍ਹਾ-ਜਿੰਨਾ ਜਲ ਹੋਰ ਪਾਉਂਦੇ ਤਾਂ ਬਾਹਰ ਨਿਕਲ ਜਾਵੇ ਤਥਾ ਕਿਹਾ ਕਿ ਬੇਟੀ ਇਹ ਲੋਟਾ ਧੀਰੇ-2 ਜਾ ਕੇ ਕਬੀਰ ਨੂੰ ਦੇ ਤਥਾ ਜੋ ਉਤੱਰ ਉਹ ਦੇਵੇ ਉਹ ਮੈਨੂੰ ਦੱਸਣਾ। ਲੜਕੀ ਕਮਾਲੀ ਦੁਆਰਾ ਲਿਆਂਦੇ ਲੋਟੇ ਵਿੱਚ ਪ੍ਰਮੇਸ਼ਵਰ ਕਬੀਰ (ਕਵਿਰਦੇਵ) ਜੀ ਨੇ ਇੱਕ ਕੱਪੜੇ ਸਿਉਣ ਵਾਲੀ ਵੱਡੀ ਸੂਈ ਪਾ ਦਿੱਤੀ, ਕੁਝ ਜਲ ਲੋਟੇ ਤੋਂ ਬਾਹਰ ਨਿਕਲਕੇ ਜ਼ਮੀਨ ਉੱਤੇ ਗਿਰ ਗਿਆ ਤਥਾ ਕਿਹਾ ਪੁੱਤਰੀ ਇਹ ਲੋਟਾ ਸ਼੍ਰੀ ਸਰਵਾਨੰਦ ਜੀ ਨੂੰ ਦੇ ਦਿਉ। ਲੋਟਾ ਵਾਪਸ ਲੈ ਕੇ ਆਈ ਲੜਕੀ ਕਮਾਲੀ ਤੋਂ ਸਰਵਾਨੰਦਜੀ ਨੇ ਪੁੱਛਿਆ ਕੀ ਉਤੱਰ ਦਿੱਤਾ ਕਬੀਰ ਨੇ?ਕਮਾਲੀ ਨੇ ਪ੍ਰਭੂ ਦੁਆਰਾ ਸੂਈ ਪਾਉਣ ਦਾ ਵਿਰਤਾਂਤ ਸੁਣਾਇਆ। ਤਦ ਮਹਾਂਰਿਸ਼ੀ ਸਰਵਾਨੰਦ ਜੀ ਨੇ ਪਰਮ ਪੂਜਯ ਕਬੀਰ

ਪ੍ਰਮੇਸ਼ਵਰ (ਕਵਿਰਦੇਵ) ਤੋਂ ਪੁੱਛਿਆ ਕਿ ਆਪਨੇ ਮੇਰੇ ਪ੍ਰਸ਼ਨ ਦਾ ਕੀ ਉਤੱਰ ਦਿੱਤਾ?ਪ੍ਰਭੂ ਕਬੀਰ ਜੀ ਨੇ ਪੁੱਛਿਆ ਕਿ ਕੀ ਪ੍ਰਸ਼ਨ ਸੀ ਆਪਦਾ?

ਸ਼੍ਰੀ ਸਰਵਾਨੰਦ ਮਹਾਰਿਸ਼ੀ ਨੇ ਕਿਹਾ,"ਮੈਂ ਸਰਵ ਵਿਦਵਾਨਾ ਨੂੰ ਸ਼ਾਸ਼ਤਰਅਰਥ ਵਿੱਚ ਪ੍ਰਾਜਿੱਤ ਕਰ ਦਿੱਤਾ ਹੈ। ਮੈਂ ਆਪਣੀ ਮਾਤਾ ਜੀ ਨੂੰ ਪ੍ਰਾਥਨਾ ਕੀਤੀ ਸੀ ਕਿ ਮੇਰਾ ਨਾਮ ਸਰਵਾਜੀਤ ਰੱਖ ਦੇਵੋ। ਮੇਰੀ ਮਾਤਾਜੀ ਨੇ ਆਪ ਨੂੰ ਹਰਾਉਣ ਤੋਂ ਬਾਅਦ ਮੇਰਾ ਨਾਮ ਪ੍ਰੀਵਰਤਨ ਕਰਨ ਨੂੰ ਕਿਹਾ ਹੈ। ਆਪਦੇ ਕੋਲ ਲੋਟੇ ਨੂੰ ਪੂਰਣ ਰੂਪੇਣ ਜਲ ਨਾਲ ਭਰਕੇ ਭੇਜਣ ਦਾ ਮਤਲਬ ਹੈ ਕਿ ਮੈਂ ਗਿਆਨ ਨਾਲ ਐਸੇ ਪ੍ਰੀਪੂਰਣ ਹਾਂ ਜੈਸੇ ਲੋਟਾ ਜਲ ਨਾਲ। ਇਸਵਿੱਚ ਹੋਰ ਜਲ ਨਹੀਂ ਸਮਾਏਗਾ,ਉਹ ਬਾਹਰ ਹੀ ਗਿਰੇਗਾ ਅਰਥਾਤ ਮੇਰੇ ਨਾਲ ਗਿਆਨ ਚਰਚਾ ਕਰਨ ਨਾਲ ਕੋਈ ਲਾਭ ਨਹੀਂ ਹੋਏਗਾ। ਆਪਦਾ ਗਿਆਨ ਮੇਰੇ ਅੰਦਰ ਨਹੀਂ ਸਮਾਏਗਾ, ਵਿਅਰਥ ਹੀ ਥੁੱਕ ਮੱਥੋਗੇ। ਇਸਲਈ ਹਾਰ ਲਿਖ ਦਿਉ, ਇਸੀ ਵਿੱਚ ਆਪਦਾ ਹਿੱਤ ਹੈ।

ਪੂਜਯ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਨੇ ਕਿਹਾ ਆਪਦੇ ਜਲ ਨਾਲ ਪਰੀਪੂਰਣ ਲੋਟੇ ਵਿੱਚ ਲੋਹੇ ਦੀ ਸੂਈ ਪਾਉਣ ਦਾ ਅਭਿਪ੍ਰਾਏ ਹੈ ਕਿ ਮੇਰਾ ਗਿਆਨ (ਤੱਤਵਗਿਆਨ) ਇੰਨਾ ਭਾਰੀ (ਸੱਚ) ਹੈ ਕਿ ਜਿਵੇਂ ਸੂਈ ਲੋਟੇ ਦੇ ਜਲ ਨੂੰ ਬਾਹਰ ਕੱਢਦੀ ਹੋਈ ਨੀਚੇ ਜਾਕੇ ਰੁਕੀ ਹੈ। ਇਸੀ ਪ੍ਰਕਾਰ ਮੇਰਾ ਤੱਤਵਗਿਆਨ ਆਪਦੇ ਅਸਤਿ ਗਿਆਨ (ਲੋਕਵੇਦ) ਨੂੰ ਕੱਢਕੇ ਆਪਦੇ ਹਿਰਦੇ ਵਿੱਚ ਸਮਾ ਜਾਏਗਾ।

ਮਹਾਰਿਸ਼ੀ ਸਰਵਾਨੰਦ ਜੀ ਨੇ ਕਿਹਾ ਪ੍ਰਸ਼ਨ ਕਰੋ। ਇੱਕ ਬਹੁ ਚਰਚਿੱਤ ਵਿਦਵਾਨ ਨੂੰ ਜੁਲਾਹਿਆਂ (ਧਾਣਕਾਂ) ਦੇ ਮੁਹੱਲੇ (ਕਲੋਨੀ) ਵਿੱਚ ਆਇਆ ਦੇਖਕੇ ਆਸ-ਪਾਸ ਦੇ ਭੋਲੇ-ਭਾਲੇ ਅਸਿੱਖਿਅਤ ਜੁਲਾਹੇ ਸ਼ਾਸ਼ਤਰਅਰਥ ਸੁਨਣ ਦੇ ਲਈ ਇਕੱਤਰ ਹੋ ਗਏ।

ਪੂਜਯ ਕਵਿਰਦੇਵ ਨੇ ਪ੍ਰਸ਼ਨ ਕੀਤਾ:

ਕੋਣ ਬ੍ਰਹਮਾ ਕਾ ਪਿਤਾ ਹੈ, ਕੋਣ ਵਿਸ਼ਣੂ ਕੀ ਮਾਂ।
ਸ਼ੰਕਰ ਕਾ ਦਾਦਾ ਕੌਣ ਹੈ, ਸਰਵਾਨੰਦ ਦੇ ਬਤਾਏ॥

ਉਤੱਰ ਮਹਾਰਿਸ਼ੀ ਸਰਵਾਨੰਦ ਜੀ ਦਾ:- ਸ਼੍ਰੀ ਬ੍ਰਹਮਾ ਜੀ ਰਜੋਗੁਣ ਹਨ ਤਥਾ ਸ਼੍ਰੀ ਵਿਸ਼ਣੂ ਜੀ ਸਤਗੁਣ ਯੁਕਤ ਹਨ ਤਥਾ ਸ਼੍ਰੀ ਸ਼ਿਵ ਜੀ ਤਮੋਗੁਣ ਯੁਕਤ ਹਨ। ਇਹ ਤਿੰਨੋਂ ਅਜਰ-ਅਮਰ ਅਰਥਾਤ ਅਵਿਨਾਸ਼ੀ ਹਨ, ਸਰਵੇਸ਼ਵਰ-ਮਹੇਸ਼ਵਰ-ਮ੍ਰਿਤੁੰਜਯੇ ਹਨ। ਇਨ੍ਹਾਂ ਦੇ ਮਾਤਾ-ਪਿਤਾ ਕੋਈ ਨਹੀਂ। ਆਪ ਅਗਿਆਨੀ ਹੋ। ਆਪਨੇ ਸ਼ਾਸ਼ਤਰਾਂ ਦਾ ਗਿਆਨ ਨਹੀਂ ਹੈ। ਐਂਵੇ ਹੀ ਊਟ-ਪਟਾਂਗ ਪ੍ਰਸ਼ਨ ਕੀਤਾ ਹੈ। ਸਰਵਉਪਸਥਿਤ ਸ੍ਰੋਤਾਵਾਂ ਨੇ ਤਾੜੀ ਵਜਾਈ ਤਥਾ ਮਹਾਰਿਸ਼ੀ ਸਰਵਾਨੰਦ ਜੀ ਦਾ ਸਮਰੱਥਨ ਕੀਤਾ।

ਪੂਜਯ ਕਬੀਰ ਪ੍ਰਭੂ (ਕਵਿਰਦੇਵ) ਜੀ ਨੇ ਕਿਹਾ ਕਿ ਮਹਾਰਿਸ਼ੀ ਜੀ ਆਪ ਸ਼੍ਰੀਮਦਦੇਵੀ ਭਾਗਵਤ ਪੁਰਾਣ ਦੇ ਤੀਸਰੇ ਸਕੰਦ ਤਥਾ ਸ਼੍ਰੀ ਸ਼ਿਵ ਪੁਰਾਣ ਦਾ 6ਵਾਂ ਤਥਾ 7ਵਾਂ ਰੁਦਰ ਸੰਹਿਤਾ ਅਧਿ: ਪ੍ਰਭੂ ਨੂੰ ਗਵਾਹ ਰੱਖਕੇ ਗੀਤਾ ਜੀ ਉੱਤੇ ਹੱਥ ਰੱਖਕੇ ਪੜ੍ਹੋ ਤਥਾ ਅਨੁਵਾਦ ਸੁਣਾਉ। ਮਹਾਰਿਸ਼ੀ ਸਰਵਾਨੰਦ ਜੀ ਨੇ ਪਵਿੱਤਰ ਗੀਤਾ ਜੀ ਉਪੱਰ ਹੱਥ ਰੱਖਕੇ ਸੌਂਹ ਲਈ ਕਿ ਸਹੀ-2 ਸੁਣਾਊਂਗਾ।

ਪਵਿੱਤਰ ਪੁਰਾਣਾਂ ਨੂੰ ਪ੍ਰਭੂ ਕਬੀਰ (ਕਵਿਰਦੇਵ) ਜੀ ਦੇ ਕਹਿਣ ਤੋਂ ਬਾਅਦ ਧਿਆਨ ਪੂਰਵ ਪੜ੍ਹਿਆ। ਸ਼੍ਰੀ ਸ਼ਿਵਪੁਰਾਣ (ਗੀਤਾਪ੍ਰੈੱਸ ਗੋਰਖਪੁਰ ਤੋਂ ਪ੍ਰਕਾਸ਼ਿਤ, ਜਿਸਦੇ ਅਨੁਵਾਦਕ ਹਨ, ਸ਼੍ਰੀ ਹਨੁਮਾਨ ਪ੍ਰਸਾਦ ਪੋਦਾਰ) ਵਿੱਚ ਪ੍ਰਸ਼ਠ ਨੰ.100 ਤੋਂ 103 ਉੱਤੇ ਲਿਖਿਆ ਹੈ ਕਿ ਸਦਾਸ਼ਿਵ ਅਰਥਾਤ ਕਾਲ ਰੂਪੀ ਬ੍ਰਹਮ ਤਥਾ ਪ੍ਰਕ੍ਰਿਤੀ (ਦੁਰਗਾ) ਦੇ ਸੰਯੋਗ (ਪਤੀ-ਪਤਨੀ ਵਿਵਹਾਰ) ਤੋਂ ਸਤਗੁਣ ਸ਼੍ਰੀ ਵਿਸ਼ਣੂ ਜੀ,

ਰਜਗੁਣ ਸ਼੍ਰੀ ਬ੍ਰਹਮਾ ਜੀ ਤਥਾ ਤਮਗੁਣ ਸ਼੍ਰੀ ਸ਼ਿਵਜੀ ਦਾ ਜਨਮ ਹੋਇਆ। ਇਹੀ ਪ੍ਰਕ੍ਰਿਤੀ (ਦੁਰਗਾ) ਜੋ ਅਸ਼ਟੰਗੀ ਕਹਾਉਂਦੀ ਹੈ, ਤ੍ਰਿਦੇਵ ਜਨਨੀ (ਤਿੰਨੋਂ ਬ੍ਰਹਮਾ, ਵਿਸ਼ਣੂ ਤਥਾ ਸ਼ਿਵਜੀ) ਦੀ ਮਾਤਾ ਕਹਾਉਂਦੀ ਹੈ।

ਪਵਿੱਤਰ ਸ਼੍ਰੀਮਦਦੇਵੀ ਪੁਰਾਣ (ਗੀਤਾਪ੍ਰੈਸ ਗੋਰਖਪੁਰ ਤੋਂ ਪ੍ਰਕਾਸ਼ਿਤ, ਅਨੁਵਾਦਕ ਸ਼੍ਰੀ ਹਨੁਮਾਨ ਪ੍ਰਸਾਦ ਪੌਦਾਰ ਤਥਾ ਚਿਮਨ ਲਾਲ ਗੋਸਵਾਮੀ) ਤੀਸਰੇ ਸਕੰਦ ਵਿੱਚ ਪ੍ਰਸ਼ਠ ਨੰ.114 ਤੋਂ 123 ਤੱਕ ਸਪੱਸ਼ਟ ਵਰਣਨ ਹੈ ਕਿ ਭਗਵਾਨ ਵਿਸ਼ਣੂ ਜੀ ਕਹਿ ਰਹੇ ਹਨ ਕਿ ਇਹ ਪ੍ਰਕ੍ਰਿਤੀ (ਦੁਰਗਾ) ਸਾਡੀ ਤਿੰਨਾਂ ਦੀ ਜਨਨੀ ਹੈ। ਮੈਂ ਇਸਨੂੰ ਉਸ ਸਮੇਂ ਦੇਖਿਆ ਸੀ ਜਦ ਮੈਂ ਛੋਟਾ-ਜਿਹਾ ਬੱਚਾ ਸੀ। ਮਾਤਾ ਦੀ ਉਸਤੁਤੀ ਕਰਦੇ ਹੋਏ ਸ਼੍ਰੀ ਵਿਸ਼ਣੂ ਜੀ ਨੇ ਕਿਹਾ ਕਿ ਹੇ ਮਾਤਾ ਮੈਂ (ਵਿਸ਼ਣੂ), ਬ੍ਰਹਮਾ ਤਥਾ ਸ਼ਿਵ ਤਾਂ ਨਾਸ਼ਵਾਨ ਹਾਂ। ਸਾਡਾ ਤਾਂ ਅਵਿਰਭਾਵ (ਜਨਮ) ਤਥਾ ਤਿਰੋਭਾਵ (ਮ੍ਰਿਤੂ) ਹੁੰਦੀ ਹੈ। ਆਪ ਪ੍ਰਕ੍ਰਿਤੀ ਦੇਵੀ ਹੋ। ਭਗਵਾਨ ਸ਼ੰਕਰ ਨੇ ਕਿਹਾ ਹੇ ਮਾਤਾ ਜੇਕਰ ਬ੍ਰਹਮਾ ਤੇ ਵਿਸ਼ਣੂ ਆਪ ਤੋਂ ਉਤਪੰਨ ਹੋਏ ਹਨ ਤਾਂ ਮੈਂ ਸ਼ੰਕਰ ਵੀ ਆਪ ਤੋਂ ਹੀ ਉਤਪੰਨ ਹੋਇਆ ਹਾਂ ਅਰਥਾਤ ਆਪ ਮੇਰੀ ਵੀ ਮਾਤਾ ਹੋ।

ਮਹਾਂਰਿਸ਼ੀ ਸਰਵਾਨੰਦ ਜੀ ਪਹਿਲਾਂ ਸੁਣੇ ਸੁਣਾਏ ਅਧੂਰੇ ਸ਼ਾਸਤਰ ਵਿਰੁੱਧ ਗਿਆਨ (ਲੋਕਵੇਦ) ਦੇ ਆਧਾਰ ਉੱਤੇ ਤਿੰਨਾਂ (ਬ੍ਰਹਮਾਂ, ਵਿਸ਼ਣੂ ਤਥਾ ਸ਼ਿਵ) ਨੂੰ ਅਵਿਨਾਸ਼ੀ ਤੇ ਅਜਨਮਾ ਕਿਹਾ ਕਰਦਾ ਸੀ। ਪੁਰਾਣਾਂ ਨੂੰ ਪੜ੍ਹਦਾ ਵੀ ਸੀ ਫਿਰ ਵੀ ਅਗਿਆਨੀ ਹੀ ਸੀ। ਕਿਉਂਕਿ ਬ੍ਰਹਮ (ਕਾਲ) ਪਵਿੱਤਰ ਗੀਤਾ ਜੀ ਵਿੱਚ ਕਹਿੰਦਾ ਹੈ ਕਿ ਸਰਵ ਪ੍ਰਾਣੀਆਂ (ਜੋ ਮੇਰੇ 21 ਬ੍ਰਹਿਮੰਡਾਂ ਵਿੱਚ ਮੇਰੇ ਆਧੀਨ ਹਨ) ਦੀ ਬੁੱਧੀ ਹਾਂ। ਜਦ ਚਾਹੇ ਗਿਆਨ ਪ੍ਰਦਾਨ ਕਰ ਦੇਵਾਂ ਤਥਾ ਜਦ ਚਾਹੇ ਅਗਿਆਨ ਭਰ ਦੇਵਾਂ। ਉਸ ਸਮੇਂ ਪੂਰਣ ਪ੍ਰਮਾਤਮਾ ਦੇ ਕਹਿਣ ਦੇ ਬਾਅਦ ਕਾਲ (ਬ੍ਰਹਮ) ਦਾ ਦਬਾਵ ਹਟ ਗਿਆ ਤਥਾ ਸਰਵਾਨੰਦ ਜੀ ਨੂੰ ਸ਼ਪੱਸ਼ਟ ਗਿਆਨ ਹੋਇਆ। ਅਸਲ ਵਿੱਚ ਅਜਿਹਾ ਹੀ ਲਿਖਿਆ ਹੈ। ਪ੍ਰੰਤੂ ਮਾਨ ਹਾਨੀ ਦੇ ਭੈਅ ਤੋਂ ਕਿਹਾ ਕਿ ਮੈਂ ਸਭ ਪੜ੍ਹ ਲਿਆ ਅਜਿਹਾ ਕਿਤੇ ਨਹੀਂ ਲਿਖਿਆ ਹੈ। ਕਵਿਰਦੇਵ (ਕਬੀਰ ਪ੍ਰਮੇਸ਼ਵਰ) ਨੂੰ ਕਿਹਾ ਤੂੰ ਝੂਠਾ ਹੈਂ। ਤੂੰ ਕੀ ਜਾਣੇ ਸ਼ਾਸਤਰਾਂ ਦੇ ਵਿਸ਼ੇ ਵਿੱਚ। ਅਸੀਂ ਪ੍ਰਤੀਦਿਨ ਪੜ੍ਹਦੇ ਹਾਂ। ਫਿਰ ਕੀ ਸੀ, ਸਰਵਾਨੰਦ ਜੀ ਨੇ ਧਾਰਾ ਪ੍ਰਵਾਹਿਕ ਸੰਸਕ੍ਰਿਤ ਬੋਲਣ ਸ਼ੁਰੂ ਕਰ ਦਿੱਤਾ। 20 ਮਿੰਟ ਤੱਕ ਕੰਠਸ਼ਥ ਕੀਤੀ ਹੋਈ ਕੋਈ ਹੋਰ ਹੀ ਵੇਦਵਾਣੀ ਬੋਲਦਾ ਰਿਹਾ, ਪੁਰਾਣ ਨਹੀਂ ਸੁਣਾਇਆ।

ਸਾਰੇ ਮੋਜੂਦ ਭੋਲੇ-ਭਾਲੇ ਸ੍ਰੋਤਾਗਣ ਜੋ ਉਸ ਸੰਸਕ੍ਰਿਤ ਨੂੰ ਸਮਝ ਵੀ ਨਹੀਂ ਰਹੇ ਸਨ, ਪ੍ਰਭਾਵਿਤ ਹੋਕੇ ਸਰਵਾਨੰਦ ਮਹਾਰਿਸ਼ੀ ਜੀ ਦੇ ਸਮਰਥਨ ਵਿੱਚ ਵਾਹ-2 ਮਹਾਂਗਿਆਨੀ ਕਹਿਣ ਲੱਗੇ। ਭਾਵਅਰਥ ਹੈ ਕਿ ਪ੍ਰਮੇਸ਼ਵਰ ਕਬੀਰ (ਕਵਿਰਦੇਵ) ਜੀ ਨੂੰ ਪ੍ਰਾਜਿੱਤ ਕਰ ਦਿੱਤਾ ਤਥਾ ਮਹਾਰਿਸ਼ੀ ਸਰਵਾਨੰਦ ਜੀ ਨੂੰ ਵਿਜੈ ਘੋਸ਼ਿਤ ਕਰ ਦਿੱਤਾ। ਪਰਮਪੂਜਯ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਜੀ ਨੇ ਕਿਹਾ ਕਿ ਸਰਵਾਨੰਦ ਜੀ ਆਪਣੇ ਪਵਿੱਤਰ ਗੀਤਾ ਜੀ ਦੀ ਕਸਮ ਖਾਈ ਸੀ, ਉਹ ਵੀ ਭੁੱਲ ਗਏ। ਜਦ ਆਪ ਸਾਹਮਣੇ ਲਿਖੀ ਸ਼ਾਸਤਰਾਂ ਦੀ ਸੱਚਾਈ ਨੂੰ ਵੀ ਨਹੀਂ ਮੰਨਦੇ ਹੋ ਤਾਂ ਮੈਂ ਹਾਰਿਆ ਆਪ ਜਿੱਤੇ।

ਇੱਕ ਜ਼ਿੰਮੀਦਾਰ ਦਾ ਪੁੱਤਰ ਸੱਤਵੀਂ ਕਲਾਸ ਵਿੱਚ ਪੜ੍ਹਦਾ ਸੀ। ਉਸਨੇ ਕੁਝ ਅੰਗਰੇਜੀ ਭਾਸ਼ਾ ਨੂੰ ਜਾਣ ਲਿਆ ਸੀ। ਇੱਕ ਦਿਨ ਦੋਨ੍ਹੋਂ ਪਿਤਾ ਪੁੱਤਰ ਖੇਤਾਂ ਵਿੱਚ ਬੈਲਗੱਡੀ ਲੈਕੇ ਜਾ ਰਹੇ ਸੀ। ਸਾਹਮਣੇ ਇੱਕ ਅੰਗਰੇਜ ਆ ਗਿਆ। ਉਸਨੇ ਬੈਲਗੱਡੀ ਵਾਲਿਆਂ ਤੋਂ ਅੰਗਰੇਜੀ ਭਾਸ਼ਾ ਵਿੱਚ ਰਾਸਤਾ ਜਾਨਣਾ ਚਾਹਿਆ। ਪਿਤਾ ਨੇ ਪੁੱਤਰ ਨੂੰ ਕਿਹਾ ਬੇਟਾ ਇਹ ਅੰਗਰੇਜ ਆਪਣੇ ਆਪ ਨੂੰ ਜਿਆਦਾ ਸਿੱਖਿਅਤ ਸਿੱਧ ਕਰਨਾ

ਚਾਹੁੰਦਾ ਹੈ। ਆਪ ਵੀ ਤਾਂ ਅੰਗਰੇਜੀ ਭਾਸ਼ਾ ਜਾਣਦੇ ਹੋ। ਕੱਢਦੇ ਇਸਦੀ ਮ੍ਰੋੜ। ਸੁਣਾ ਦੇ ਅੰਗਰੇਜੀ ਬੋਲਕੇ। ਕਿਸਾਨ ਦੇ ਲੜਕੇ ਨੇ ਅੰਗ੍ਰੇਜੀ ਭਾਸ਼ਾ ਵਿੱਚ ਬਿਮਾਰੀ ਦੀ ਛੁੱਟੀ ਦੇ ਲਈ ਪ੍ਰਾਥਨਾਂ-ਪੱਤਰ ਪੂਰੀ ਸੁਣਾ ਦਿੱਤੀ। ਅੰਗ੍ਰੇਜ ਉਸ ਨਾਦਾਨ ਬੱਚੇ ਦੀ ਨਾਦਾਨੀ ਉੱਤੇ ਕਿ ਪੁੱਛ ਰਿਹਾ ਹਾਂ ਰਾਸਤਾ ਸੁਣਾ ਰਿਹਾ ਬਿਮਾਰੀ ਛੁੱਟੀ ਦੀ ਪ੍ਰਾਥਨਾ-ਪੱਤਰ। ਆਪਣੀ ਕਾਰ ਲੈਕੇ ਮੱਥੇ ਵਿੱਚ ਹੱਥ ਮਾਰਕੇ ਚੱਲ ਪਿਆ। ਕਿਸਾਨ ਨੇ ਆਪਣੇ ਵਿਜੇ ਤਾ ਪੁੱਤਰ ਦੀ ਕਮਰ ਥੱਪ-ਥਪਾਈ ਤਥਾ ਕਿਹਾ ਵਾਹ ਪੁੱਤਰ ਮੇਰਾ ਤਾਂ ਜੀਵਨ ਸਫਲ ਕਰ ਦਿੱਤਾ। ਅੱਜ ਤੂੰ ਅੰਗਰੇਜ ਨੂੰ ਅੰਗਰੇਜੀ ਭਾਸ਼ਾ ਵਿੱਚ ਪ੍ਰਾਜਿੱਤ ਕਰ ਦਿੱਤਾ। ਤਦ ਪੁੱਤਰ ਨੇ ਕਿਹਾ ਕਿ ਪਿਤਾ ਜੀ ਮਾਈ ਬੈਸ਼ਟ ਫ਼ਰੈਂਡ (ਮੇਰਾ ਖ਼ਾਸ ਦੋਸਤ ਨਾਮਕ ਪ੍ਰਸਤਾਵ) ਵੀ ਯਾਦ ਸੀ। ਉਹ ਸੁਣ ਦਿੰਦਾ ਤਾਂ ਅੰਗਰੇਜ ਕਾਰ ਛੱਡਕੇ ਭੱਜ ਜਾਂਦਾ। ਇਸੀ ਪ੍ਰਕਾਰ ਕਵਿਰਦੇਵ ਜੀ ਪੁੱਛ ਕੁਝ ਰਹੇ ਹਨ ਤਥਾ ਸਰਵਾਨੰਦ ਜੀ ਉਤੱਰ ਕੁਝ ਦੇ ਰਹੇ ਹਨ। ਇਹ ਸ਼ਾਸ਼ਤਰਅਰਥ ਨੇ ਘਰ ਘਾਲ ਰੱਖੇ ਹਨ।

ਪਰਮ ਪੂਜਯ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਨੇ ਕਿਹਾ ਕਿ ਸਰਵਾਨੰਦ ਜੀ ਆਪ ਜਿੱਤੇ ਮੈਂ ਹਾਰਿਆ। ਮਹਾਂਰਿਸ਼ੀ ਸਰਵਾਨੰਦ ਜੀ ਨੇ ਕਿਹਾ ਕਿ ਲਿਖਕੇ ਦੋ, ਮੈਂ ਕੱਚਾ ਕੰਮ ਨਹੀਂ ਕਰਦਾ। ਪ੍ਰਮਾਤਮਾ ਕਬੀਰ (ਕਵਿਰਦੇਵ) ਜੀ ਨੇ ਕਿਹਾ ਕਿ ਇਹ ਕ੍ਰਿਪਾ ਵੀ ਆਪ ਕਰ ਦਿਉ। ਲਿਖ ਲਉ ਜੋ ਲਿਖਣਾ ਹੈ, ਮੈਂ ਅੰਗੂਠਾ ਲਗਾ ਦੇਵਾਂਗਾ। ਮਹਾਰਿਸ਼ੀ ਸਰਵਾਨੰਦ ਜੀ ਨੇ ਲਿਖ ਲਿਆ ਕਿ ਸ਼ਾਸ਼ਤਰਅਰਥ ਵਿੱਚ ਸਰਵਾਨੰਦ ਵਿਜੇਯੀ ਤਥਾ ਕਬੀਰ ਸਾਹਿਬ ਪਰਾਜਿੱਤ ਹੋਇਆ ਤਥਾ ਕਬੀਰ ਪ੍ਰਮੇਸ਼ਵਰ ਤੋਂ ਅੰਗੂਠਾ ਲਗਵਾ ਲਿਆ। ਆਪਣੀ ਮਾਤਾ ਜੀ ਦੇ ਕੋਲ ਜਾਕੇ ਸਰਵਾਨੰਦ ਜੀ ਨੇ ਕਿਹਾ ਮਾਤਾ ਜੀ ਲਓ ਆਪਦੇ ਗੁਰੂਦੇਵ ਨੂੰ ਪ੍ਰਾਜਿੱਤ ਕਰਨ ਦਾ ਪ੍ਰਮਾਣ। ਭਗਤਮਤੀ ਸ਼ਾਰਦਾ ਜੀ ਨੇ ਕਿਹਾ ਪੁੱਤਰ ਪੜ੍ਹਕੇ ਸੁਨਾਉ। ਜਦ ਸਰਵਾਨੰਦ ਜੀ ਨੇ ਪੜ੍ਹਿਆ ਤਾਂ ਉਸ ਵਿੱਚ ਲਿਖਿਆ ਸੀ ਕਿ ਸ਼ਾਸ਼ਤਰਅਰਥ ਵਿੱਚ ਸਰਵਾਨੰਦ ਪ੍ਰਾਜਿੱਤ ਤਥਾ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਵਿਜੇਯੀ ਹੋਇਆ। ਸਰਵਾਨੰਦ ਜੀ ਦੀ ਮਾਤਾ ਜੀ ਨੇ ਕਿਹਾ ਕਿ ਪੁੱਤਰ ਆਪ ਤਾਂ ਕਹਿ ਰਹੇ ਸੀ ਮੈਂ ਵਿਜੇਯੀ ਹੋਇਆ ਹਾਂ, ਪ੍ਰੰਤੂ ਆਪ ਤਾਂ ਹਾਰਕੇ ਆਏ ਹੋ। ਮਹਾਰਿਸ਼ੀ ਸਰਵਾਨੰਦ ਜੀ ਨੇ ਕਿਹਾ ਮਾਤਾ ਜੀ ਮੈਂ ਕਈ ਦਿਨਾਂ ਤੋਂ ਲਗਾਤਾਰ ਸ਼ਾਸ਼ਤਰਅਰਥ ਵਿੱਚ ਵਿਅਸਤ ਸੀ, ਇਸਲਈ ਨੀਂਦ ਵੱਸ ਹੋਕੇ ਮੇਰੇ ਤੋਂ ਲਿਖਣ ਵਿੱਚ ਗਲਤੀ ਲੱਗੀ ਹੈ। ਫਿਰ ਜਾਂਦਾ ਹਾਂ ਤਥਾ ਸਹੀ ਲਿਖਕੇ ਲਿਆਵਾਂਗਾ। ਮਾਤਾ ਜੀ ਨੇ ਸ਼ਰਤ ਰੱਖੀ ਸੀ ਕਿ ਵਿਜੈਯੀ ਹੋਣ ਕੋਈ ਲਿਖ਼ਤ ਪ੍ਰਮਾਣ ਦੇਵੇਂਗਾ ਤਾਂ ਮੈਂ ਮੰਨਾਂਗੀ, ਮੌਖਿਕ ਨਹੀਂ। ਮਹਾਂਰਿਸ਼ੀ ਸਰਵਾਨੰਦ ਜੀ ਦੁਬਾਰਾ ਗਏ ਤਥਾ ਕਿਹਾ ਕਿ ਕਬੀਰ ਸਾਹਿਬ ਮੇਰੇ ਲਿਖਣ ਵਿੱਚ ਤਰੁੱਟੀ ਰਹਿ ਗਈ ਹੈ, ਦੁਬਾਰਾ ਲਿਖਣਾ ਪਵੇਗਾ । ਸਾਹਿਬ ਕਬੀਰ ਜੀ ਨੇ ਕਿਹਾ ਕਿ ਫ਼ਿਰ ਲਿਖ ਲਉ। ਸਰਵਾਨੰਦ ਜੀ ਨੇ ਫਿਰ ਲਿਖਕੇ ਅੰਗੂਠਾ ਲਗਵਾਕੇ ਮਾਤਾ ਜੀ ਕੋਲ ਆਇਆ ਤਾਂ ਫਿਰ ਵਿਪਰੀਤ ਹੀ ਪਾਇਆ। ਕਿਹਾ ਮਾਤਾ ਜੀ ਫਿਰ ਜਾਂਦਾ ਹਾਂ। ਤੀਸਰੀ ਬਾਰ ਲਿਖਕੇ ਲਿਆਇਆ ਤਥਾ ਮਕਾਨ ਵਿੱਚ ਪ੍ਰਵੇਸ਼ ਕਰਨ ਤੋਂ ਪਹਿਲਾਂ ਪੜ੍ਹਿਆ ਠੀਕ ਲਿਖਿਆ ਸੀ। ਸਰਵਾਨੰਦ ਜੀ ਨੇ ਲੇ ਖ ਤੋਂ ਦ੍ਰਿਸ਼ਟੀ ਤਥਾ ਚੱਲਕੇ ਆਪਣੇ ਮਕਾਨ ਵਿੱਚ ਪ੍ਰਵੇਸ਼ ਕਰਦਾ ਹੋਇਆ ਕਹਿਣ ਲੱਗਾ ਕਿ ਮਾਤਾ ਜੀ ਸੁਨਾਵਾਂ, ਇਹ ਕਹਿਕੇ ਪੜ੍ਹਨ ਲੱਗਾ ਤਾਂ ਉਸਦੀਆਂ ਅੱਖਾਂ ਦੇ ਸਾਹਮਣੇ ਅੱਖਰ ਬਦਲ ਗਏ। ਤੀਸਰੀ ਬਾਰ ਫਿਰ ਇਹੀ ਪ੍ਰਮਾਣ ਲਿਖਿਆ ਗਿਆ ਕਿ ਸ਼ਾਸ਼ਤਰਅਰਥ ਵਿੱਚ ਸਰਵਾਨੰਦ ਪ੍ਰਾਜਿੱਤ ਹੋਏ ਤਥਾ ਕਬੀਰ ਸਾਹਿਬ ਵਿਜੇਯੀ ਹੋਏ। ਸਰਵਾਨੰਦ ਬੋਲ ਨਹੀਂ ਪਾਇਆ। ਤਦ ਮਾਤਾ ਜੀ ਨੇ ਕਿਹਾ ਕਿ ਪੁੱਤਰ ਬੋਲਦਾ ਕਿਉਂ ਨਹੀਂ?ਪੜ੍ਹਕੇ ਸੁਣਾ ਕੀ ਲਿਖਿਆ ਹੈ। ਮਾਤਾ ਜਾਣਦੀ ਸੀ ਕਿ ਨਾਦਾਨ ਪੁੱਤਰ ਪਹਾੜ ਨਾਲ ਟਕਰਾਉਣ ਜਾ ਰਿਹਾ ਹੈ। ਮਾਤਾ ਜੀ ਨੇ ਸਰਵਾਨੰਦ ਜੀ ਨੂੰ ਕਿਹਾ ਕਿ

ਪੁੱਤਰ ਪ੍ਰਮੇਸ਼ਵਰ ਆਏ ਹਨ, ਜਾਕੇ ਚਰਨਾਂ ਵਿੱਚ ਗਿਰਕੇ ਆਪਣੀ ਗਲਤੀ ਦੀ ਖਿਮਾ ਯਾਚਨਾ ਕਰ ਲੈ ਤਥਾ ਉਪਦੇਸ਼ ਲੈ ਕੇ ਆਪਣਾ ਜੀਵਨ ਸਫਲ ਕਰ ਲੈ। ਸਰਵਾਨੰਦ ਜੀ ਆਪਣੀ ਮਾਤਾ ਜੀ ਦੇ ਚਰਨਾਂ ਵਿੱਚ ਗਿਰਕੇ ਰੋਣ ਲੱਗਾ ਤਥਾ ਕਿਹਾ ਮਾਤਾ ਜੀ ਇਹ ਤਾਂ ਆਪ ਪ੍ਰਭੂ ਆਏ ਹਨ। ਆਪ ਮੇਰੇ ਨਾਲ ਚੱਲੋ, ਮੈਨੂੰ ਸ਼ਰਮ ਲੱਗਦੀ ਹੈ। ਸਰਵਾਨੰਦ ਜੀ ਦੀ ਮਾਤਾ ਆਪਣੇ ਪੁੱਤਰ ਨੂੰ ਨਾਲ ਲੈਕੇ ਪ੍ਰਭੂ ਕਬੀਰ ਦੇ ਕੋਲ ਗਈ ਤਥਾ ਸਰਵਾਨੰਦ ਜੀ ਨੂੰ ਕਬੀਰ ਪ੍ਰਮੇਸ਼ਵਰ ਤੋਂ ਉਪਦੇਸ਼ ਦਿਲਾਇਆ। ਤਦ ਉਸ ਮਹਾਂਰਿਸ਼ੀ ਕਹਾਉਣ ਵਾਲੇ ਨਾਦਾਨ ਪ੍ਰਾਣੀ ਦਾ ਪੂਰਣ ਪ੍ਰਮਾਤਮਾ ਦੇ ਚਰਨਾਂ ਵਿੱਚ ਆਉਣ ਨਾਲ ਹੀ ਉਦਾਰ ਹੋਇਆ। ਪੂਰਣ ਬ੍ਰਹਮ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਨੇ ਕਿਹਾ ਸਰਵਾਨੰਦ ਆਪਣੇ ਅਕਸ਼ਰ ਗਿਆਨ ਦੇ ਆਧਾਰ ਉੱਤੇ ਵੀ ਸ਼ਾਸ਼ਤਰਾਂ ਨੂੰ ਨਹੀਂ ਸਮਝਿਆ। ਕਿਉਂਕਿ ਮੇਰੀ ਸ਼ਰਣ ਵਿੱਚ ਆਏ ਬਿਨਾਂ ਬ੍ਰਹਮ (ਕਾਲ) ਕਿਸੀ ਦੀ ਬੁੱਧੀ ਨੂੰ ਪੂਰਣ ਵਿਕਸਿਤ ਹੋਣ ਨਹੀਂ ਦਿੰਦਾ। ਹੁਣ ਫਿਰ ਪੜ੍ਹੋ ਇਨ੍ਹਾਂ ਪਵਿੱਤਰ ਵੇਦਾਂ ਤਥਾ ਗੀਤਾ ਜੀ ਤਥਾ ਪਵਿੱਤਰ ਪੁਰਾਣਾਂ ਨੂੰ। ਹੁਣ ਆਪ ਬ੍ਰਾਹਮਣ ਹੋ ਗਏ ਹੋ। "ਬ੍ਰਾਹਮਣ ਸੋਈ ਬ੍ਰਹਮ ਪਹਿਚਾਨੇ" ਵਿਦਵਾਨ ਉਹੀ ਹੈ ਜੋ ਪੂਰਣ ਪ੍ਰਮਾਤਮਾ ਨੂੰ ਪਹਿਚਾਣ ਲੈ। ਫਿਰ ਆਪਣਾ ਕਲਿਆਣ ਕਰਵਾਓ।

ਵਿਸ਼ੇਸ਼:- ਅੱਜ ਤੋਂ 500 ਸਾਲ ਪੂਰਵ ਇਹੀ ਪਵਿੱਤਰ ਵੇਦਾਂ, ਪਵਿੱਤਰ ਗੀਤਾ ਜੀ ਤਥਾ ਪਵਿੱਤਰ ਪੁਰਾਣਾਂ ਵਿੱਚ ਲਿਖਿਆ ਗਿਆਨ ਕਬੀਰ ਪ੍ਰਮੇਸ਼ਵਰ (ਕਵਿਰਦੇ ਵ) ਜੀ ਨੇ ਆਪਣੀ ਸਾਧਰਨ ਬਾਣੀ ਵਿੱਚ ਵੀ ਦਿੱਤਾ ਸੀ। ਜੋ ਉਸ ਸਮੇਂ ਤੋਂ ਤਥਾ ਅੱਜ ਤੱਕ ਦੇ ਮਹਾਂਰਿਸ਼ੀਆਂ ਨੇ ਵਿਆਕਰਣ ਤਰੁਟੀ ਯੁਕਤ ਭਾਸ਼ਾ ਕਹਿਕੇ ਪੜ੍ਹਨਾ ਵੀ ਜ਼ਰੂਰੀ ਨਹੀਂ ਸਮਝਿਆ ਸੀ ਤਥਾ ਕਿਹਾ ਕਿ ਕਬੀਰ ਤਾਂ ਅਗਿਆਨੀ ਹੈ, ਇਸਨੂੰ ਅਕਸ਼ਰ ਗਿਆਨ ਤਾਂ ਹੈ ਹੀ ਨਹੀਂ। ਇਹ ਕੀ ਜਾਣੇ ਸੰਸਕ੍ਰਿਤ ਭਾਸ਼ਾ ਲਿਖੇ ਸ਼ਾਸਤਰਾਂ ਵਿੱਚ ਛੁੱਪੇ ਗੂੜ ਰਹੱਸ ਨੂੰ। ਅਸੀਂ ਵਿਦਵਾਨ ਹਾਂ ਜੋ ਅਸੀਂ ਕਹਿੰਦੇ ਹਾਂ ਉਹ ਸਭ ਸ਼ਾਸਤਰਾਂ ਵਿੱਚ ਲਿਖਿਆ ਹੈ ਤਥਾ ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਣੂਜੀ ਤਥਾ ਸ਼੍ਰੀ ਸ਼ਿਵਜੀ ਦੇ ਕੋਈ ਮਾਤਾ-ਪਿਤਾ ਨਹੀਂ ਹਨ। ਇਹ ਤਾਂ ਅਜੰਨਮਾ-ਅਜਰ-ਅਮਰ-ਅਵਿਨਾਸ਼ੀ ਤਥਾ ਸਰਵੇਸ਼ਵਰ, ਮਹੇਸ਼ਵਰ, ਮਰਤੁੰਜੇ ਹੈਂ। ਸਰਵ ਸ਼੍ਰਿਸ਼ਟੀ ਰਚਨਹਾਰ ਹਨ, ਤਿੰਨੋਂ ਗੁਣਯੁਕਤ ਹਨ। ਆਦਿ-ਆਦਿ ਵਿਆਖਿਆ ਠੋਕਕੇ ਹੁਣ ਤੱਕ ਕਹਿੰਦੇ ਰਹੇ। ਅੱਜ ਉਹੀ ਪਵਿੱਤਰ ਸ਼ਾਸਤਰ ਆਪਣੇ ਕੋਲ ਹਨ। ਜਿਸ ਵਿੱਚ ਤਿੰਨੋਂ ਪ੍ਰਭੂਆਂ (ਸ਼੍ਰੀ ਬ੍ਰਹਮਾ ਜੀ ਰਜਗੁਣ, ਸ਼੍ਰੀ ਵਿਸ਼ਣੂ ਜੀ ਸਤਗੁਣ ਤਥਾ ਸ਼੍ਰੀ ਸ਼ਿਵਜੀ ਤਮਗੁਣ) ਦੇ ਮਾਤਾ-ਪਿਤਾ ਦਾ ਸਪੱਸ਼ਟ ਵਿਵਰਣ ਹੈ। ਉਸ ਸਮੇਂ ਆਪਣੇ ਪੂਰਵਜ ਅਸਿੱਖਿਅਤ ਸੀ ਤਥਾ ਸਿੱਖਿਅਤ ਵਰਗ ਨੂੰ ਸ਼ਾਸ਼ਤਰਾਂ ਦਾ ਪੂਰਣ ਗਿਆਨ ਨਹੀਂ ਸੀ। ਫਿਰ ਵੀ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਦੁਆਰਾ ਦੱਸੇ ਸਤਗਿਆਨ ਨੂੰ ਜਾਣ ਬੁਝਕੇ ਝੂਠਲਾ ਦਿੱਤਾ ਕਿ ਕਬੀਰ ਝੂਠ ਕਹਿ ਰਿਹਾ ਹੈ ਕਿਸੀ ਸ਼ਾਸ਼ਤਰ ਵਿੱਚ ਨਹੀਂ ਲਿਖਿਆ ਕਿ ਸ਼੍ਰੀ ਬ੍ਰਹਮਾ ਜੀ, ਸ਼੍ਰੀ ਵਿਸ਼ਣੂ ਜੀ ਤਥਾ ਸ਼੍ਰੀ ਸ਼ਿਵਜੀ ਦੇ ਕੋਈ ਮਾਤਾ-ਪਿਤਾ ਹਨ। ਜਦ ਕਿ ਪਵਿੱਤਰ ਪੁਰਾਣ ਸ਼ਾਕਸ਼ੀ ਹਨ ਕਿ ਸ਼੍ਰੀ ਬ੍ਰਹਮਾਜੀ, ਸ਼੍ਰੀ ਵਿਸ਼ਣੂਜੀ ਤਥਾ ਸ਼੍ਰੀ ਸ਼ਿਵ ਜੀ ਦੀ ਜਨਮ-ਮ੍ਰਿਤੂ ਹੁੰਦਾ ਹੈ। ਇਹ ਅਵਿਨਾਸ਼ੀ ਨਹੀਂ ਹਨ ਤਥਾ ਇਨ੍ਹਾਂ ਤਿੰਨੋਂ ਦੇਵਤਾਵਾਂ ਦੀ ਮਾਤਾ ਪ੍ਰਕ੍ਰਿਤੀ (ਦੁਰਗਾ) ਹੈ ਤਥਾ ਪਿਤਾ ਜੋਤੀ ਨਿਰੰਜਨ ਕਾਲ ਰੂਪੀ ਬ੍ਰਹਮ ਹੈ।

ਅੱਜ ਸਰਵ ਮਾਨਵ ਸਮਾਜ ਭਾਈ - ਭੈਣ, ਬਾਲਕ ਤੇ ਜਵਾਨ ਤਥਾ ਬਜੁਰਗ, ਬੇਟਾ ਤਥਾ ਬੇਟੀ ਸ਼ਿੱਖਿਅਤ ਹਨ। ਅੱਜ ਕੋਈ ਇਹ ਨਹੀਂ ਬਹਿਕਾ ਸਕਦਾ ਕਿ ਸ਼ਾਸ਼ਤਰਾਂ ਵਿੱਚ ਅਜਿਹਾ ਨਹੀਂ ਲਿਖਿਆ ਜਿਵੇਂ ਕਬੀਰ ਪ੍ਰਮੇਸ਼ਵਰ (ਕਵਿਰਦੇਵ) ਸਾਹਿਬ ਜੀ ਦੀ ਅੰਮ੍ਰਿਤਬਾਣੀ ਵਿੱਚ ਲਿਖਿਆ ਹੈ।

